


# ਪਾਠ-ਭੇਦ ਗਾਥਾ
# ਸ੍ਰੀ ਗੁਰੂ ਗ੍ਰੰਥ ਸਾਹਿਬ

ਗਿ. ਜਗਤਾਰ ਸਿੰਘ ਜਾਚਕ

ਰੂਹਾਨੀਅਤ ਦੇ ਅਬਿਨਾਸੀ ਸੂਰਜ, ਗੁਰਮਤਿ ਗਿਆਨ ਦੇ ਸਮੁੰਦਰ, ਧਾਰਮਿਕ ਉਦਾਰਤਾ ਤੇ ਭਾਵਨਾਤਮਕ ਏਕਤਾ ਦੇ ਅਲੰਬਰਦਾਰ, ਮਾਨਵਤਾ ਦੇ ਕਲਿਆਣਕਾਰੀ ਤੇ ਸਰਬਸਾਂਝੇ ਸ਼ਬਦ ਰੂਪ ਰਹਿਬਰ, ਨਾਮ-ਅੰਮ੍ਰਿਤ ਦੇ ਅਸੁੱਕ ਤੇ ਅਮੁੱਕ ਸੋਮੇ, ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਸੰਸਾਰ ਦੇ ਧਾਰਮਿਕ ਇਤਿਹਾਸ ਵਿੱਚ ਇੱਕੋ-ਇੱਕ ਐਸੇ ਧਰਮ-ਗ੍ਰੰਥ ਹਨ, ਜਿਨ੍ਹਾਂ ਨੂੰ ਨਾਨਕ-ਜੋਤਿ ਗੁਰੂ ਸਾਹਿਬਾਨ ਨੇ ਆਪ ਸੰਪਾਦਿਤ ਕਰ ਕੇ ਮਾਨਵਤਾ ਦੀ ਸਰਬਪੱਖੀ ਤੇ ਸਦੀਵੀ ਅਗਵਾਈ ਲਈ ਗੁਰਿਆਈ ਤਖ਼ਤ 'ਤੇ ਸੁਭਾਇਮਾਨ ਕੀਤਾ। ਹਜ਼ੂਰ ਸਤਿਗੁਰੂ ਜੀ ਦੀ ਨਿਗਰਾਨੀ ਹੇਠ ਸਮੁੱਚੀ ਬਾਣੀ ਲਿਖਣ ਤੇ ਸੰਪਾਦਨ ਦੀ ਨਿਰਣੈਜਨਕ ਅੰਤਿਮ ਜ਼ਿੰਮੇਵਾਰੀ ਭਾਈ ਗੁਰਦਾਸ ਜੀ (ਭੱਲੇ) ਨੇ ਨਿਭਾਈ, ਜੋ ਸੰਸਕ੍ਰਿਤ ਤੇ ਫ਼ਾਰਸੀ ਭਾਸ਼ਾ ਦੇ ਵਿਦਵਾਨ, ਸਤਿਗੁਰਾਂ ਦੇ ਸਤਿਸੰਗੀ ਗੁਰਸਿੱਖ ਹੋਣ ਨਾਤੇ ਗੁਰਮਤਿ ਸਿਧਾਂਤਾਂ ਦੇ ਜਾਣੂ ਤੇ ਅਮਲੀ ਕਿਰਦਾਰ ਵਾਲੇ ਜਮਾਂਦਰੂ-ਕਵੀ ਸਨ।

ਗੁਰੂ ਕਾਲ ਦੇ ਵੇਲੇ ਹੋਏ ਸ਼ਰਧਾਵਾਨ ਸਿੱਖ ਕਾਤਿਬਾਂ ਨੇ ਗੁਰੂ ਜੀਓ ਦੀ ਬਾਣੀ ਨੂੰ ਸਤਿਕਾਰ ਸਹਿਤ ਲਿਖਿਆ, ਨਕਲਾਂ ਤਿਆਰ ਕੀਤੀਆਂ ਤੇ ਵੰਡੀਆਂ। ਕਰਤਾ ਪੁਰਖ ਜੀ ਆਪ ਤਾਂ ਅਭੁੱਲ ਹਨ, ਗੁਰੂ ਸਾਹਿਬ ਵੀ ਕਰਤਾਰ ਰੂਪ ਹੋਣ ਕਰਕੇ ਅਭੁੱਲ ਹਨ। ਪਰ, ਇਸ ਗੱਲ ਤੋਂ ਕੋਈ ਇਨਕਾਰੀ ਨਹੀਂ ਹੋ ਸਕਦਾ ਕਿ ਕਾਤਿਬ ਕਿੱਤਾਕਾਰਾਂ ਤੋਂ ਭੁੱਲਾਂ ਹੋਈਆਂ ਹਨ।

ਇਹ ਪੁਸਤਕ ਸਾਨੂੰ ਕਾਤਿਬਾਂ ਦੀਆਂ ਅਜਿਹੀਆਂ ਭੁੱਲਾਂ ਨੂੰ ਯਾਦ ਕਰਵਾਉਂਦੀ ਹੈ ਅਤੇ ਭੁੱਲਾਂ ਨੂੰ ਸੁਧਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੱਕ ਸ਼ੁੱਧ ਤੇ ਪੰਥ ਪ੍ਰਮਾਣਿਤ ਪਾਵਨ ਬੀੜ ਸਿੱਖ ਸੰਗਤਾਂ ਨੂੰ ਦੇਣ ਲਈ ਪ੍ਰੇਰਿਤ ਕਰਦੀ ਹੈ।

ਟਾਈਟਲ ਪੰਨੇ ਦਾ ਮੁਖ ਚਿਤ੍ਰ - ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਮੰਨੀ ਜਾਂਦੀ ਸੁਨਹਿਰੀ ਬੀੜ (ਦਮਦਮੀ) ਦਾ ਹੈ, ਜੋ ਹੁਣ ਦਰਸ਼ਨੀ ਡਿਓਢੀ ਵਾਲੇ ਤੋਸ਼ੇਖ਼ਾਨੇ ਵਿੱਚ ਸੁਰੱਖਿਅਤ ਹੈ ।

੧. ੧ਓ ਦਰਪਣ
੨. ਪੋਥੀ ਪਰਮੇਸਰ ਕਾ ਥਾਨੁ
੩. ਸਰਬੋਤਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
੪. ਪਾਠ-ਭੇਦ ਗਾਥਾ ਸ੍ਰੀ ਗੁਰੂ ਗ੍ਰੰਥ ਸਾਹਿਬ
੫. ਪਾਠਾਂਤਰ ਸੁਧਾਈ ਤੇ ਸ਼ੁਧ ਛਪਾਈ ਸ੍ਰੀ ਗੁਰੂ ਗ੍ਰੰਥ ਸਾਹਿਬ
੬. ਪਾਠ-ਭੇਦ ਦਰਸ਼ਨ ਅਤੇ ਪਾਠ-ਭੇਦ ਦਰਪਣ ਸ੍ਰੀ ਗੁਰੂ ਗ੍ਰੰਥ ਸਾਹਿਬ (ਛਪਾਈ ਅਧੀਨ)
੭. ਜਪੁ-ਜੀ ਸਿਧਾਂਤ ਦਰਪਣ (ਭਾਗ ੧, ਛਪਾਈ ਅਧੀਨ)
੮. ਭਗਤ ਬਾਲਮੀਕ ਤੇ ਪੰਥਕ ਸਰੋਕਾਰ (ਛਪਾਈ ਅਧੀਨ)
੯. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ-ਛਪਾਈ ਬਾਰੇ ਪੰਥ ਦੇ ਵਿਚਾਰਨਯੋਗ ਮਸਲੇ ਤੇ ਸਮਾਧਾਨ (ਕਿਤਾਬਚਾ-ਪੰਜਾਬੀ ਤੇ ਅੰਗਰੇਜ਼ੀ ਵਿੱਚ)
੧੦. ਸਿੰਘ ਸਭਾ ਲਹਿਰ ਦਾ 'ਪੁਨਰ-ਜਾਗਰੁਤੀ ਯੁਗ' ਤੋਂ 'ਸਾਹਿਤਕ ਜਾਗਰੁਤੀ ਯੁਗ' ਤਕ ਦਾ ਸਫ਼ਰ (ਕਿਤਾਬਚਾ)
ਸਿੰਘ ਸਭਾ ਲਹਿਰ ਦੇ ੧੫੦ ਸਾਲਾ ਸਿਮ੍ਰਤੀ ਸਮਾਗਮਾਂ ਨੂੰ ਸਮਰਪਤ

੧. ਵੈੱਬਸਾਈਟ : www. gurbanidarpan.org
੨. ਵੀਡਿਓ ਰਿਕਾਰਡਿੰਗ - ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਆਕਰਨਿਕ ਸੰਥਿਆ
੩. ਆਡੀਓ ਰਿਕਾਰਡਿੰਗ - ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਆਕਰਨਿਕ ਸੰਥਿਆ - SoundCloud.com ਰਾਹੀਂ
੪. ਆਡੀਓ ਰਿਕਾਰਡਿੰਗ - ਲੇਖ, ਖ਼ਬਰਾਂ, ਕਿਤਾਬਾਂ ਇਤਿਆਦ (ਤਿਆਰੀ ਅਧੀਨ)

# ਪਾਠ-ਭੇਦ ਗਾਥਾ
# ਸ੍ਰੀ ਗੁਰੂ ਗ੍ਰੰਥ ਸਾਹਿਬ

**ਗਿ. ਜਗਤਾਰ ਸਿੰਘ ਜਾਚਕ**
ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ
ਆਨਰੇਰੀ ਅੰਤਰਰਾਸ਼ਟਰੀ ਸਿੱਖ ਪ੍ਰਚਾਰਕ,
ਸ਼੍ਰੋ.ਗੁ.ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ

**ਸ੍ਰੀ ਗੁਰੂ ਗ੍ਰੰਥ ਸਾਹਿਬ**
**ਵਿਚਾਰ ਮੰਚ**
ਟੋਰਾਂਟੋ (ਕੈਨੇਡਾ)

# PATH-BHED GATHA
# SRI GURU GRANTH SAHIB

*by*
GIANI JAGTAR SINGH JACHAK
Former Granthi Sri Darbar Sahib, Amritsar;
*Honorary International Sikh Missionary,*
S.G.P.C, Amritsar;
*Ambassador for Peace* : *Universal Peace Federation,*
New York (affiliated to UNO);
*Director :*
Guru Granth Institute of Melbourne (Australia)
E-mail : jachakji@gmail.com



ਪਹਿਲੀ ਵਾਰ ਅਕਤੂਬਰ 2023

**ਮੁੱਲ : Rs. 495-00**
**Can $ 20-00**

*ਪੁਸਤਕ ਮਿਲਣ ਦਾ ਪਤਾ :*
ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

*ਪ੍ਰਕਾਸ਼ਕ :*
**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਾਰ ਮੰਚ**
ਟੋਰਾਂਟੋ (ਕੈਨੇਡਾ)

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ



## ਸਮਰਪਣ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਆਦੇਸ਼ ਤੇ ਸਿੰਘ ਸਾਹਿਬਾਨ ਦੇ ਸਹਿਯੋਗ ਸਦਕਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ-ਸੈਂਚੀਆਂ ਅਤੇ ਪੁਰਾਤਨ ਹੱਥ-ਲਿਖਤ ਪਾਵਨ ਬੀੜਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ' (ਜਨਵਰੀ ੧੯੭੭) ਪੁਸਤਕ ਦੇ ਪੰਥ-ਪ੍ਰਸਤ, ਸਿਰੜੀ, ਦਲੇਰ ਖੋਜੀ ਤੇ ਸੰਪਾਦਕ ਗੁਰਸਿੱਖ ਵਿਦਵਾਨਾਂ ਸ੍ਰ. ਰਣਧੀਰ ਸਿੰਘ ਜੀ, ਗਿਆਨੀ ਕੁੰਦਨ ਸਿੰਘ ਜੀ ਤੇ ਭਾਈ ਗਿਆਨ ਸਿੰਘ ਜੀ 'ਨਿਹੰਗ' ਨੂੰ



## ਮਨੋਰਥ

ਗੁਰਮਤਿ ਦੀ ਵਿਚਾਰਧਾਰਕ ਅਟੱਲਤਾ ਦੇ 'ਪਰਬਤੁ ਮੇਰਾਣੁ' ਅਤੇ 'ਜਗ ਮਹਿ ਚਾਨਣੁ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਤੀ ਰੂਪ ਦੀ ਸ਼ੋਧ (ਖੋਜ), ਸੁਧਾਈ ਤੇ ਸ਼ੁਧ ਛਪਾਈ ਸਬੰਧੀ ਚੋਣਵੇਂ ਗੁਰਸਿੱਖ ਵਿਦਵਾਨਾਂ ਦੀ ਪਿਛਲੇ ਸੌ ਸਾਲਾਂ ਤੋਂ ਕੀਤੀ ਜਾ ਰਹੀ ਘਾਲ-ਕਮਾਈ ਨੂੰ ਸੰਭਾਲਣਾ ਅਤੇ ਸੰਖੇਪਤਾ ਸਹਿਤ ਸਵਾਰ ਕੇ "ਖੋਜੀ ਉਪਜੈ, ਬਾਦੀ ਬਿਨਸੈ; ਹਉ ਬਲਿ ਬਲਿ ਗੁਰ ਕਰਤਾਰਾ ॥" {ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੫} ਦਾ ਇਲਾਹੀ ਨਗ਼ਮਾ ਗਾਉਣ ਵਾਲੀਆਂ ਭਵਿੱਖੀ ਗੁਰਸਿੱਖ ਪੀੜ੍ਹੀਆਂ ਨੂੰ ਸਉਂਪਣਾ।

# ਲੇਖ ਤਰਤੀਬ

# ਅਧਿਆਇ ਮੁਤਾਬਿਕ ਚਿਤ੍ਰਾਂ ਦੀ ਤਰਤੀਬ: ਵੇਰਵਾ ਤੇ ਨੰਬਰ

## ਅਧਿਆਇ ੧



## ਅਧਿਆਇ ੨

**ਅਧਿਆਇ ੩**



**ਅਧਿਆਇ ੪**

**ਅਧਿਆਇ ੭**

# ਭੂਮਿਕਾ

ਵਿਸ਼ਵ ਧਰਮ ਗ੍ਰੰਥ ਪਰੰਪਰਾ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਗਟੀਕਰਨ ਬਗ਼ੈਰ ਕਿਸੇ ਮਿੱਥ, ਅਤਾਰਕਿਕ ਅਤੇ ਰਹੱਸ ਦੇ ਸਾਡੇ ਸਾਹਮਣੇ ਜਿਸ ਪ੍ਰਕਾਰ ਆਉਂਦਾ ਹੈ, ਉਸ ਨੂੰ ਵੇਖਦੇ ਹੋਏ ਇਹ ਗੱਲ ਕਰਨੀ ਸੁਭਾਵਿਕ ਹੋ ਜਾਂਦੀ ਹੈ ਕਿ ਜੇਕਰ ਇਸ ਦੀ ਮੌਲਿਕਤਾ ਵਿੱਚ ਕੋਈ ਭੰਗਤਾ ਸਾਹਮਣੇ ਆਈ ਹੈ ਤਾਂ ਉਸ ਦਾ ਕਾਰਨ ਕੀ ਹੈ ? ਅਜਿਹਾ ਨਹੀਂ ਕਿ ਮੌਲਿਕਤਾ ਦੀ ਇਹ ਭੰਗਤਾ ਧਰਮ ਗ੍ਰੰਥ ਪਰੰਪਰਾ ਵਿੱਚ ਕੋਈ ਨਵੀਂ ਸ਼ੈਅ ਹੈ, ਬਲਕਿ ਸੰਸਾਰ ਭਰ ਦੀਆਂ ਸਮੂਹ ਪ੍ਰਾਚੀਨ ਰਚਨਾਵਾਂ ਇਸ ਦੁਖਾਂਤ ਦਾ ਸ਼ਿਕਾਰ ਰਹੀਆਂ ਹਨ । ਰਿਗਵੇਦ ਤੋਂ ਹੁੰਦਾ ਹੋਇਆ ਤੇ ਪਲੈਟੋ ਰਾਹੀਂ ਸਫ਼ਰ ਕਰਦਾ ਮੱਧ-ਕਾਲ ਤਕ ਦਾ ਇਤਿਹਾਸ ਸਾਨੂੰ ਇਸ ਗੱਲ ਦੇ ਅਨੇਕਾਂ ਹਵਾਲੇ ਪ੍ਰਦਾਨ ਕਰਦਾ ਹੈ ਕਿ ਪ੍ਰਾਚੀਨ ਲਿਖਤਾਂ ਕਿਸ ਪ੍ਰਕਾਰ ਸਮੇਂ ਦੇ ਬੇਕਿਰਕ ਪ੍ਰਵਾਹ ਦਾ ਸ਼ਿਕਾਰ ਹੁੰਦੀਆਂ ਹਨ । ਇਸ ਦੁਖਾਂਤ ਦਾ ਭੋਗ ਨਾ ਸਿਰਫ਼ ਧਾਰਮਿਕ ਗ੍ਰੰਥ ਕਰਦੇ ਹਨ, ਬਲਕਿ ਸਾਹਿਤਕ ਕ੍ਰਿਤਾਂ ਵੀ ਇਸ ਤੋਂ ਮੁਕਤ ਨਹੀਂ ਹੋ ਪਾਉਂਦੀਆਂ । ਸ਼ਾਇਦ ਇਹੀ ਕਾਰਨ ਹੈ ਕਿ ਹੋਮਰ ਨੇ ਜਿਸ ਬੇਕਿਰਕਤਾ ਨੂੰ ਕਿਸੇ ਸਮੇਂ ਭੋਗਿਆ ਸੀ, ਉਹੀ ਬੇਕਿਰਕਤਾ ਸਾਨੂੰ ਸੇਕਸ਼ਪੀਅਰ ਤੇ ਗ਼ਾਲਿਬ ਤਕ ਲੈ ਆਉਂਦੀ ਹੈ । ਪਰ ਇਹ ਬੇਕਿਰਕਤਾ ਹੈ ਕੀ ? ਕੀ ਅਜਿਹਾ ਕਿਸੇ ਸਾਜ਼ਿਸ਼ੀ ਵਰਤਾਰੇ ਦੀ ਪੈਦਾਇਸ਼ ਹੁੰਦਾ ਹੈ, ਜਾਂ ਇਹ ਅਚਨਚੇਤੀ ਵਾਪਰੇ ਘਟਨਾਕ੍ਰਮ ਦਾ ਨਤੀਜਾ ਹੋ ਨਿਬੜਦਾ ਹੈ ? ਇਹ ਇੱਕ ਲੰਮੀ ਬਹਿਸ ਦਾ ਵਿਸ਼ਾ ਹੈ । ਪਰ ਅਸੀਂ ਏਨੀ ਕੁ ਗੱਲ ਤਾਂ ਸਮਝ ਹੀ ਸਕਦੇ ਹਾਂ ਕਿ ਲਿਖਤ ਦੀ ਭੰਗਤਾ ਇੱਕ ਠੋਸ ਹਕੀਕਤ ਦੇ ਰੂਪ ਵਿੱਚ ਸਾਡੇ ਸਾਹਮਣੇ ਹੈ ਤੇ ਜਦੋਂ ਇਸ ਦਾ ਸੰਬੰਧ ਅਵਾਮ ਦੀ ਆਸਥਾ ਤੇ ਭਰੋਸਗੀ ਨਾਲ ਜੁੜਿਆ ਹੁੰਦਾ ਹੈ ਤਾਂ ਇਹ ਯਕੀਨੀ ਬਣ ਜਾਂਦਾ ਹੈ ਕਿ ਜਿੰਨਾ ਸੰਭਵ ਹੋ ਸਕਦੇ, ਇਸ ਦਾ ਹੱਲ ਲੱਭਿਆ ਜਾਏ । ਪਰ ਇਹ ਹੱਲ ਲੱਭਿਆ ਕਿਸ ਤਰ੍ਹਾਂ ਜਾਏ, ਇਹ ਵੀ ਇੱਕ ਵੱਡੀ ਸਮੱਸਿਆ ਹੁੰਦੀ ਹੈ, ਖ਼ਾਸ ਕਰ ਉਨ੍ਹਾਂ ਸਮਿਆਂ ਵਿੱਚ ਜਦੋਂ ਇਹ ਬਿਲਕੁਲ ਸਪੱਸ਼ਟ ਹੋਏ ਕਿ ਲਿਖਤ ਦਾ ਮੂਲ ਪ੍ਰਬੰਧ ਖ਼ੁਦ ਉਸ ਦੇ ਸਿਰਜਣਹਾਰਿਆਂ ਦੀ ਘਾਲਣਾ ਤੇ ਅਕੀਦੇ ਦਾ ਨਤੀਜਾ ਹੈ । ਅੱਜ ਸਿੱਖ ਇਸੇ ਸਮੱਸਿਆ ਨਾਲ ਜੂਝ ਰਹੇ ਹਨ ।

ਸਿੱਖਾਂ ਲਈ ਇਹ ਸਮੱਸਿਆ ਇਸ ਲਈ ਵੀ ਵੱਡੀ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਤ ਦੇ ਉਨ੍ਹਾਂ ਕੋਲ ਇੱਕ ਜਾਂ ਦੋ ਨਹੀਂ, ਕਈ ਸਾਰੇ ਉਹ ਪ੍ਰਮਾਣ ਹਨ, ਜਿਨ੍ਹਾਂ ਨੂੰ ਮੂਲ ਅਧਾਰ ਵਜੋਂ ਦੇਖਿਆ ਜਾ ਸਕਦਾ ਹੈ। ਪਰ ਇਨ੍ਹਾਂ ਅਧਾਰਾਂ ਵਿੱਚੋਂ ਕਿਸੇ ਇੱਕ ਨੂੰ ਹੀ ਅੰਤਿਮ ਮੰਨਣਾ ਪਵੇਗਾ, ਇਹ ਵੀ ਸੱਚ ਹੈ। ਪਰ ਇਹ ਅੰਤਿਮ ਅਧਾਰ ਕਿਹੜਾ ਹੈ, ਇਸ ਦਾ ਨਿਰਣਾ ਕਰਨਾ ਵੀ ਸੌਖਾ ਨਹੀਂ। ਇਸ ਲਈ ਇਸ ਅਧਾਰ ਨੂੰ ਲੱਭਣ ਤੇ ਉਸ ਪ੍ਰਤੀ ਸਹਿਮਤੀ ਬਣਾਉਣ ਲਈ ਸਮੇਂ-ਸਮੇਂ 'ਤੇ ਸਿੱਖ ਭਾਈਚਾਰਾ ਯਤਨਸ਼ੀਲ ਹੁੰਦਾ ਹੈ, ਪਰ ਸਮੱਸਿਆ ਅਜੇ ਤਕ ਜਿਉਂ ਦੀ ਤਿਉਂ ਬਣੀ ਹੋਈ ਹੈ। ਇਸ ਦੇ ਵੀ ਕਈ ਕਾਰਨ ਹਨ, ਜੋ ਅਸੀਂ ਹੱਥਲੀ ਕਿਤਾਬ ਵਿੱਚ ਦੇਖਾਂਗੇ। ਫਿਲਹਾਲ ਸਾਡੇ ਲਈ ਇਹ ਜਾਨਣਾ ਜ਼ਰੂਰੀ ਹੈ ਕਿ ਅਸੀਂ ਜਿਸ ਵਰਤਾਰੇ ਨੂੰ ਸਮੱਸਿਆ ਮੰਨ ਕੇ ਚੱਲ ਰਹੇ ਹਾਂ, ਕੀ ਉਸ ਪ੍ਰਤੀ ਸਮੁੱਚੇ ਸਿੱਖ ਭਾਈਚਾਰੇ ਦਾ ਨਜ਼ਰੀਆ ਇੱਕੋ ਜਿਹਾ ਹੈ? ਕਿਉਂਕਿ ਜਦੋਂ ਤਕ ਅਸੀਂ ਇਹ ਨਿਰਧਾਰਿਤ ਨਹੀਂ ਕਰ ਪਾਵਾਂਗੇ, ਉਦੋਂ ਤਕ ਕਿਸੇ ਹੱਲ ਦੀ ਕੋਈ ਬਹੁਤੀ ਗੁੰਜਾਇਸ਼ ਬਾਕੀ ਨਹੀਂ ਰਹਿੰਦੀ। ਇਸ ਲਈ ਪਹਿਲਾਂ ਇਸ ਗੱਲ ਦੀ ਚਰਚਾ ਕਰਨੀ ਬਣਦੀ ਹੈ।

ਇਹ ਗੱਲ ਤਾਂ ਬਿਲਕੁਲ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਮੌਜੂਦਾ ਬੀੜ ਅੰਦਰ ਲਿਖਤ ਦੀ ਮੌਲਿਕਤਾ ਖੰਡਿਤ ਹੋਈ ਹੈ। ਇਸ ਗੱਲ ਤੋਂ ਮੁਨਕਰ ਹੋਣਾ ਕਿਸੇ ਵੀ ਤਰ੍ਹਾਂ ਸਹੀ ਨਹੀਂ ਸਵੀਕਾਰਿਆ ਜਾ ਸਕਦਾ। ਇਹ ਗੱਲ ਸੰਸਥਾਗਤ ਅਤੇ ਵਿਅਕਤੀਗਤ ਦੋਵੇਂ ਤਰ੍ਹਾਂ ਦੇ ਯਤਨਾਂ ਨਾਲ ਸਿੱਧ ਹੋ ਚੁੱਕੀ ਹੈ। ਉਦਾਹਰਣ ਦੇ ਤੌਰ 'ਤੇ ਇਸ ਗੱਲ ਨੂੰ ਸਮੂਹ ਸਿੱਖ ਸੰਪਰਦਾਵਾਂ ਤੇ ਮਾਨਤਾਵਾਂ ਇਕਸੁਰ ਵਿੱਚ ਸਵੀਕਾਰਦੀਆਂ ਹਨ ਕਿ ਮੌਜੂਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿੱਚ ਹੱਥ-ਲਿਖਤ ਬੀੜਾਂ ਨਾਲੋਂ ਨਾ ਸਿਰਫ਼ ਲਗ-ਮਾਤਰੀ, ਬਲਕਿ ਸ਼ਾਬਦਿਕ ਵੱਖਰੇਵੇਂ ਵੀ ਵੱਡੀ ਮਾਤਰਾ ਵਿੱਚ ਪਾਏ ਜਾਂਦੇ ਹਨ। ਇਸ ਕਾਰਜ ਨੂੰ ਜਿੱਥੇ ਦਮਦਮੀ ਟਕਸਾਲ ਨੇ *ਗੁਰਬਾਣੀ ਪਾਠ ਦਰਸ਼ਨ* ਰਾਹੀਂ ਸਵੀਕਾਰਿਆ ਹੈ, ਉੱਥੇ ਹੀ ਸ਼੍ਰੋਮਣੀ ਕਮੇਟੀ ਤੇ ਹੋਰਨਾਂ ਧਿਰਾਂ ਨੇ *ਪਾਠ-ਭੇਦਾਂ ਦੀ ਸੂਚੀ* ਤੇ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਾਰੇ ਜ਼ਰੂਰੀ ਵਾਕਫ਼ੀਅਤ* ਆਦਿ ਪ੍ਰਕਾਸ਼ਿਤ ਕੰਮਾਂ ਰਾਹੀਂ ਮਾਨਤਾ ਦਿੱਤੀ ਹੈ। ਮਸਲਨ : ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਕੁਝ ਪੰਕਤੀਆਂ ਅੰਦਰ ਸਰੀਰ ਦੇ ਲਈ ਵਰਤੇ ਗਏ ਸ਼ਬਦ 'ਕਾਇਆ' ਨੂੰ 'ਕਾਂਇਆ' ਲਿਖਿਆ ਗਿਆ ਹੈ। ਜਿਵੇਂ ਕਿ :

ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ... ॥ {ਪੰਨਾ ੧੭}

ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥ {ਪੰਨਾ ੩੩}

ਕਾਂਇਆ ਮਾਂਜਸਿ ਕਉਨ ਗੁਨਾਂ ॥ {ਪੰਨਾ ੬੫੬}

ਇਸ ਗੱਲ ਨੂੰ ਕੋਈ ਵੀ ਸਾਧਾਰਨ ਸੱਜਣ ਆਸਾਨੀ ਨਾਲ ਸਮਝ ਸਕਦਾ ਹੈ ਕਿ ਇਹ ਮੂਲੋਂ ਹੀ ਗ਼ਲਤ ਸ਼ਬਦ ਹੈ, ਕਿਉਂਕਿ ਕਿਸੇ ਵੀ ਕੋਸ਼ ਜਾਂ ਸ਼ਬਦਾਰਥ ਅਨੁਸਾਰ 'ਕਾਂਇਆ' ਕੋਈ ਸ਼ਬਦ ਹੀ ਨਹੀਂ । ਸਹੀ ਸ਼ਬਦ 'ਕਾਇਆ' ਹੈ, ਜਿਸ ਦਾ ਅਰਥ ਹੈ - ਸਰੀਰ । ਪਰ ਬਾਅਦ ਦੇ ਸਰੂਪਾਂ ਅੰਦਰ ਇਹ ਗ਼ਲਤ ਸ਼ਬਦ ਪੈ ਜਾਣ ਕਾਰਨ ਹੁਣ ਦੀਆਂ ਲਿਖਤਾਂ ਵਿੱਚ ਵੀ ਸਾਨੂੰ ਇਸ ਦੀ ਪ੍ਰਾਪਤੀ ਹੋਣ ਲੱਗੀ ਹੈ । ਜਿਸ ਕਾਰਨ ਇੱਕ ਗ਼ਲਤ ਰੁਝਾਨ ਸਾਡੇ ਸਾਹਮਣੇ ਆਇਆ ਹੈ । ਦੂਸਰੀ ਅਹਿਮ ਗੱਲ ਗੁਰਬਾਣੀ ਅੰਦਰ ਪ੍ਰਾਪਤ ਰਾਮਕਲੀ ਕੀ ਵਾਰ ਮਹਲਾ ਤੀਜਾ ਦਾ ਪਾਠ ਕਰਦੇ ਸਮੇਂ ਬਹੁਤ ਸਾਰੇ ਸੱਜਣ ਆਪਣੇ ਵੱਲੋਂ ਹੀ ਗੁਰਬਾਣੀ ਅੰਦਰ ਦਰਜ ਨਾ ਹੋਣ ਦੇ ਬਾਜਵੂਦ ਇਸ ਪੰਕਤੀ ਦਾ ਪਾਠ ਹਰ ਪਉੜੀ ਤੋਂ ਬਾਅਦ ਕਰਦੇ ਹਨ :

ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥

ਭਾਵੇਂ ਕਿ ਉਕਤ ਵਾਰ ਅੰਦਰ ਅਜਿਹਾ ਕਰਨ ਦਾ ਕੋਈ ਵਿਧਾਨ ਨਹੀਂ ਹੈ, ਪਰ ਫ਼ਰੀਦਕੋਟੀ ਟੀਕੇ ਵਿੱਚ ਲਿਖਿਆ ਗਿਆ ਹੈ ਕਿ ਇਹ ਰਹਾਉ ਦੀ ਤੁਕ ਹੈ, ਸਾਰੀਆਂ ਪੌੜੀਓਂ ਮੇਂ ਪੜ੍ਹਨੀ ਚਾਹੀਏ । ਪਰ ਕਿਉਂ ਪੜ੍ਹਨੀ ਚਾਹੀਦੀ ਹੈ ? ਇਸ ਬਾਰੇ ਇਹ ਸੱਜਣ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਸੇ ਹੱਥ-ਲਿਖਤ ਸਰੂਪ ਦਾ ਹਵਾਲਾ ਦੇਣ ਦੀ ਬਜਾਏ ਮਨਘੜਤ ਸਾਖੀਆਂ ਦਾ ਪਾਠ ਸੁਣਾਉਣਾ ਸ਼ੁਰੂ ਕਰ ਦਿੰਦੇ ਹਨ । ਇਹ ਗੱਲ ਇੱਥੇ ਹੀ ਨਹੀਂ ਮੁੱਕਦੀ, ਸੰਪਰਦਾਈ ਸਟੀਕ ਦੇ ਕਰਤਾ (ਗਿ. ਕ੍ਰਿਪਾਲ ਸਿੰਘ 'ਸੇਵਾ-ਪੰਥੀ') ਦਾ ਤਾਂ ਇਹ ਵੀ ਲਿਖਣਾ ਹੈ ਕਿ "ਜਿਹੜੇ ਸੱਜਣ ਇਸ ਤੁਕ ਦਾ ਪਾਠ ਹਰ ਪਉੜੀ ਦੇ ਅਖ਼ੀਰ 'ਤੇ ਨਹੀਂ ਪੜ੍ਹਦੇ, ਉਹ ਗੁਰੂ ਜੀ ਦੀ ਆਗਿਆ ਨਾ ਮੰਨਣ ਕਰਕੇ ਗੁਰੂ ਤੋਂ ਬੇਮੁਖ ਹਨ ।" ਜਿਸ ਦਾ ਕੋਈ ਵੀ ਤਾਰਕਿਕ ਜਾਂ ਗੁਰਮਤਿ ਅਨੁਸਾਰੀ ਆਧਾਰ ਨਹੀਂ ਹੈ । ਹੁਣ ਅਜਿਹੀਆਂ ਨਿੱਕੀਆਂ-ਨਿੱਕੀਆਂ (ਵੱਡੀਆਂ ਗ਼ਲਤੀਆਂ ਵੱਲ ਕਿਤਾਬ ਅੰਦਰ ਧਿਆਨ ਦਿਵਾਇਆ ਗਿਆ ਹੈ) ਗ਼ਲਤੀਆਂ ਨੂੰ ਮੰਨਣ ਵਿੱਚ ਕੋਈ ਹਰਜ ਨਹੀਂ, ਪਰ ਅੱਖਰ ਜਿਵੇਂ ਲਿਖੇ ਹਨ, ਓਵੇਂ ਗਾਏ ਜਾਣ ਦਾ ਤਰਕ ਇਨ੍ਹਾਂ ਨੂੰ ਸਵੀਕਾਰਨ ਦੀ ਬਜਾਏ ਸਹੀ ਮੰਨ ਕੇ ਚੱਲ ਪੈਂਦਾ ਹੈ, ਜਿਸ ਨਾਲ ਸਮੱਸਿਆ ਦੇ ਹੱਲ ਵੱਲ ਵਧਣ ਦੀਆਂ ਕਈ ਸਾਰੀਆਂ ਸੰਭਾਵਨਾਵਾਂ ਸ਼ੁਰੂ ਹੋਣ ਤੋਂ ਪਹਿਲਾਂ ਹੀ ਅੱਧ-ਵਿਚਕਾਰ ਲਟਕ ਜਾਂਦੀਆਂ ਹਨ ਤੇ ਫਿਰ ਮਸਲਾ ਧਿਰ ਪ੍ਰਸਤ ਹੋ ਕੇ ਇੱਕ-ਦੂਜੇ ਨੂੰ ਦੋਸ਼ ਦੇਣ ਦਾ ਬਣ ਜਾਂਦਾ ਹੈ । ਜਦੋਂ ਕਿ ਭਾਈ ਜੋਧ ਸਿੰਘ ਸਾਫ਼ ਤੌਰ 'ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ਿਤ ਸਰੂਪਾਂ ਵਿੱਚ ਆਈਆਂ ਅਜਿਹੀਆਂ ਗ਼ਲਤੀਆਂ ਦਾ ਕਾਰਨ ਮੁੱਢਲੀ ਪੰਜਾਬੀ ਪ੍ਰੈੱਸ ਦੀਆਂ ਕਮੀਆਂ ਦੱਸਦੇ ਹਨ, ਜਿਨ੍ਹਾਂ ਨੂੰ ਸਹੀ ਕੀਤਾ ਜਾ ਸਕਦਾ ਹੈ ।

ਸਾਲ ੧੯੩੨ ਵਿੱਚ ਭਾਈ ਜੋਧ ਸਿੰਘ ਜੀ ਪੰਥ ਦਾ ਧਿਆਨ ਇਸ ਪਾਸੇ ਦਿਵਾਉਂਦੇ ਹਨ ਕਿ ਸਾਡੇ ਕੋਲ ਜੋ ਛਪਾਈ ਵਾਲੇ ਸਰੂਪ ਹਨ, ਉਨ੍ਹਾਂ ਵਿੱਚ ਅਸ਼ੁੱਧੀਆਂ ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਨੂੰ ਸਹੀ ਕਰਨਾ ਬੇਹੱਦ ਜ਼ਰੂਰੀ ਹੈ।

ਦੂਜੀ ਗੱਲ ਗੁਰਬਾਣੀ ਵਿੱਚ ਇਨ੍ਹਾਂ ਪਾਠ-ਭੇਦਾਂ ਦੀ ਗੱਲ ਸਾਬਕਾ ਜਥੇਦਾਰ ਕਿਰਪਾਲ ਸਿੰਘ ੧੮ਵੀਂ ਸਦੀ ਤੇ ਘੱਲੂਘਾਰਿਆਂ ਦੇ ਵੇਲੇ ਤੋਂ ਹੀ ਸਵੀਕਾਰਦੇ ਹਨ। ਧਿਆਨ ਦੇਣਾ ਜਨਵਰੀ ੧੯੭੭ ਵਿੱਚ ਸ਼੍ਰੋਮਣੀ ਕਮੇਟੀ ਦੁਆਰਾ ਪੰਥ ਦੇ ਨਾਮਵਰ ਵਿਦਵਾਨਾਂ ਦੇ ਹਵਾਲੇ ਨਾਲ ੮੫੦ ਦੇ ਕਰੀਬ ਸਫ਼ਿਆਂ ਦੀ ਇੱਕ ਕਿਤਾਬ ਛਾਪੀ ਗਈ ਸੀ, ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਵਿੱਚ ਆਈਆਂ ਅਸ਼ੁੱਧੀਆਂ ਦਾ ਹੀ ਜ਼ਿਕਰ ਹੈ। ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਏਨੇ ਪੰਨਿਆਂ ਵਿੱਚ ਫੈਲੀਆਂ ਅਸ਼ੁੱਧੀਆਂ ਪੰਥ ਵਿੱਚ ਕਦੋਂ ਕੁ ਤੋਂ ਹੋ ਸਕਦੀਆਂ ਹਨ।

ਅਗਲੀ ਮਹੱਤਵਪੂਰਨ ਗੱਲ ਇਹ ਹੈ ਕਿ ਇਹ ਅਸ਼ੁੱਧੀਆਂ ਹੱਥ-ਲਿਖਤ, ਪੱਥਰ ਛਾਪਾ ਤੇ ਪ੍ਰਿੰਟ ਤਿੰਨਾਂ ਤਰ੍ਹਾਂ ਦੇ ਸਰੂਪਾਂ ਵਿੱਚ ਮਿਲਦੀਆਂ ਹਨ। ਫਿਰ ਇਸ ਗੱਲ ਦਾ ਕੀ ਅਰਥ ਰਹਿ ਜਾਂਦਾ ਹੈ ਕਿ ਅਸ਼ੁੱਧੀਆਂ ਦਾ ਵੱਡਾ ਕਾਰਨ ਸਿਰਫ਼ ਪਦ-ਛੇਦ ਸਰੂਪ ਹੀ ਹਨ?

ਇਸ ਲਈ ਸਾਡੇ ਲਈ ਮਸਲਾ ਇਹ ਨਹੀਂ ਹੋਣਾ ਚਾਹੀਦਾ ਕਿ ਗੁਰਬਾਣੀ ਪਾਠ ਅੰਦਰ ਅਸ਼ੁੱਧੀਆਂ ਹਨ, ਬਲਕਿ ਮਸਲਾ ਇਹ ਹੈ ਕਿ ਇਨ੍ਹਾਂ ਨੂੰ ਹੁਣ ਦੂਰ ਕਿਵੇਂ ਕੀਤਾ ਜਾਏ। ਗੁਰਬਾਣੀ ਵਿੱਚੋਂ ਇਹ ਅਸ਼ੁੱਧੀਆਂ ਦੂਰ ਕਰਨ ਦਾ ਮਸਲਾ ਹੀ ਦਰਅਸਲ ਕਈ ਸਮੱਸਿਆਵਾਂ ਦੀ ਜੜ੍ਹ ਹੈ, ਜਿਸ ਦਾ ਸੰਬੰਧ ਕਿਸੇ ਆਸਥਾ, ਕਸੌਟੀ ਜਾਂ ਤਰਕ ਨਾਲ ਆਧਾਰਿਤ ਨਹੀਂ, ਬਲਕਿ ਸਾਡੇ ਚੌਗਿਰਦੇ ਨਾਲ ਜੁੜਿਆ ਹੋਇਆ ਹੈ। ਪਰੰਪਰਾਗਤ ਮਾਨਤਾ ਨਾਲ ਜੁੜੇ ਚੌਗਿਰਦੇ ਦੀ ਪੈਦਾਇਸ਼ ਇਸ ਗੱਲ ਨੂੰ ਕਦੀ ਵੀ ਸਵੀਕਾਰ ਨਹੀਂ ਕਰਦੀ ਕਿ ਉਨ੍ਹਾਂ ਦੀ ਆਸਥਾ ਦੇ ਕੇਂਦਰ ਵਿੱਚ ਕਿਸੇ ਕਿਸਮ ਦੀ ਭੰਗਤਾ ਹੈ, ਜਦੋਂ ਕਿ ਭੰਗਤਾ ਦਾ ਦਾਅਵਾ ਕਰਨ ਵਾਲੇ ਸੱਜਣ ਇਸ ਗੱਲ ਬਾਬਤ ਪੂਰੀ ਤਰ੍ਹਾਂ ਸਪੱਸ਼ਟ ਹਨ ਕਿ ਭੰਗਤਾ ਕੇਂਦਰ ਵਿੱਚ ਨਹੀਂ, ਬਲਕਿ ਉਸ ਦੇ ਭੌਤਿਕ ਸਰੂਪ ਵਿੱਚ ਹੈ। ਇਹ ਮਸਲਾ ਬੜਾ ਪੇਚੀਦਾ ਹੈ। ਇਹ ਸਿਰਫ਼ ਸਿੱਖਾਂ ਲਈ ਹੀ ਨਹੀਂ, ਸਾਰੇ ਧਰਮਾਂ ਲਈ ਕਦੀ ਨਾ ਕਦੀ ਚੁਣੌਤੀ ਬਣ ਕੇ ਸਾਹਮਣੇ ਆਇਆ ਹੋਇਆ ਹੈ। ਉਦਾਹਰਣ ਵਜੋਂ:

੧੬ਵੀਂ ਸਦੀ ਵਿੱਚ ਆਕਸਫ਼ੋਰਡ ਦੇ ਪ੍ਰਸਿੱਧ ਧਰਮ ਸ਼ਾਸਤਰੀ ਜਾਨ ਵਿਕੀਲਫ਼ ਨੇ ਆਪਣੇ ਵੱਲੋਂ ਸੰਪੂਰਨ ਬਾਈਬਲ ਦਾ ਪਹਿਲਾ ਅੰਗਰੇਜ਼ੀ ਅਨੁਵਾਦ ਇਸ ਖ਼ਿਆਲ ਨੂੰ ਮੁੱਖ ਰੱਖ ਕੇ ਕੀਤਾ ਸੀ ਕਿ ਮਨੁੱਖ ਈਸ਼ਵਰ ਪ੍ਰਤੀ ਸਿੱਧੇ ਤੌਰ 'ਤੇ ਉਤਰਦਾਈ ਹੈ ਤੇ ਕਿਉਂਕਿ ਬਾਈਬਲ ਸਾਰੇ ਲੋਕਾਂ ਲਈ ਹੈ ਇਸ ਲਈ ਇਸ ਦੀ ਪਹੁੰਚ ਹਰ ਇੱਕ ਵਿਅਕਤੀ ਤਕ ਹੋਣੀ ਚਾਹੀਦੀ ਹੈ, ਪਰ

ਯੂਰਪ ਅੰਦਰਲੀ ਚਰਚ ਆਫ਼ ਰੋਮ ਪੋਪ ਦੀ ਅਗਵਾਈ ਵਿੱਚ ਇਸ ਤਰ੍ਹਾਂ ਦੇ ਅਨੁਵਾਦ ਖ਼ਿਲਾਫ਼ ਝੰਡਾ ਚੁੱਕ ਕੇ ਖੜ੍ਹੀ ਹੋ ਗਈ। ਉਸ ਦਾ ਮੰਨਣਾ ਸੀ ਕਿ ਬਾਈਬਲ ਈਸ਼ਵਰੀ ਰਚਨਾ ਹੈ ਤੇ ਇਸ ਵਿੱਚ ਕਿਸੇ ਵੀ ਤਰ੍ਹਾਂ ਦਾ ਕੋਈ ਫੇਰ-ਬਦਲ ਨਹੀਂ ਹੋ ਸਕਦਾ। ਇਸ ਲਈ ਪੋਪ ਨੇ ਨਾ ਸਿਰਫ਼ ਵਿਕੀਲਫ਼ ਦੇ ਅਨੁਵਾਦ ਦਾ ਵਿਰੋਧ ਹੀ ਕੀਤਾ, ਬਲਕਿ ਉਸ ਨੂੰ ਪਾਪ ਐਲਾਨਦੇ ਹੋਏ, ਅੰਗਰਜ਼ੀ ਵਿੱਚ ਅਨੁਵਾਦ ਕੀਤੀ ਗਈ ਇਸ ਬਾਈਬਲ ਦਾ ਬਾਈਕਾਟ ਕਰਨ ਲਈ ਸਾਰੀਆਂ ਚਰਚਾਂ ਤੇ ਪਰੋਵਿਜੀਨਲ ਕੌਂਸਲਾਂ ਨੂੰ ਸੁਨੇਹਾ ਵੀ ਲਗਾਇਆ, ਪਰ ਇਸ ਸਭ ਦੇ ਬਾਵਜੂਦ ਵੀ ਵਿਕੀਲਫ਼ ਦੀ ਬਾਈਬਲ ਦੇ ਪਰਵੇ ਦੁਆਰਾ ਸੋਧੇ ਪਾਠ ਦੀਆਂ ਸਾਲ ੧੪੦੮ ਵਿੱਚ ੧੫੦ ਦੇ ਕਰੀਬ ਕਾਪੀਆਂ ਤਿਆਰ ਹੋ ਗਈਆਂ ਸਨ। ਵਿਲੀਕਫ਼ ਤੋਂ ਬਾਅਦ ਟਿੰਡਲ ਨੇ ਵੀ ਚਰਚ ਦੇ ਉਸ ਪਾਖੰਡੀ ਰਵੱਈਏ 'ਤੇ ਵੱਡੀ ਸੱਟ ਮਾਰੀ ਜਿਹੜਾ ਕਿ ਬਾਈਬਲ ਨੂੰ ਲੋਕ ਭਾਸ਼ਾ ਵਿੱਚ ਅਨੁਵਾਦ ਕਰਨ ਦੇ ਖ਼ਿਲਾਫ਼ ਸੀ। ਹਾਲਾਂਕਿ ਚਰਚ ਨੇ ਸਾਲ ੧੫੨੬ ਵਿੱਚ ਟਿੰਡਲ ਦੁਆਰਾ ਕੀਤੇ ਗਏ ਬਾਈਬਲ ਦੇ ਅੰਗਰੇਜ਼ੀ ਅਨੁਵਾਦ ਨੂੰ ਚੌਰਾਹੇ ਵਿੱਚ ਸਾੜਿਆ ਸੀ, ਪਰ ਇਸ ਨਾਲ ਕੀ ਹੋਇਆ...? ਕੁਝ ਨਹੀਂ। ਸਗੋਂ ਬਾਈਬਲ ਅੰਗਰੇਜ਼ੀ ਦੇ ਨਾਲ ਨਾਲ ਹੋਰਨਾਂ ਯੂਰਪੀ ਭਾਸ਼ਾਵਾਂ ਵਿੱਚ ਅਨੁਵਾਦ ਕੀਤੀ ਜਾਣ ਲੱਗੀ ਤੇ ਅੱਜ ਸਾਨੂੰ ਇਸ ਦਾ ਦੁਨੀਆ ਦੀਆਂ ਤਕਰੀਬਨ ਸਾਰੀਆਂ ਭਾਸ਼ਾਵਾਂ ਵਿੱਚ ਪਾਠ ਮਿਲਦਾ ਹੈ ਤੇ ਇਹ ਸੰਸਾਰ ਦੀ ਸਭ ਤੋਂ ਵੱਧ ਅਨੁਵਾਦ ਹੋਣ ਵਾਲੀ ਰਚਨਾ ਬਣੀ ਹੋਈ ਹੈ।

ਇਸ ਲਈ ਇਹ ਧਾਰਨਾ ਬਿਲਕੁਲ ਗ਼ਲਤ ਹੈ ਕਿ ਜੇਕਰ ਅਸੀਂ ਗੁਰਬਾਣੀ ਪਾਠ ਦੇ ਮੌਜੂਦਾ ਸਰੂਪ ਵਿੱਚੋਂ ਅਸ਼ੁੱਧੀਆਂ ਦੂਰ ਕਰ ਕੇ ਉਸ ਦਾ ਨਵਾਂ ਤੇ ਸ਼ੁੱਧ/ਸਹੀ ਪਾਠ ਸਾਹਮਣੇ ਲੈ ਕੇ ਆਵਾਂਗੇ ਤਾਂ ਉਸ ਦਾ ਕੋਈ ਨਾਂਹ-ਪੱਖੀ ਅਸਰ ਪਵੇਗਾ, ਸਗੋਂ ਇਸ ਗੱਲ ਦੀਆਂ ਸੰਭਾਵਨਾਵਾਂ ਜ਼ਿਆਦਾ ਹਨ ਕਿ ਅਜਿਹਾ ਕਰਨ ਨਾਲ ਪਾਠ ਅੰਦਰ ਨਾ ਸਿਰਫ਼ ਆਮ ਪਾਠਕ ਲਈ ਸਹੂਲੀਅਤ ਮੌਜੂਦ ਹੋਏਗੀ, ਬਲਕਿ ਉਹ ਆਸਾਨੀ ਨਾਲ ਉਸ ਦੇ ਭਾਵ ਨੂੰ ਵੀ ਫੜ ਪਾਏਗਾ। ਇਸ ਕੋਸ਼ਿਸ਼ ਵਿੱਚੋਂ ਹੀ ਇਹ ਕਿਤਾਬ ਸਾਹਮਣੇ ਆਈ ਹੈ।

* * *

ਗਿਆਨੀ ਜਗਤਾਰ ਸਿੰਘ ਜੀ ਜਾਚਕ ਪਿਛਲੇ ਕਈ ਦਹਾਕਿਆਂ ਤੋਂ ਇਸ ਕਾਰਜ ਵਿੱਚ ਲੱਗੇ ਹੋਏ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਇੱਕ ਅਜਿਹਾ ਸਰੂਪ ਸਾਡੇ ਸਾਹਮਣੇ ਹੋਏ, ਜੋ ਨਾ ਸਿਰਫ਼ ਸ਼ਬਦ-ਜੋੜ ਤੇ ਲਗ-ਮਾਤਰੀ ਰੂਪ ਵਿੱਚ ਆਪਣੇ ਮੌਲਿਕ ਸਰੂਪ ਨੂੰ ਪ੍ਰਗਟ ਕਰੇ, ਬਲਕਿ ਜਿਸ ਦੀ ਪਹੁੰਚ ਜਨ-ਸਾਧਾਰਨ ਤਕ ਵੀ ਆਸਾਨੀ ਨਾਲ ਹੋਏ, ਭਾਵ ਕਿ ਉਹ ਸਾਧਾਰਨ ਪਾਠਕ ਨੂੰ ਪੜ੍ਹਨ ਲਈ ਲੋਕ-ਭਾਸ਼ਾ ਜਿਹਾ ਮਹਿਸੂਸ ਕਰਵਾਏ। ਗੁਰੂ ਸਾਹਿਬ ਜਿਸ ਵਕਤ

ਗੁਰਬਾਣੀ ਦਾ ਲਿਖਤੀ ਸਰੂਪ ਤਿਆਰ ਕਰਵਾ ਰਹੇ ਸਨ, ਉਸ ਵਕਤ ਵੀ ਦਾ ਅਜਿਹਾ ਹੀ ਮੰਨਣਾ ਸੀ ਕਿ ਪਾਠ ਦੀ ਭਾਸ਼ਾ ਲੋਕ-ਭਾਸ਼ਾ ਹੋਏ । ਵਕਤ ਲੜੀਵਾਰ ਪਾਠ ਸਹਿਜੇ ਹੀ ਕੀਤੇ ਜਾਂਦੇ ਸਨ । ਜਦੋਂ ਕਿ ਸਮੇਂ ਦੇ ਨਾਲ ਹੁਣ ਅਜਿਹਾ ਸੰਭਵ ਨਹੀਂ ਹੋ ਪਾਇਆ । ਇਸ ਲਈ ਲੋਕ ਪਾਠ ਗ਼ਲਤ ਹੋਣ, ਜਾਂ ਤਥਾਕਥਿਤ ਸੁੱਚਮਤਾ ਆਦਿ ਦੇ ਭੈਅ ਕਾਰਨ ਪਾਠ ਕਰਨ ਤੋਂ ਨਾ ਸਿਰਫ਼ ਕਿਨਾਰਾ ਕਰਨ ਲੱਗੇ ਹਨ, ਬਲਕਿ ਪਾਠੀਆਂ ਦੀ ਇੱਕ ਜਮਾਤ ਵੀ ਉਨ੍ਹਾਂ ਕਾਰਨ ਪੈਦਾ ਹੋ ਚੁੱਕੀ ਹੈ, ਜਿਸ ਨੇ ਲੜੀਵਾਰ ਪਾਠ ਦਾ ਰੌਲ਼ਾ ਮਹਿਜ਼ ਇਸ ਕਰਕੇ ਹੀ ਪਾ ਰੱਖਿਆ ਹੈ ਕਿ ਤਾਂ ਜੋ ਪਾਠ ਦਾ ਏਕਾਧਿਕਾਰ ਉਨ੍ਹਾਂ ਕੋਲ ਬਣਿਆ ਰਹੇ । ਜਦੋਂ ਕਿ ਗੁਰਬਾਣੀ ਪਾਠ ਨੂੰ ਲੜੀਵਾਰ ਜਾਂ ਪਦ-ਛੇਦ ਸਰੂਪ ਹੋਣ ਕਾਰਨ ਪਾਠ ਦੇ ਭਾਵ ਜਾਂ ਆਸਥਾ ਉੱਪਰ ਕੋਈ ਸੱਟ ਨਹੀਂ ਵੱਜਦੀ । ਇਸ ਲਈ ਇਹ ਕਿਤਾਬ ਇਸ ਗੱਲੋਂ ਵੀ ਬੇਹੱਦ ਮਹੱਤਵਪੂਰਨ ਹੋ ਜਾਂਦੀ ਹੈ ਕਿ ਇਹ ਨਾ ਸਿਰਫ਼ ਕਈ ਸਾਰੀਆਂ ਗ਼ਲਤ ਮਨੌਤਾਂ ਦਾ ਖੰਡਨ ਕਰਦੀ ਹੈ, ਬਲਕਿ ਇਸ ਨਾਲ ਜਨ-ਸਾਧਾਰਨ ਤੇ ਗੁਰਬਾਣੀ ਦੇ ਉਦੇਸ਼ ਨੂੰ ਵੀ ਪ੍ਰਮੁੱਖਤਾ ਪ੍ਰਦਾਨ ਕੀਤੀ ਗਈ ਹੈ ।

ਗਿਆਨੀ ਜਗਤਾਰ ਸਿੰਘ ਜਾਚਕ ਹੁਰਾਂ ਇਸ ਪੂਰੀ ਕਿਤਾਬ ਵਿੱਚ ਜਿੱਥੇ ਧਰਮ ਗ੍ਰੰਥ ਪਰੰਪਰਾ ਦੀ ਗੱਲ ਕੀਤੀ ਹੈ, ਉੱਥੇ ਹੀ ਇਸ ਪਰੰਪਰਾ ਦੇ ਭੌਤਿਕ ਸਰੂਪ ਦੀਆਂ ਸਮੱਸਿਆਵਾਂ ਤੇ ਉਨ੍ਹਾਂ ਦੇ ਇਤਿਹਾਸ ਰਾਹੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਹਵਾਲੇ ਨਾਲ ਇੱਕ ਬੱਝਵਾਂ ਸੰਵਾਦ ਵੀ ਸਿਰਜਿਆ ਹੈ । ਜਿਸ ਨੂੰ ਮੈਂ ਸਮਝਦਾ ਹਾਂ ਕਿ ਜਿੰਨੀ ਜਲਦੀ ਸਮੂਹਿਕ ਰੂਪ ਵਿੱਚ ਸਮਝ ਕੇ ਅਮਲ ਵੱਲ ਤੁਰਿਆ ਜਾਏ, ਸਿੱਖ ਭਾਈਚਾਰੇ ਲਈ ਓਨਾ ਹੀ ਫ਼ਾਇਦੇਮੰਦ ਹੈ । ਉਮੀਦ ਹੈ ਇਸ ਕਿਤਾਬ ਦਾ ਸਿੱਖ ਜਗਤ ਭਰਪੂਰ ਸਵਾਗਤ ਕਰੇਗਾ ਤੇ ਇਹ ਕਿਤਾਬ ਬਹੁਤ ਸਾਰੀਆਂ ਉਲਝੀਆਂ ਤੰਦਾਂ ਨੂੰ ਸਮੇਟਣ ਵਿੱਚ ਸਾਨੂੰ ਸਫਲਤਾ ਪ੍ਰਦਾਨ ਕਰਾਏਗੀ ।

ਗੁਰੂ ਰਾਖਾ

**ਪਰਮਿੰਦਰ ਸਿੰਘ ਸ਼ੌਂਕੀ** (ਡਾ.)
ਚੇਅਰਮੈਨ, ਨਾਨਕਸ਼ਾਹੀ ਟਰੱਸਟ,
ਸੰਪਰਕ: www.parimnderisnghshonkey.com

# ਧੰਨਵਾਦ

ਇਤਿਹਾਸ ਪੜ੍ਹਿਆ ਤੇ ਸੁਣਿਆ ਹੈ ਕਿ ਇੱਕ ਵਾਰ ਈਸਾਈ ਪਾਦਰੀਆਂ ਨੇ ੫੦੦ ਅੰਜੀਲਾਂ ਇਕੱਠੀਆਂ ਕੀਤੀਆਂ, ਜਦੋਂ ਉਨ੍ਹਾਂ ਨੂੰ ਇੱਕ-ਦੂਜੇ ਨਾਲ ਮੇਲਿਆ ਤਾਂ ੮੦੦੦ ਸ਼ਬਦਾਂ ਦਾ ਅੰਤਰ ਦੇਖਿਆ ਗਿਆ। ਸਿਆਣੇ ਪਾਦਰੀਆਂ ਨੇ ਇੱਕ ਫ਼ੈਸਲਾ ਲਿਆ, ਇੱਕ ਅੰਜੀਲ ਰੱਖ ਲਈ ਤੇ ਬਾਕੀ ਅਗਨ ਅਰਪਣ ਕਰ ਦਿੱਤੀਆਂ। ਵਰਤਮਾਨ ਤੇ ਭਵਿੱਖ - ਸਾਰੇ ਸੰਸਾਰ ਵਿੱਚ ਇੱਕ ਅੰਜੀਲ। ਉਸ ਇੱਕ ਅੰਜੀਲ ਤੋਂ ਵੱਖ-ਵੱਖ ਭਾਸ਼ਾਵਾਂ ਤੇ ਬੋਲੀਆਂ ਵਿੱਚ ਅਨੁਵਾਦ ਲਗਾਤਾਰ ਹੋ ਰਿਹਾ ਹੈ। ਇਤਿਹਾਸ - ਮੁਸਲਮਾਨਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਮੌਤ ਤੋਂ ਬਾਦ ਕੁੱਝ ਸਾਲਾਂ ਦੇ ਸਮੇਂ ਵਿੱਚ ਹੀ ਕੁਰਾਨ ਸ਼ਰੀਫ਼ ਦੀ ਇੱਕ ਅਜਿਹੀ ਕਿਤਾਬ ਤਿਆਰ ਕਰ ਲਈ ਤਾਂ ਕਿ ਸੰਸਾਰ ਭਰ ਵਿੱਚ ਇੱਕ ਕੁਰਾਨ ਦਾ ਪ੍ਰਕਾਸ਼ਨ ਤੇ ਸਥਾਪਨ ਹੋ ਸਕੇ। ਉਸ ਸਮੇਂ ਕੁਰਾਨ ਸ਼ਰੀਫ਼ ਦੇ ਬਾਕੀ ਮਿਲਦੇ ਸਰੂਪਾਂ ਨੂੰ ਅਗਨ ਅਰਪਣ ਕਰ ਦਿੱਤਾ ਗਿਆ। ਵਰਤਮਾਨ ਤੇ ਭਵਿੱਖ - ਇੱਕ ਕੁਰਾਨ ਸ਼ਰੀਫ਼ ਸਾਰੇ ਸੰਸਾਰ ਵਿੱਚ ਉਪਲਬਧ ਹੈ ਤੇ ਇਸ ਇੱਕ ਕੁਰਾਨ ਸ਼ਰੀਫ਼ ਤੋਂ ਵੱਖ-ਵੱਖ ਭਾਸ਼ਾਵਾਂ ਵਿੱਚ ਅਨੁਵਾਦ ਹੋ ਚੁੱਕਾ ਹੈ ਤੇ ਹੋ ਰਿਹਾ ਹੈ।

ਇਸ ਗੱਲ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਭਾਰਤ ਵਿੱਚ ਲੱਗੇ ਪਹਿਲੇ ਛਾਪੇਖ਼ਾਨੇ ਤੋਂ ਪਹਿਲਾਂ ਅਜਿਹੀਆਂ ਸੰਸਥਾਵਾਂ ਸਨ, ਜੋ ਭਾਰਤ ਦੇ ਧਾਰਮਿਕ ਸਾਹਿਤ ਦੀਆਂ ਹੱਥ-ਲਿਖਤ ਨਕਲਾਂ ਤਿਆਰ ਕਰਦੀਆਂ ਸਨ। ਸੰਸਥਾਵਾਂ ਵਿਚਲੇ ਲੇਖਕ (ਕਾਤਿਬ) ਉੱਚ ਦਰਜਾ ਪ੍ਰਾਪਤ ਕਿੱਤਾਕਾਰ ਹੁੰਦੇ ਸਨ, ਪਰ ਨੌਕਰ ਹੋਣ ਦੀ ਭਾਵਨਾ ਤਹਿਤ ਅਤੇ ਮੁਨਾਫ਼ਾਖ਼ੋਰੀ ਦੇ ਲਾਲਚ ਵੱਸ, ਉਨ੍ਹਾਂ ਦੁਆਰਾ ਨਕਲ ਮਾਰ ਕੇ ਤਿਆਰ ਕੀਤੇ ਗ੍ਰੰਥਾਂ ਵਿੱਚ ਅਸ਼ੁੱਧੀਆਂ ਆ ਜਾਂਦੀਆਂ ਸਨ। ਆਪਣੀ ਸੰਸਥਾ ਦੇ ਮਿਆਰ ਨੂੰ ਉੱਚਾ ਚੁੱਕਣ ਲਈ ਵਾਧੂ ਲਿਖਤਾਂ ਗ੍ਰੰਥ ਵਿੱਚ ਲਿਖ ਦਿੰਦੇ ਸਨ। ਕਾਹਲੀ ਨਾਲ ਲਿਖੇ ਗ੍ਰੰਥਾਂ ਵਿੱਚ ਤੁਕਾਂ ਰਹਿ ਜਾਣ, ਇਸ ਗੱਲ ਦੀ ਵੀ ਪੂਰੀ ਸੰਭਾਵਨਾ ਹੈ।

ਗੁਰੂ ਕਾਲ ਦੇ ਵੇਲੇ ਹੋਏ ਸ਼ਰਧਾਵਾਨ ਸਿੱਖ ਕਾਤਿਬਾਂ ਨੇ ਗੁਰੂ ਜੀਓ ਦੀ ਬਾਣੀ ਨੂੰ ਸਤਿਕਾਰ ਸਾਹਿਤ ਲਿਖਿਆ, ਨਕਲਾਂ ਤਿਆਰ ਕੀਤੀਆਂ ਤੇ ਵੰਡੀਆਂ। ਸਿੱਖ ਸੰਗਤ ਜੀਓ, ਆਪ ਜਾਣੂ ਹੋ ਕਿ ਕਰਤਾ ਪੁਰਖ ਜੀ ਆਪ ਤਾਂ ਅਭੁੱਲ

ਹਨ, ਗੁਰੂ ਸਾਹਿਬ ਵੀ ਕਰਤਾਰ ਰੂਪ ਹੋਣ ਕਰਕੇ ਅਭੁੱਲ ਹਨ। ਪਰ, ਇਸ ਗੱਲ ਤੋਂ ਕੋਈ ਇਨਕਾਰੀ ਨਹੀਂ ਹੋ ਸਕਦਾ ਕਿ ਕਾਤਿਬ ਕਿੱਤਾਕਾਰਾਂ ਤੋਂ ਭੁੱਲਾਂ ਹੋਈਆਂ ਹਨ।

ਕਿਤਾਬ *'ਪਾਠ-ਭੇਦ ਗਾਥਾ ਸ੍ਰੀ ਗੁਰੂ ਗ੍ਰੰਥ ਸਾਹਿਬ'* ਸਾਨੂੰ ਕਾਤਿਬਾਂ ਦੀਆਂ ਅਜਿਹੀਆਂ ਭੁੱਲਾਂ ਨੂੰ ਯਾਦ ਕਰਵਾਉਂਦੀ ਹੈ ਅਤੇ ਭੁੱਲਾਂ ਨੂੰ ਸੁਧਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੱਕ ਸ਼ੁੱਧ ਤੇ ਪੰਥ ਪ੍ਰਮਾਣਿਕ ਪਾਵਨ ਬੀੜ ਸਿੱਖ ਸੰਗਤਾਂ ਨੂੰ ਦੇਣ ਲਈ ਪ੍ਰੇਰਿਤ ਕਰਦੀ ਹੈ।

ਸ੍ਰੀ ਅਕਾਲ ਪੁਰਖ ਸਾਹਿਬ ਜੀ ਦੇ ਅਤਿਅੰਤ ਹਾਰਦਿਕ ਧੰਨਵਾਦ ਉਪਰੰਤ ਧੰਨਵਾਦ ਹੈ ਵਿਸ਼ਵ ਪ੍ਰਸਿੱਧ ਸਿੱਖ ਲੇਖਕ, ਸਿੱਖ ਚਿੰਤਕ, ਸੁਧਾਰਵਾਦੀ, ਪੰਥ-ਪ੍ਰਸਤ, ਨਿਰਲੋਭ, ਗੁਰਮੁਖੀ ਸੁਭਾਅ ਦੇ ਧਾਰਨੀ, ਵਿਸ਼ਵ ਸ਼ਾਂਤੀ ਦੂਤ, ਅੰਤਰ-ਰਾਸ਼ਟਰੀ ਸਿੱਖ ਪ੍ਰਚਾਰਕ ਅਤੇ ਸਾਬਕਾ ਮੁੱਖ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜਾਚਕ ਨਿਊਯਾਰਕ ਜੀਆਂ ਦਾ, ਜਿਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਾਰ ਮੰਚ ਟੋਰਾਂਟੋ ਨੂੰ ਸਿੱਖ ਸਾਹਿਤ ਦੇ ਰੂਪ ਵਿੱਚ ਲਾਇਬ੍ਰੇਰੀਆਂ ਦਾ ਸਦੀਵੀ ਸ਼ਿੰਗਾਰ ਬਣਨਯੋਗ ਤੇ ਪੰਥ ਨੂੰ ਇੱਕ ਪਵਿੱਤਰ, ਪਾਵਨ, ਪ੍ਰਮਾਣਿਤ ਗ੍ਰੰਥ ਦੇਣ ਵੱਲ ਪ੍ਰੇਰਿਤ ਕਰਨ ਵਾਲੀ ਕਿਤਾਬ ਦੇ ਪ੍ਰਕਾਸ਼ਨ ਦੀ ਸੇਵਾ ਦਾ ਮੌਕਾ ਦਿੱਤਾ। ਧੰਨਵਾਦੀ ਹਾਂ ਡਾ. ਪਰਮਿੰਦਰ ਸਿੰਘ 'ਸ਼ੌਕੀ' ਦਾ, ਜਿਨ੍ਹਾਂ ਨੇ ਬੜੇ ਸ਼ੌਂਕ ਤੇ ਬੇਬਾਕੀ ਨਾਲ ਹੱਥਲੀ ਪੁਸਤਕ ਦੀ ਵਿਸਥਾਰ ਪੂਰਵਕ ਭੂਮਿਕਾ ਲਿਖੀ। ਧੰਨਵਾਦ ਹੈ ਸਿੱਖ ਜਗਤ ਦੇ ਹਰਮਨ ਪਿਆਰੇ 'ਸਿੰਘ ਬ੍ਰਦਰਜ਼ ਸ੍ਰੀ ਅੰਮ੍ਰਿਤਸਰ' ਦਾ, ਜਿਨ੍ਹਾਂ ਨੇ ਬੜੀ ਰੀਝ ਨਾਲ ਪੁਸਤਕ ਨੂੰ ਪ੍ਰਕਾਸ਼ਨ ਦਾ ਯਤਨ ਕੀਤਾ।

ਇਕ ਅਰਦਾਸ – ਹੇ ਆਕਾਲ ਪੁਰਖ ਸਾਹਿਬ ਜੀਓ ! ਤੁਸੀਂ ਸਾਰੇ ਜੀਵਾਂ ਦੇ ਪ੍ਰੇਰਕ ਹੋ, ਇਸ ਲਈ ਕਿਰਪਾ ਕਰੋ ਕਿ ਪੰਥ ਦੀ ਸਿਰਮੌਰ ਸੰਸਥਾ ਸ਼੍ਰੋ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ, ਸੰਸਾਰ ਭਰ ਦੇ ਗੁਰਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੱਕਸਾਰਤਾ ਸਰੂਪ, ਮਾਨਵੀ ਉਕਾਈਆਂ ਤੋਂ ਰਹਿਤ ਤੇ ਪ੍ਰਮਾਣਿਕ ਪਵਿੱਤਰ ਬੀੜ ਪਰਦਾਨ ਕਰਵਾਉਣ ਦਾ ਉਪਰਾਲਾ ਕਰੇ, ਤਾਂ ਕਿ ਸਮੂਹ ਸ਼ਰਧਾਲੂ ਸ਼ੁੱਧ ਪਾਠ ਕਰ ਸਕਣ।

ਇਕ ਆਸ – ਗੁਰਬਾਣੀ ਪਾਠ-ਭੇਦਾਂ ਦੀ ਡੂੰਘਾਈ ਤਕ ਜਾਣਕਾਰੀ ਰੱਖਣ ਵਾਲੇ, ਗੁਰਬਾਣੀ ਵਿਆਕਰਣ ਤੇ ਪਿੰਗਲ ਦੇ ਗੂੜ੍ਹ ਗਿਆਤਾ, ਗੁਰਮਤਿ ਸੰਗੀਤ ਤੇ ਵਿਸ਼ੇਸ਼ ਕਰਕੇ ਰਾਗ ਵਿੱਦਿਆ ਦੇ ਮਾਹਿਰ, ਭਾਸ਼ਾ ਵਿਗਿਆਨੀ ਅਤੇ ਗੁਰ-ਇਤਿਹਾਸ ਨਾਲ ਸੰਬੰਧਿਤ ਵਿਦਵਾਨ ਕਮੇਟੀ ਵਿੱਚ ਸ਼ਾਮਿਲ ਹੋਣ ਤੇ ਪਾਠ-ਭੇਦ, ਅਭੇਦ ਹੋ ਕੇ ਕਾਰਜ ਸੰਪੂਰਨ ਹੋਵੇ। ਸਿੱਖ ਸੰਗਤਾਂ ਨੂੰ ਇੱਕ ਸ਼ੁੱਧ ਲਿਖਤ ਵਾਲੇ

ਪੰਥ ਪ੍ਰਮਾਣੀਕ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਬਾਣੀ ਦੀਆਂ ਸੰਥਾ ਸੈਂਚੀਆਂ ਤੇ ਗੁਟਕੇ ਪ੍ਰਾਪਤ ਹੋਣ। ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ, ਸ੍ਰੀ ਗੁਰੂ ਬਾਣੀ ਦੀਆਂ ਸੈਂਚੀਆਂ ਤੇ ਗੁਟਕੇ ਐਸ.ਜੀ.ਪੀ.ਸੀ. ਆਪਣੀ ਪ੍ਰੈਸ ਤੇ ਵਿਸ਼ਵ ਭਰ ਵਿੱਚ ਸਥਾਪਿਤ ਅਧਿਕਾਰਿਤ ਪ੍ਰੈਸ ਰਾਹੀਂ ਛਪਵਾਵੇ ਤੇ ਆਪਣੀ ਜ਼ੁੰਮੇਵਾਰੀ 'ਤੇ ਵੰਡੇ।

ਵਿਸ਼ੇਸ਼ ਧੰਨਵਾਦ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਾਰ ਮੰਚ ਦੇ ਸਮੂਹ ਮੈਂਬਰਾਂ ਦਾ ਜਿਨ੍ਹਾਂ ਨੇ ਦਾਸਰੇ ਦੀ ਹੌਂਸਲਾ ਅਫ਼ਜ਼ਾਈ ਕੀਤੀ ਤੇ ਭਰੋਸਾ ਪ੍ਰਗਟ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਾਰ ਮੰਚ ਉੱਤੇ ਜਿੱਥੇ ੮੦ ਸਾਲਾਂ ਨੂੰ ਢੁਕੇ ਗੁਰਮੁਖ, ਸਿੱਖ ਫ਼ਲਸਫ਼ੇ ਪ੍ਰਤੀ ਆਪਣੇ ਤਜਰਬੇ ਸਾਂਝੇ ਕਰਦੇ ਹਨ, ਉੱਥੇ ਹੀ ੨੫-੩੦ ਸਾਲਾਂ ਦੇ ਨਵ-ਤਨ ਸਿੱਖ, ਨਵੀਂ ਤਕਨੀਕ ਤੇ ਨਵੇਂ ਵਿਚਾਰਾਂ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਦੂਜੀਆਂ ਭਾਸ਼ਾਵਾਂ, ਬੋਲੀਆਂ ਦੇ ਲੋਕਾਂ ਤਕ ਪਹੁੰਚਾਉਣ ਲਈ ਪ੍ਰੇਰਿਤ ਵੀ ਹੁੰਦੇ ਹਨ ਤੇ ਐਸੇ ਯਤਨ ਵੀ ਕਰ ਰਹੇ ਹਨ।

*ਸ਼ੁਭਚਿੰਤਕ :*

**ਗਗਨਦੀਪ ਸਿੰਘ**

ਮਾਰਚ ੨੦੨੩

*ਮੁੱਖ ਸੇਵਾਦਾਰ,*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਾਰ ਮੰਚ, ਟੋਰਾਂਟੋ,

ਕੈਨੇਡਾ।

ਅਧਿਆਇ ੧

# ਗਾਥਾ : ਧਰਮ ਗ੍ਰੰਥਾਂ ਦੀ ਲਿਖਤੀ ਪਰੰਪਰਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ੇਸ਼ ਸਥਾਨ ਦੀ

ਰੂਹਾਨੀਅਤ ਦੇ ਅਬਿਨਾਸੀ ਸੂਰਜ, ਗੁਰਮਤਿ ਗਿਆਨ ਦੇ ਸਮੁੰਦਰ, ਧਾਰਮਿਕ ਉਦਾਰਤਾ ਤੇ ਭਾਵਨਾਤਮਕ ਏਕਤਾ ਦੇ ਅਲੰਬਰਦਾਰ, ਮਾਨਵਤਾ ਦੇ ਕਲਿਆਣਕਾਰੀ ਤੇ ਸਰਬਸਾਂਝੇ ਸ਼ਬਦ ਰੂਪ ਰਹਿਬਰ, ਨਾਮ-ਅੰਮ੍ਰਿਤ ਦੇ ਅਸੁੱਕ ਤੇ ਅਮੁੱਕ ਸੋਮੇ, ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਸੰਸਾਰ ਦੇ ਧਾਰਮਿਕ ਇਤਿਹਾਸ ਵਿੱਚ ਇੱਕੋ-ਇੱਕ ਐਸੇ ਧਰਮ-ਗ੍ਰੰਥ ਹਨ, ਜਿਨ੍ਹਾਂ ਨੂੰ ਨਾਨਕ-ਜੋਤਿ ਗੁਰੂ ਸਾਹਿਬਾਨ ਨੇ ਆਪ ਸੰਪਾਦਿਤ ਕਰ ਕੇ ਮਾਨਵਤਾ ਦੀ ਸਰਬਪੱਖੀ ਤੇ ਸਦੀਵੀ ਅਗਵਾਈ ਲਈ ਗੁਰਿਆਈ ਤਖ਼ਤ 'ਤੇ ਸੁਭਾਇਮਾਨ ਕੀਤਾ। ਇਤਿਹਾਸ ਗਵਾਹ ਹੈ ਕਿ ਸੰਨ ੧੫੯੦ ਤੋਂ ਸਤੰਬਰ ਸੰਨ ੧੬੦੪ ਤਕ ਦੇ ੧੫ ਵਰ੍ਹੇ ਲਗਾ ਕੇ ਸ੍ਰੀ ਗੁਰੂ ਅਰਜਨ ਪਾਤਸ਼ਾਹ ਨੇ ਆਪਣੀ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਤੋਂ 'ਧੁਰ ਕੀ ਬਾਣੀ' ਦੇ ਲਿਖਤੀ ਰੂਪ ਵਿੱਚ ਪ੍ਰਾਪਤ ਹੋਏ ਪਿਊ-ਦਾਦੇ ਦੇ ਅਮੁਲੀਕ ਖ਼ਜ਼ਾਨੇ ਨੂੰ ਸ੍ਰੀ ਅੰਮ੍ਰਿਤਸਰ ਵਿਖੇ 'ਪੋਥੀ' ਸਾਹਿਬ (ਆਦਿ ਗ੍ਰੰਥ) ਵਜੋਂ ਸੰਪਾਦਿਤ ਕੀਤਾ।

ਹਜ਼ੂਰ ਸਤਿਗੁਰੂ ਜੀ ਦੀ ਨਿਗਰਾਨੀ ਹੇਠ ਸਮੁੱਚੀ ਬਾਣੀ ਲਿਖਣ ਤੇ ਸੰਪਾਦਨ ਦੀ ਨਿਰਣੈਜਨਕ ਅੰਤਿਮ ਜ਼ਿੰਮੇਵਾਰੀ ਭਾਈ ਗੁਰਦਾਸ ਜੀ (ਭੱਲੇ) ਨੇ ਨਿਭਾਈ, ਜੋ ਸੰਸਕ੍ਰਿਤ ਤੇ ਫ਼ਾਰਸੀ ਭਾਸ਼ਾ ਦੇ ਵਿਦਵਾਨ, ਸਤਿਗੁਰਾਂ ਦੇ ਸਤਿਸੰਗੀ ਗੁਰਸਿੱਖ ਹੋਣ ਨਾਤੇ ਗੁਰਮਤਿ ਸਿਧਾਂਤਾਂ ਦੇ ਜਾਣੂ ਤੇ ਅਮਲੀ ਕਿਰਦਾਰ ਵਾਲੇ ਜਮਾਂਦਰੂ-ਕਵੀ ਸਨ। ਪ੍ਰੰਤੂ, ਉਨ੍ਹਾਂ ਤੋਂ ਪਹਿਲਾਂ ਪੰਜਵੇਂ ਮਹਲੇ ਦੀ ਬਾਣੀ ਲਿਖਣ ਅਤੇ ਪਹਿਲੇ ਚਾਰ ਗੁਰੂ-ਸਾਹਿਬਾਨ ਤੇ ਭਗਤ-ਜਨਾਂ ਦੀ ਬਾਣੀ ਨੂੰ ਵਾਚਣ ਤੇ ਤਰਤੀਬਣ ਦੀ ਸੇਵਾ ੪ ਹੋਰ ਸਿੱਖ ਸੇਵਕਾਂ ਨੇ ਕੀਤੀ। ਭਾਈ ਕੇਸਰ ਸਿੰਘ ਛਿੱਬਰ ਦੁਆਰਾ ਸੰਨ ੧੭੬੯ ਵਿੱਚ ਲਿਖੇ ਬੰਸਾਵਲੀਨਾਮੇ ਮੁਤਾਬਿਕ ਉਨ੍ਹਾਂ ਦੇ ਨਾਮ ਹਨ ਭਾਈ ਸੰਤ ਰਾਮ, ਭਾਈ ਸੁਖਾ, ਭਾਈ ਹਰੀਆ ਤੇ ਚੌਥਾ ਹੈ ਭਾਈ ਮਨਸਾ ਰਾਮ। 'ਧੁਰ ਕੀ ਬਾਣੀ' ਦੇ ਇਸ ਪਾਵਨ ਸੰਗ੍ਰਹਿ ਵਿੱਚ ਗੁਰਮੁਖੀ ਲਿਪੀ ਦੀ ਕਾਵਿਕ, ਸੰਗੀਤਕ ਤੇ ਵਿਆਕਰਣਿਕ ਸ਼ੈਲੀ ਦੁਆਰਾ ਪੰਜ ਗੁਰੂ ਸਾਹਿਬਾਨਾਂ, ਦੇਸ਼ ਭਰ

ਦੇ ੧੫ ਭਗਤ-ਜਨਾਂ ਅਤੇ ਸਿੱਖ ਸੇਵਕਾਂ ਦੇ ਰੂਪ ਵਿੱਚ ੧੧ ਭੱਟਾਂ, ਬਾਬਾ ਸੁੰਦਰ ਜੀ ਤੇ ਭਾਈ ਸੱਤਾ ਤੇ ਰਾਇ ਬਲਵੰਡ ਨਾਂ ਦੇ ਦੋ ਹਜ਼ੂਰੀ ਕੀਰਤਨੀਆਂ ਦੀਆਂ ਰੂਹਾਨੀ ਰਚਨਾਵਾਂ ਨੂੰ ਸੰਭਾਲਿਆ ਗਿਆ ਹੈ। ਇਸ ਤੋਂ ਅਜਿਹਾ ਅੰਦਾਜ਼ਾ ਲਗਾਉਣਾ ਔਖਾ ਨਹੀਂ ਕਿ ਬਾਬਾ ਫ਼ਰੀਦ ਜੀ ਤੋਂ ਲੈ ਕੇ ਪੰਜਵੇਂ ਗੁਰੂ-ਪਾਤਸ਼ਾਹ ਤਕ ਦੇ ੩੪ ਮਹਾਂਪੁਰਸ਼ਾਂ ਦੇ 'ਅੰਮ੍ਰਿਤ ਬਚਨਾਂ' ਦੀ ਸ਼ੁਧਤਾ ਨੂੰ ਧਿਆਨ ਵਿੱਚ ਰੱਖਦਿਆਂ ਉਸ ਨੂੰ ਵੱਖ-ਵੱਖ ਬਾਣੀਕਾਰਾਂ ਦੇ ਨਾਵਾਂ ਹੇਠ ਪ੍ਰਗਟਾਵਣ, ਸੰਭਾਲਣ, ਸੰਵਾਰਨ ਤੇ ਸੰਪਾਦਨ ਦਾ ਕਾਰਜ ਕਿਤਨਾ ਬਿਖਮ ਤੇ ਗੁੰਝਲਦਾਰ ਸੀ।

ਧੰਨ ਧੰਨ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਨਿਮਰਤਾ ਅਤੇ ਉਨ੍ਹਾਂ ਦੇ ਅਨਿੰਨ ਭਗਤ ਭਾਈ ਗੁਰਦਾਸ ਜੀ ਦੀ ਨਿਸ਼ਕਾਮਤਾ ਦਾ ਸਿਖਰ ਇਹ ਹੈ ਕਿ ਇਤਨਾ ਮਹਾਨ ਕਾਰਜ ਕਰਨ ਉਪਰੰਤ ਵੀ ਗੁਰਦੇਵ ਜੀ ਨੇ ਸੰਪਾਦਕ ਹੋਣ ਅਤੇ ਭਾਈ ਗੁਰਦਾਸ ਜੀ ਨੇ ਆਪਣੇ ਤੇ ਸਹਿਯੋਗੀ ਸਾਥੀਆਂ (ਭਾਈ ਸੰਤ ਰਾਮ, (ਭਾਈ ਸੁਖਾ, ਭਾਈ ਹਰੀਆ ਤੇ ਭਾਈ ਮਨਸਾ ਰਾਮ ਜੀ) ਦੇ ਲਿਖਾਰੀ ਹੋਣ ਦਾ ਬੀੜ ਦੀ ਰਚਨਾ ਵਿੱਚ ਕੋਈ ਹਵਾਲਾ ਜਾਂ ਸੂਚਨਾ ਦੇਣੀ ਵੀ ਯੋਗ ਨਾ ਸਮਝੀ। ਜੇ ਕਿਧਰੇ ਜ਼ਿਕਰ ਕੀਤਾ ਹੁੰਦਾ ਤਾਂ ਨਿਕਟਵਰਤੀ ਉਤਾਰਿਆਂ ਵਿੱਚ ਅਜਿਹੀ ਸੂਚਨਾ ਜ਼ਰੂਰ ਲਿਖੀ ਮਿਲਦੀ। ਇਸ ਦੇ ਕਾਰਨ ਮੈਨੂੰ ਇਹ ਜਾਪਦੇ ਹਨ ਕਿ ਇੱਕ ਤਾਂ ਹਜ਼ੂਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ 'ਸੁਖਮਨੀ' ਵਿੱਚ ਸੇਵਕ-ਸਿੱਖ ਦਾ ਵਰਣਨ ਕਰਦਿਆਂ ਆਪ ਬਿਆਨ ਕੀਤਾ ਹੈ : "ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥"{ਪੰਨਾ ੨੮੬} ਦੂਜੇ, ਮੁਖੀ ਭੱਟ ਕਲਸਹਾਰ ਜੀ ਨੇ 'ਸਵਈਏ ਮਹਲੇ ਦੂਜੇ ਕੇ' ਦੇ ਸਿਰਲੇਖ ਹੇਠ ਲਿਖਿਆ ਹੈ ਕਿ ਸਤਿਸੰਗਤ ਦੀ ਬਰਕਤ ਨਾਲ ਮਨੁੱਖ ਸਹਿਜ ਅਵਸਥਾ ਵਿੱਚ ਟਿਕ ਜਾਂਦੇ ਹਨ। ਉਹ ਗੁਰਸ਼ਬਦ ਦੀ ਵੀਚਾਰ ਸਦਕਾ ਮਾਨਸਿਕ ਤੌਰ 'ਤੇ ਜਾਗਰੂਕ ਹੋਣ ਕਾਰਨ ਸੁਭਾਵਿਕ ਹੀ ਸਦਾ ਲਈ ਨਿਮ੍ਰਤਾ ਤੇ ਪਰਮ ਪਿਆਰ ਵਿੱਚ ਭਿੱਜੇ ਰਹਿੰਦੇ ਹਨ। ਭੱਟ ਬਾਣੀ ਦੇ ਦਰਗਾਹੀ ਬੋਲ ਹਨ : "ਸਤਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ; ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥" {ਪੰਨਾ ੧੩੯੧}

ਤੀਜੇ, ਗੁਰਬਾਣੀ ਦੀ ਸੰਪਾਦਨਾ ਤੇ ਲਿਖਾਈ ਦੇ ਇਤਿਹਾਸ ਨੂੰ ਮੁਖ ਰੱਖਦਿਆਂ ਉਹ ਭਲੀਭਾਂਤ ਜਾਣਦੇ ਸਨ ਕਿ ਇਹ ਕਾਰਜ ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਤੋਂ ਨਿਰੰਤਰ ਚੱਲ ਰਿਹਾ ਹੈ ਅਤੇ ਅੱਗੇ ਵੀ ਇਸ ਦਾ ਵਿਕਾਸ ਹੋਣ ਵਾਲਾ ਹੈ। ਮੱਧ-ਕਾਲ ਦੇ ਗੁਰੂ ਹੋਣ ਨਾਤੇ ਗੁਰੂ-ਜੋਤਿ ਦੀ ਨਿਸ਼ਚਿਤ ਜੁਗਤਿ ਅਨੁਸਾਰ ਹੁਣ ਤਕ ਦੇ ਗੁਰਬਾਣੀ ਰੂਪ-ਨਾਮਨਿਧਾਨ ਨੂੰ ਇੱਕ ਪੋਥੀ ਰੂਪ ਵਿੱਚ ਸੰਭਾਲਣਾ ਸਾਡੀ ਇੱਕ ਅਹਿਮ ਜ਼ਿੰਮੇਵਾਰੀ ਹੈ। ਸ਼ੁਕਰ ਹੈ ਕਿ ਅਕਾਲਪੁਰਖ ਜੀ ਨੇ ਦਾਸਰੇ ਨੂੰ ਸਤਿਗੁਰੂ ਜੀ ਸੰਗਤ ਬਖ਼ਸ਼ ਕੇ ਇਹ ਮਹਾਨ ਜ਼ਿੰਮੇਵਾਰੀ ਨਿਭਾਉਣ

ਦੇ ਯੋਗ ਬਣਾਇਆ । ਆਪਣੇ ਬਿਰਦ ਮੁਤਾਬਿਕ ਸੇਵਕ ਜਾਣ ਕੇ ਵਡਿਆਈ ਬਖ਼ਸ਼ੀ । ਮੰਨਿਆ ਜਾਂਦਾ ਹੈ ਕਿ ਸ਼ੁਕਰਾਨੇ ਦੇ ਅਜਿਹੇ ਵਿਸਮਾਦੀ ਪਲਾਂ ਵਿੱਚ ਹੀ ਹਜ਼ੂਰ ਦੇ ਹਿਰਦੇ 'ਚੋਂ ਹੇਠ ਲਿਖੇ ਅੰਮ੍ਰਿਤ ਬਚਨਾਂ ਦੇ 'ਅਮਿਉ ਝਰਨੇ' ਚੱਲੇ ਹੋਣਗੇ, ਜਿਨ੍ਹਾਂ ਨੂੰ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਮਾਪਤੀ ਮੌਕੇ ਸ਼ਰਧਾਲੂ ਸਤਿਸੰਗੀਆਂ ਵੱਲੋਂ ਝੂਮ ਝੂਮ ਕੇ ਇਉਂ ਪੜ੍ਹਿਆ ਜਾਂਦਾ ਹੈ :

ਸਲੋਕ ਮਹਲਾ ੫ ॥
ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥

{ਪੰਨਾ ੧੪੨੯}

ਗੁਰਬਾਣੀ ਦੇ ਖੋਜੀ ਵਿਦਵਾਨਾਂ ਦਾ ਕਥਨ ਹੈ ਕਿ ਉਨ੍ਹਾਂ ਵੱਲੋਂ ਸੰਪਾਦਿਤ 'ਪੋਥੀ' ਸਾਹਿਬ ਦੇ ਉਤਾਰਿਆਂ ਵਿੱਚ ਪੰਜਵੇਂ ਮਹਲ ਦੇ ਗ੍ਰੰਥ ਹੋਣ ਦੀ ਸੂਚਨਾ ਤਾਂ ਬੀੜਾਂ ਦੀ ਰਚਨਾ ਦੇ ਵਿਸ਼ੇਸ਼ ਵੇਰਵੇ ਵਜੋਂ ਕਿਧਰੇ ਕਿਧਰੇ ਮਿਲਦੀ ਹੈ । ਪ੍ਰੰਤੂ, ੧੭੪੯ ਬਿਕਰਮੀ ਮੁਤਾਬਿਕ ਸੰਨ ੧੬੯੨ ਤਕ ਉਨ੍ਹਾਂ ਦੇ ਨਾਲ ਭਾਈ ਗੁਰਦਾਸ ਜੀ ਦੇ ਲਿਖਾਰੀ ਹੋਣ ਦਾ ਕੋਈ ਹਵਾਲਾ ਨਹੀਂ ਮਿਲਦਾ । ਇਹ ਵੀ ਸੱਚ ਹੈ ਕਿ ਜੇ ਨਾਵੇਂ ਤੇ ਦਸਵੇਂ ਗੁਰੂ ਪਾਤਸ਼ਾਹ ਜੀ ਦਾ ਦਰਬਾਰੀ ਲਿਖਾਰੀ ਭਾਈ ਰਾਮਰਾਇ ਆਪਣੀ ਲਿਖੀ ਬੀੜ, ਜਿਹੜੀ ਹੁਣ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਸ਼ੋਭਨੀਕ ਹੈ, ਵਿੱਚ ਹੇਠ ਲਿਖਿਆ ਨੋਟ ਨਾ ਦਿੰਦਾ ਤਾਂ ਇਹ ਜਾਣਕਾਰੀ ਇਤਿਹਾਸ ਦਾ ਅੰਗ ਬਣ ਸਕਣੀ ਹੀ ਅਸੰਭਵ ਸੀ :

> "ਏਹੁ ਗਿਰੰਥ ਫਤੇਚੰਦ ਕੇ ਗਿਰੰਥ ਕਾ ਨਕਲੁ, ਫਤੇਚੰਦ ਕਾ ਗਰੰਥ ਪੁਹਕਰ ਕੇ ਗਿਰੰਥ ਕਾ ਨਕਲੁ । ਪੁਹਕਰ ਕਾ ਗਿਰੰਥ ਵਡੇ ਗਿਰੰਥ ਨਾਲ ਸੋਧਿਆ ਹੈ, (ਜੋ) **ਪੰਜਵੇਂ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ** ਸੀ ਜੋ ਉਸ ਗਿਰੰਥ ਨਾਲ ਸੋਧੇ ਸੋ ਗਿਰੰਥ ਸੁਧ ਹੋਵੈ । ਜੋ ਫੇਰਿ ਗਿਰੰਥ ਸੋਧਿਆ ਲੋੜੀਐ ਤਾ ਜਗਨੇ ਬ੍ਰਾਹਮਣ ਦੇ ਗਿਰੰਥ ਨਾਲ ਸੁਧਿ ਕਰਿ ਲੈਇਓ । ਹੋਰਨਾਂ ਗਿਰੰਥਾਂ ਨਾਲੋਂ ਜਗਨੇ ਬ੍ਰਾਹਮਣ ਦਾ ਗਿਰੰਥ ਸੁਧ ਕੀਤਾ, ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲ ਸੁਧ ਕੀਆ ਹੈ ।"

ਨਾਨਕ-ਜੋਤਿ ਗੁਰੂ ਸਾਹਿਬਾਨ ਦੁਆਰਾ 'ਧੁਰ ਕੀ ਬਾਣੀ' ਨੂੰ ਸੰਪਾਦਨ ਕਰਨ ਦੇ ਉਪਕਾਰੀ ਵਰਤਾਰੇ ਦਾ ਮੁੱਖ ਕਾਰਨ ਸੀ 'ਸ਼ਬਦ ਗੁਰੂ' ਦਾ ਬੁਨਿਆਦੀ ਸਿਧਾਂਤ, ਜਿਹੜਾ ਗੁਰੂ ਨਾਨਕ ਦ੍ਰਿਸ਼ਟੀ ਵਿੱਚ ਸਭ ਤੋਂ ਵੱਧ ਅਵਸ਼ਕ ਤੇ ਪ੍ਰਮੁੱਖ ਦਰਜਾ ਰੱਖਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਮੁਤਾਬਿਕ ਜੇ ਉਨ੍ਹਾਂ ਨੂੰ ਸਿੱਧਾਂ ਨੇ

ਪੁੱਛਿਆ : "ਤੇਰਾ ਕਵਣੁ ਗੁਰੂ, ਜਿਸ ਕਾ ਤੂ ਚੇਲਾ ? ॥" {ਪੰਨਾ ੯੪੨} ਤਾਂ ਗੁਰਦੇਵ ਜੀ ਨੇ ਬੜਾ ਸਪੱਸ਼ਟ ਉੱਤਰ ਦਿੱਤਾ : ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥ {ਪੰਨਾ ੯੪੩} ਭਾਵ, ਰੂਹਾਨੀ ਗਿਆਨ (ਸ਼ਬਦ) ਸਾਡਾ ਗੁਰੂ ਹੈ ਅਤੇ ਮੇਰੀ ਸੁਰਤੀ ਦਾ ਟਿਕਾਉ ਉਸ ਦਾ ਸਿੱਖ (ਚੇਲਾ) ਹੋਣਾ ਹੈ। ਜਦੋਂ ਭਗਤ ਕਬੀਰ ਸਾਹਿਬ ਜੀ ਨੂੰ ਪੁੱਛਿਆ ਕਿ ਤੁਹਾਡਾ ਸੰਤ-ਗੁਰੂ ਕਿਹੜਾ ਹੈ ? ਤਾਂ ਉਨ੍ਹਾਂ ਨੇ ਐਲਾਨੀਆ ਆਖਿਆ ਮੈਂ ਉਹ ਗੁਰੂ ਪਾਇਆ ਹੈ, ਜਿਸ ਦਾ ਨਾਂ ਗਿਆਨ (ਬਿਬੇਕੁ) ਹੈ। ਆਪ ਜੀ ਦਾ ਬੇਬਾਕ ਐਲਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਇਉਂ ਦਰਜ ਹੈ : "ਕਹੁ ਕਬੀਰ! ਮੈ ਸੋ ਗੁਰੁ ਪਾਇਆ; ਜਾ ਕਾ ਨਾਉ ਬਿਬੇਕੋ[੧] ॥" {ਪੰਨਾ ੭੯੩}

ਹਜ਼ੂਰ ਗੁਰੂ ਨਾਨਕ ਸਾਹਿਬ ਜੀ ਨੇ ਸ਼ਬਦ-ਗੁਰੂ ਦੇ ਸਿਧਾਂਤ ਦਾ ਮਹੱਤਵ ਵਰਣਨ ਕਰਦਿਆਂ ਵਿਸਥਾਰ ਸਹਿਤ ਕਥਨ ਕੀਤਾ ਹੈ ਕਿ ਗੁਰੂ-ਪੀਰ ਦੇ ਸ਼ਬਦ ਨੂੰ ਹਿਰਦੇ ਵਿੱਚ ਵਸਾ ਕੇ ਮਨੁੱਖ ਗੁਣਾਤਮਕ ਪੱਖੋਂ ਰੱਬ ਵਰਗਾ ਡੂੰਘੇ ਜਿਗਰੇ ਵਾਲਾ (ਗਹਿਰ ਗੰਭੀਰ) ਬਣ ਜਾਂਦਾ ਹੈ। ਉਹ ਪੂਰਨ ਤਿਆਗੀ ਮਨੁੱਖ ਆਤਮਕ ਅਵਸਥਾ ਵਿੱਚ ਟਿਕ ਕੇ ਚੰਗੇ ਭਾਗਾਂ ਵਾਲਾ ਬਣ ਜਾਂਦਾ ਹੈ। ਉਸ ਦਾ ਮਨ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਯਾਦ ਨੂੰ ਹੀ ਆਪਣਾ ਜੀਵਨ-ਨਿਸ਼ਾਨਾ ਮੰਨਦਾ ਹੈ। ਪ੍ਰੰਤੂ, ਗੁਰਸ਼ਬਦ ਤੋਂ ਖੁੰਝ ਕੇ ਜਗਤ ਮਾਇਆ ਦੇ ਮੋਹ ਵਿੱਚ ਕਮਲ਼ਾ ਹੋਇਆ ਫਿਰਦਾ ਹੈ, ਕਿਉਂਕਿ ਹਿੰਦੋਸਤਾਨ ਦੀ ਧਾਰਮਿਕ ਫ਼ਿਲਾਸਫ਼ੀ 'ਤੇ ਆਧਾਰਿਤ ਸ਼ਖ਼ਸੀ-ਪੂਜਾ ਆਮ ਲੋਕਾਂ ਲਈ ਰੋਗ ਬਣ ਚੁੱਕੀ ਹੈ। ਗੁਰਵਾਕ ਹੈ :

> ਸਬਦੁ ਗੁਰ ਪੀਰਾ, ਗਹਿਰ ਗੰਭੀਰਾ; ਬਿਨੁ ਸਬਦੈ ਜਗੁ ਬਉਰਾਨੰ ॥
> ਪੂਰਾ ਬੈਰਾਗੀ, ਸਹਜਿ ਸੁਭਾਗੀ; ਸਚੁ ਨਾਨਕ ਮਨੁ ਮਾਨੰ ॥
> {ਗੁਰੂ ਗ੍ਰੰਥ ਸਾਹਿਬ-ਪੰ. ੬੩੫}

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਹੇਠ ਲਿਖੇ ਸ਼ਬਦ ਵਿੱਚ ਆਪਣੇ ਆਤਮਕ ਪਰਿਵਰਤਨ ਦਾ ਅਧਾਰ ਗੁਰਸ਼ਬਦ ਨੂੰ ਮੰਨ ਕੇ ਉਪਰੋਕਤ ਕਥਨ ਦੀ ਗਵਾਹੀ ਭਰੀ ਹੈ। ਉਨ੍ਹਾਂ ਦਾ ਕਥਨ ਹੈ ਕਿ ਹੇ ਭਾਈ ! ਅਸੀਂ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਵਿਕਾਰਾਂ ਵਲੋਂ ਮਰੇ ਹਾਂ। ਗੁਰੂ ਦੇ ਸ਼ਬਦ ਵਿੱਚ ਜੁੜਿਆਂ ਹੀ

---

੧. ਇੱਥੇ ਗੁਰਸਿੱਖਾਂ ਦੇ ਸਦਾ ਲਈ ਯਾਦ ਰੱਖਣ ਯੋਗ ਇੱਕ ਨੁਕਤਾ ਹੈ ਕਿ ਦੁਮਾਤ੍ਰੇ ਲਫ਼ਜ਼ 'ਬਿਬੇਕੋੁ' ਦਾ ਅਰਥ ਗਿਆਨਵਾਨ ਸੰਤ-ਗੁਰੂ ਨਹੀਂ, ਕਿਉਂਕਿ ਗੁਰਬਾਣੀ ਦਾ ਮੁੱਢਲਾ ਲਗ-ਮਾਤ੍ਰੀ ਗਿਆਨ ਦੇਣ ਵਾਲੇ ਪ੍ਰਿੰਸੀਪਲ ਤੇਜਾ ਸਿੰਘ ਵਰਗੇ ਉੱਚ-ਕੋਟੀ ਦੇ ਸ਼ਬਦਾਰਥੀ ਵਿਦਵਾਨਾਂ ਨੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ 'ਬਿਬੇਕੋੁ' ਪਦ ਦਾ ਅਰਥ ਕਰਦਿਆਂ ਇੱਕ ਵਿਸ਼ੇਸ਼ ਨੋਟ ਇੰਞ ਲਿਖਿਆ ਹੈ : ਬਿਬੇਕ, ਗਿਆਨ, ਵੀਚਾਰ (ਮਾਤ੍ਰਾ ਪੂਰੀਆਂ ਕਰਨ ਲਈ 'ਬਿਬੇਕੋ' ਕਰ ਦਿੱਤਾ ਹੈ, ਨਹੀਂ ਤਾਂ ਅਰਥਾਂ ਨਾਲ 'ਬਿਬੇਕੁ' ਹੀ ਹੈ।

ਵਿਕਾਰਾਂ ਵਲੋਂ ਖ਼ਲਾਸੀ ਹਾਸਲ ਕੀਤੀ ਹੈ। ਗੁਰੂ ਦੇ ਸ਼ਬਦ ਦੀ ਰਾਹੀਂ ਹੀ ਮਨ ਤਨ ਪਵਿਤ੍ਰ ਹੋਇਆ ਹੈ ਅਤੇ ਪਰਮਾਤਮਾ ਮਨ ਵਿੱਚ ਆ ਵੱਸਿਆ ਹੈ। ਸੱਚ ਤਾਂ ਇਹ ਹੈ ਕਿ ਗੁਰੂ, ਸ਼ਬਦ ਦੀ ਰਾਹੀਂ ਹੀ ਵਿਕਾਰਾਂ ਵਲੋਂ ਮਾਰ ਕੇ ਆਤਮਕ ਜੀਵਨ ਬਖ਼ਸ਼ਦਾ ਹੈ। ਹੇ ਭਾਈ ! ਗੁਰੂ ਦਾ ਸ਼ਬਦ ਹੀ ਨਾਮ ਦੀ ਦਾਤਿ ਦੇਣ ਵਾਲਾ ਹੈ, ਜਦੋਂ ਸ਼ਬਦ ਵਿੱਚ ਮਨ ਰੰਗਿਆ ਜਾਂਦਾ ਹੈ ਤਾਂ ਉਹ ਸਦਾ ਹੀ ਪਰਮਾਤਮਾ ਵਿੱਚ ਲੀਨ ਹੋਇਆ ਰਹਿੰਦਾ ਹੈ। ਸ੍ਰੀ ਮੁਖਵਾਕ ਹੈ :

ਹਮ ਸਬਦਿ ਮੁਏ, ਸਬਦਿ ਮਾਰਿ ਜੀਵਾਲੇ,
ਭਾਈ ! ਸਬਦੇ ਹੀ ਮੁਕਤਿ ਪਾਈ ॥
ਸਬਦੇ ਮਨੁ ਤਨੁ ਨਿਰਮਲੁ ਹੋਆ; ਹਰਿ ਵਸਿਆ ਮਨਿ ਆਈ ॥
ਸਬਦੁ ਗੁਰ ਦਾਤਾ, ਜਿਤੁ ਮਨੁ ਰਾਤਾ; ਹਰਿ ਸਿਉ ਰਹਿਆ ਸਮਾਈ ॥
{ਗੁਰੂ ਗ੍ਰੰਥ ਸਾਹਿਬ-ਪੰ. ੬੦੧}

ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਨੇ 'ਗੁਰਸ਼ਬਦ' ਦੀ ਥਾਂ 'ਸਤਿਗੁਰ ਬਚਨ' ਤੇ 'ਗੁਰਬਾਣੀ' ਵਿਸ਼ੇਸ਼ਣਾਂ ਦੀ ਵਰਤੋਂ ਕਰਦਿਆਂ ਬਿਲਕੁਲ ਹੀ ਸਪੱਸ਼ਟ ਕਰ ਦਿੱਤਾ ਕਿ ਗੁਰਬਾਣੀ ਹੀ ਗੁਰਸਿੱਖਾਂ ਦਾ ਇੱਕੋ-ਇੱਕ ਗੁਰੂ ਹੈ, ਜੋ ਉਨ੍ਹਾਂ ਨੂੰ ਵਿਕਾਰਾਂ ਤੋਂ ਖ਼ਲਾਸੀ ਦਾ ਸਿੱਧਾ ਸੁਮਾਰਗ ਜਣਾਉਂਦਾ ਹੈ। ਗੁਰੂ ਬਾਣੀ ਵਿੱਚ ਸਮਾ ਰਿਹਾ ਹੈ, ਕਿਉਂਕਿ ਇਸ ਦੇ ਹਰੇਕ ਸ਼ਬਦ ਵਿੱਚ ਗੁਰੂ ਦਾ ਗਿਆਨ ਰੂਪ ਅੰਮ੍ਰਿਤ ਵਿਆਪਕ ਹੋ ਰਿਹਾ ਹੈ। ਜਿਹੜਾ ਵੀ ਸਿੱਖ-ਸੇਵਕ ਗੁਰਬਾਣੀ ਦੀ ਸਿਖਿਆ ਨੂੰ ਮੰਨਦਾ ਹੈ, ਗੁਰੂ ਉਸ ਨੂੰ ਯਕੀਨਨ ਪਾਰ ਉਤਾਰਦਾ ਹੈ। ਭਾਵ, ਮਾਇਆਵੀ ਵਿਕਾਰਾਂ ਤੋਂ ਜ਼ਾਹਿਰਾ ਤੌਰ 'ਤੇ ਬਚਾਉਂਦਾ ਹੈ :

ਬਾਣੀ ਗੁਰੂ, ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ ॥
{ਗੁਰੂ ਗ੍ਰੰਥ ਸਾਹਿਬ-ਪੰ. ੯੮੨}

ਸਤਿਗੁਰ ਬਚਨ ਬਚਨ ਹੈ ਸਤਿਗੁਰ; ਪਾਧਰੁ ਮੁਕਤਿ ਜਨਾਵੈਗੋ ॥
{ਗੁਰੂ ਗ੍ਰੰਥ ਸਾਹਿਬ-ਪੰ. ੧੩੦੯}

ਮਿ. ਮੈਕਾਲਿਫ਼ ਨੇ '*ਸਿੱਖ ਰਿਲੀਜਨ*' ਪੁਸਤਕ ਦੀ ਭੂਮਿਕਾ ਵਿੱਚ ਇਸ ਗੌਰਵ ਨੂੰ ਬੜੇ ਜ਼ੋਰਦਾਰ ਢੰਗ ਨਾਲ ਪ੍ਰਗਟਾਇਆ ਹੈ। ਉਹ ਲਿਖਦੇ ਹਨ : "ਸਿਧਾਂਤਾਂ ਦੀ ਪ੍ਰਮਾਣਿਕਤਾ ਦੇ ਪੱਖ ਤੋਂ ਸਿੱਖ ਮੱਤ ਦੂਜੇ ਮੱਤਾਂ ਨਾਲੋਂ ਨਿਰਾਲਾ ਹੈ। ਸੰਸਾਰ ਦੇ ਬਹੁਤ ਸਾਰੇ ਧਾਰਮਿਕ ਮਹਾਂਪੁਰਸ਼ ਆਪਣੇ ਪਿੱਛੇ ਸ੍ਵੈ-ਰਚਿਤ ਇੱਕ ਵੀ ਸਤਰ ਨਹੀਂ ਛੱਡ ਗਏ। ਅਸੀਂ ਉਨ੍ਹਾਂ ਦੀ ਸਿੱਖਿਆ ਕੇਵਲ ਰਵਾਇਤ ਜਾਂ ਦੂਜਿਆਂ ਵੱਲੋਂ ਦਿੱਤੀ ਜਾਣਕਾਰੀ ਆਸਰੇ ਹੀ ਜਾਣਦੇ ਹਾਂ। ਜੇਕਰ

ਪਾਇਥਾਗੋਰਸ ਨੇ ਆਪਣੇ ਵਿਚਾਰ ਲਿਖੇ ਵੀ ਤਾਂ ਉਹ ਸਾਡੇ ਤਕ ਨਹੀਂ ਪਹੁੰਚੇ। ਇਸੇ ਤਰ੍ਹਾਂ ਸੁਕਰਾਤ ਦੀ ਸਿੱਖਿਆ ਅਸੀਂ ਪਲੈਟੋ ਤੇ ਜ਼ੇਨਫੋਨ ਰਾਹੀਂ ਹੀ ਜਾਣ ਸਕੇ ਹਾਂ। ਮਹਾਤਮਾ ਬੁੱਧ ਨੇ ਆਪਣੇ ਉਪਦੇਸ਼ਾਂ ਦੀ ਕੋਈ ਲਿਖਤੀ ਯਾਦਗਾਰ ਨਹੀਂ ਛੱਡੀ ਅਤੇ ਕਨਫ਼ਿਊਸ਼ਿਸ ਦੇ ਸਦਾਚਾਰਕ ਤੇ ਸਮਾਜਿਕ ਅਸੂਲਾਂ ਦਾ ਵੀ ਇਹੋ ਹਾਲ ਹੈ। ਈਸਾਈਅਤ ਦੇ ਮੋਢੀ ਈਸਾ ਮਸੀਹ ਤੇ ਉਪਦੇਸ਼ਾਂ ਸੰਬੰਧੀ ਵੀ ਸਾਨੂੰ ਮੈਥਯੂ, ਮਾਰਕ, ਲੂਕਾ ਤੇ ਯੂਹੰਨਾ 'ਤੇ ਹੀ ਇਤਬਾਰ ਕਰਨਾ ਪੈਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਕੁਰਾਨ ਸ਼ਰੀਫ਼ ਦੇ ਸੂਰੇ ਖ਼ੁਦ ਨਹੀਂ ਸੀ ਲਿਖੇ, ਇਹ ਵੀ ਉਨ੍ਹਾਂ ਦੇ ਵਾਰਸਾਂ ਤੇ ਸ਼ਰਧਾਲੂਆਂ ਹੀ ਸੰਚਿਤ ਕੀਤੇ। ਲੇਕਿਨ ਸਿੱਖ ਗੁਰੂਆਂ ਇਹ ਬਾਣੀ ਖ਼ੁਦ ਸੰਭਾਲੀ। ਉਨ੍ਹਾਂ ਜਿਵੇਂ ਛੰਦਾਬੰਦੀ ਵਿੱਚ ਰਚੀ, ਉਵੇਂ ਜਿਵੇਂ ਉਹ ਸ਼ੁਧ ਰੂਪ ਵਿੱਚ ਲਿਖਾਰੀਆਂ ਵੱਲੋਂ ਉਤਾਰੀ ਜਾਂਦੀ ਰਹੀ ਤੇ ਸਾਨੂੰ ਵੱਖ-ਵੱਖ ਗੁਰੂਆਂ ਦੀ ਵਿਭਿੰਨ ਸ਼ੈਲੀ ਦਾ ਵੀ ਪਤਾ ਹੈ।"

ਮਿ. ਮੈਕਾਲਿਫ਼ ਦੇ ਉਪਰੋਕਤ ਕਥਨ ਤੋਂ ਸਪੱਸ਼ਟ ਹੁੰਦਾ ਹੈ ਕਿ ਧਰਮ ਗ੍ਰੰਥਾਂ ਦੀ ਸੰਪਾਦਕੀ ਪਰੰਪਰਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਖ਼ਾਸ ਵਿਸ਼ੇਸ਼ਤਾ ਸਿੱਖ ਗੁਰੂ ਸਾਹਿਬਾਨ ਵੱਲੋਂ ਲਿਖਤ ਰੂਪ ਵਿੱਚ ਕੀਤੀ ਸ੍ਵੈ-ਸੰਪਾਦਨਾ ਹੈ। ਇੱਕ ਵਿਦੇਸ਼ੀ ਤੇ ਅਨਮਤੀ ਵਿਦਵਾਨ ਦਾ ਅਜਿਹਾ ਕਥਨ ਸੰਸਾਰ ਦੇ ਧਾਰਮਿਕ ਇਤਿਹਾਸ ਦਾ ਸੱਚ ਹੈ। ਕਾਰਨ ਹੈ ਕਿ ਪੂਰਬੀ ਤੇ ਪੱਛਮੀ ਮਤ-ਮਤਾਂਤਰਾਂ ਦੇ 'ਚਾਰ ਵੇਦ', 'ਧਮਪਦ', 'ਬਾਈਬਲ' ਤੇ 'ਕੁਰਾਨ' ਆਦਿਕ ਮੁਖ ਧਰਮ-ਗ੍ਰੰਥਾਂ ਦੇ ਮੌਜੂਦਾ ਰੂਪ ਦਾ ਅਧਾਰ ਮੌਖਿਕ (ਜ਼ੁਬਾਨੀ) ਪ੍ਰਣਾਲੀ ਹੈ, ਨਾ ਕਿ ਕਿਸੇ ਕਿਸਮ ਦੀ ਕੋਈ ਭਰੋਸੇ ਯੋਗ ਅਜਿਹੀ ਲਿਖਤ, ਜੋ ਮਹਾਂਪੁਰਖਾਂ ਦੇ ਬਚਨਾਂ ਨੂੰ ਕਾਲਾਂਤਰ ਵਿੱਚ ਗਵਾਚਣ ਤੋਂ ਬਚਾਅ ਸਕੇ। ਵਿਦਵਾਨਾਂ ਦੀ ਦ੍ਰਿਸ਼ਟੀ ਵਿੱਚ ਜ਼ੁਬਾਨੀ ਬੋਲੇ ਬੋਲ ਤਾਂ ਬ੍ਰਹਿਮੰਡ ਵਿੱਚ ਹੀ ਗਵਾਚ ਜਾਂਦੇ ਹਨ। ਉਹ ਮਾਨਵੀ ਸਮਾਜ ਦੀ ਸੁਰਤ ਨੂੰ ਜਗਾਉਣ ਪੱਖੋਂ ਸਦੀਵਕਾਲ ਲਈ ਸਮਰੱਥ ਨਹੀਂ ਰਹਿੰਦੇ। ਭਾਵੇਂ ਕਿ ਹੁਣ ਨੈਟਵਰਕ ਦੇ ਯੁੱਗ ਵਿੱਚ ਸ਼ਬਦ ਦੀ ਸਦੀਵਕਾਲਤਾ ਦਾ ਸਾਖਿਆਤ ਰੂਪ ਵੀ ਸਥਾਪਿਤ ਹੋ ਚੁੱਕਾ ਹੈ। ਸ਼ਬਦ-ਗੁਰੂ ਦੀ ਜੁਗੋ-ਜੁਗ ਅਟੱਲਤਾ ਦੇ ਸੱਚ ਦਾ ਇਹ ਵੀ ਇੱਕ ਪ੍ਰਗਟ ਰੂਪ ਹੈ।

ਇਹੀ ਕਾਰਨ ਸੀ ਕਿ ਸਤਿਗੁਰੂ ਨਾਨਕ ਪਾਤਸ਼ਾਹ ਨੇ ਆਪਣੀ ਤੇ ਭਗਤਾਂ ਦੀ ਬਾਣੀ ਨੂੰ ਆਪਣੇ ਹੱਥੀਂ ਲਿਖਿਆ ਤੇ ਲਿਖਵਾਇਆ। "ਧੰਨੁ ਸੁ ਕਾਗਦੁ, ਕਲਮ ਧੰਨੁ, ਧਨੁ ਭਾਂਡਾ ਧਨੁ ਮਸੁ॥ ਧਨੁ ਲੇਖਾਰੀ ਨਾਨਕਾ, ਜਿਨਿ ਨਾਮੁ ਲਿਖਾਇਆ ਸਚੁ॥" {ਗੁ ਗੁਰੂ ਗ੍ਰੰਥ ਸਾਹਿਬ-ਪੰ. ੧੨੯੧} ਵਰਗੇ ਅੰਮ੍ਰਿਤ ਬਚਨਾਂ ਦੁਆਰਾ ਸਮਾਜ ਨੂੰ ਸੱਚਾਈ ਲਿਖਣ ਤੇ ਲਿਖਾਉਣ ਲਈ ਉਤਸ਼ਾਹਤ ਕੀਤਾ। ਆਖਿਆ ਮੁਬਾਰਿਕ ਹੈ ਉਹ ਕਾਗ਼ਜ਼ ਤੇ ਕਲਮ, ਮੁਬਾਰਿਕ ਹੈ ਉਹ ਦਵਾਤ ਤੇ

ਸਿਆਹੀ ਅਤੇ ਧੰਨਤਾ ਦਾ ਪਾਤਰ ਹੈ ਉਹ ਲਿਖਾਰੀ, ਜਿਸ ਨੇ ਪ੍ਰਭੂ ਦਾ ਸੱਚਾ ਨਾਮ ਲਿਖਿਆ ਤੇ ਲਿਖਾਇਆ। ਕਮਾਲ ਦੀ ਗੱਲ ਹੈ ਕਿ ਬਿਪਰਵਾਦੀ ਲੀਹਾਂ ਉੱਪਰ ਚੱਲਣ ਵਾਲੇ ਰੂੜ੍ਹੀਵਾਦੀ ਲਿਖਾਰੀਆਂ ਨੂੰ 'ਬਿਖੁ ਭੂਲੇ ਲੇਖਾਰੀ' ਕਹਿਣ ਤੋਂ ਵੀ ਉਨ੍ਹਾਂ ਸੰਕੋਚ ਨਾ ਕੀਤਾ। ਇਸ ਪੱਖੋਂ ਸਤਿਗੁਰੂ ਜੀ ਦਾ ਹੇਠ ਲਿਖਿਆ ਬੇਬਾਕ ਬਚਨ ਕਿਤਨਾ ਸੱਚਾ-ਸੁੱਚਾ ਤੇ ਕਟਾਖਮਈ ਹੈ, ਜਿਸ ਵਿੱਚ ਉਹ ਬਿਨਾਂ ਕਿਸੇ ਝਿਜਕ ਤੋਂ ਆਖਦੇ ਹਨ ਕਿ ਹੱਦ ਹੋ ਗਈ ! ਜਿਹੜਾ ਬੰਦਾ ਮਾਇਆ ਦੀ ਭਟਕਣਾ ਵਿੱਚ ਫਸ ਕੇ ਜੀਵਨ ਦੇ ਉਪਰੋਕਤ ਸੁਚੱਜੇ ਰਾਹ ਤੋਂ ਖੁੰਝ ਜਾਂਦਾ ਹੈ, ਸੰਸਾਰ ਵਿੱਚ ਉਹ ਚਾਤੁਰ ਤੇ ਸਿਆਣਾ ਮੰਨਿਆ ਜਾ ਰਿਹਾ ਹੈ। ਸੱਚਾ ਨਾਮ ਭੁਲਾ ਕੇ ਪੜ੍ਹਦੇ ਹਨ ਮਾਇਆ ਕਮਾਉਣ ਵਾਲੀ ਮੂਰਖਾਂ ਦੀ ਵਿਦਿਆ, ਪਰ ਆਪਣਾ ਨਾਮ ਸਦਾਂਦੇ ਹਨ 'ਪੰਡਿਤ'। ਭਾਵ, ਤਤ-ਗਿਆਤਾ ਗਿਆਨੀ ਤੇ ਵਿਦਵਾਨ :

> ਜਗਿ ਚਤੁਰੁ ਸਿਆਣਾ, ਭਰਮਿ ਭੁਲਾਣਾ; ਨਾਉ ਪੰਡਿਤ, ਪੜਹਿ ਗਾਵਾਰੀ ॥
> ਨਾਉ ਵਿਸਾਰਹਿ, ਬੇਦੁ ਸਮਾਲਹਿ; ਬਿਖੁ ਭੂਲੇ ਲੇਖਾਰੀ ॥
> {ਗੁਰੂ ਗ੍ਰੰਥ ਸਾਹਿਬ-ਪੰ. ੧੦੧੫}

*'ਹਿੰਦੂ ਮਿਥਿਹਾਸ ਕੋਸ਼'* (ਐਡੀਸ਼ਨ ੧੯੭੩) ਵਿਖੇ **'ਵੇਦ'** ਇੰਦਰਾਜ ਹੇਠ ਅੰਕਤ ਹੈ ਕਿ "ਵੇਦ ਉਹ ਪਵਿੱਤਰ ਗ੍ਰੰਥ ਹਨ ਜਿਹੜੇ ਹਿੰਦੂ ਧਰਮ ਦਾ ਆਧਾਰ ਹਨ। ਇਹ ਪ੍ਰਾਚੀਨ ਕਿਸਮ ਦੀ ਸੰਸਕ੍ਰਿਤ ਵਿੱਚ ਲਿਖੀਆਂ ਰਿਚਾਂਵਾਂ ਤੋਂ ਬਣੇ ਹਨ। ਸਾਧਾਰਨ ਤੌਰ 'ਤੇ ਮਿਲੇ ਵਿਚਾਰਾਂ ਅਨੁਸਾਰ ਇਹ ੧੫੦੦ ਅਤੇ ੧੦੦੦ ਪੂਰਵ ਈਸਵੀ ਦੇ ਵਿਚਕਾਰ ਲਿਖੇ ਗਏ, ਪਰ ਇਨ੍ਹਾਂ ਦੇ ਸਮੇਂ ਬਾਰੇ ਸਾਨੂੰ ਕੋਈ ਸਿੱਧਾ ਪ੍ਰਮਾਣ ਨਹੀਂ ਮਿਲਦਾ।... ਵੇਦਾਂ ਦੀ ਉਤਪੱਤੀ ਬਾਰੇ ਕਈ ਵਿਚਾਰ ਪ੍ਰਚੱਲਤ ਹਨ। ਇੱਕ ਵਿਚਾਰ ਹੈ ਕਿ ਇਹ ਵਿਸ਼ਵ ਦੀ ਆਤਮਾ ਬ੍ਰਹਮਾ ਤੋਂ ਸਾਹ ਵਾਂਗ ਪੈਦਾ ਹੋਏ। ਇਸ ਉੱਤੇ ਸਾਰੇ ਹੀ ਸਹਿਮਤ ਹਨ ਕਿ ਵੇਦ ਰਿਸ਼ੀਆਂ ਜਾਂ ਮੁਨੀਆਂ ਨੂੰ, ਜਿਨ੍ਹਾਂ ਦੇ ਨਾਂ ਇਨ੍ਹਾਂ ਨਾਲ ਸੰਬੰਧਿਤ ਹਨ, ਜ਼ਬਾਨੀ ਤੌਰ 'ਤੇ ਉਚਾਰੇ ਗਏ ਅਤੇ ਇਸ ਲਈ ਸਾਰੇ ਵੇਦਾਂ ਨੂੰ ਸ਼ਰੁਤੀ 'ਜੋ ਸੁਣਿਆ ਗਿਆ' ਕਿਹਾ ਜਾਂਦਾ ਹੈ।...'ਸ਼ਰੁਤੀ' ਇੰਦਰਾਜ ਵਿੱਚ ਅਰਥ ਹੈ : "ਜੋ ਸੁਣਿਆ ਗਿਆ ਸੀ। ਦੈਵੀ ਗਿਆਨ ਪ੍ਰਾਪਤ ਕੀਤਾ ਸੰਸਾਰ। ਇਸ ਸ਼ਬਦਾਵਲੀ ਵਿੱਚ ਵੇਦਾਂ ਦੇ ਮੰਤ੍ਰ ਤੇ ਬ੍ਰਾਹਮਣਾਂ ਨੂੰ ਸ਼ਾਮਿਲ ਕੀਤਾ ਜਾਂਦਾ ਹੈ ਅਤੇ ਆਮ ਤੌਰ 'ਤੇ ਉਪਨਿਸ਼ਦਾਂ (ਨੇੜੇ ਬੈਠ ਕੇ ਪ੍ਰਾਪਤ ਕੀਤਾ ਗਿਆਨ) ਨੂੰ ਵੀ ਇਨ੍ਹਾਂ ਨਾਲ ਸ਼੍ਰੇਣੀਬੱਧ ਕੀਤਾ ਜਾਂਦਾ ਹੈ।"

ਭਾਈ ਕਾਨ੍ਹ ਸਿੰਘ ਜੀ ਰਚਿਤ *'ਮਹਾਨ ਕੋਸ਼'* ਵੀ ਉਪਰੋਕਤ ਵਿਚਾਰ ਦੀ ਹੀ ਪ੍ਰੋੜ੍ਹਤਾ ਕਰਦਾ ਹੈ। ਉਨ੍ਹਾਂ ਨੇ ਗੁਰਬਾਣੀ ਦੀ ਤੁਕ "ਸ੍ਰੁਤਿ ਸਿਮ੍ਰਿਤਿ

ਗੁਨ ਗਾਵਹਿ ਕਰਤੇ... ॥" {ਗੁਰੂ ਗ੍ਰੰਥ ਸਾਹਿਬ-ਪੰ. ੭੯੫} ਨੂੰ ਪ੍ਰਮਾਣ ਵਜੋਂ ਵਰਤਦਿਆਂ ਤਰਤੀਬਵਾਰ ਲਿਖਿਆ ਹੈ : **'ਸ਼੍ਰੁਤਿ'** ਸੰ. ਸੰਗਿਆ - ਕੰਨ। ੨ **ਵੇਦ.** ਵੇਦਾਂ ਦੀ 'ਸ਼੍ਰੁਤਿ' ਸੰਗਿਆ ਇਸ ਕਰਕੇ ਹੋਈ ਕਿ ਪੁਰਾਣੇ ਵੇਲੇ ਇਹ ਲਿਖੇ ਹੋਏ ਨਹੀਂ ਸਨ, ਕੇਵਲ ਸੁਣ ਕੇ ਯਾਦ ਕੀਤੇ ਜਾਂਦੇ ਸਨ। **'ਸ੍ਮ੍ਰਿਤਿ'** ਸੰ. ਸੰਗਿਆ - ਚੇਤਾ, ਯਾਦਦਾਸ਼੍ਤ. ਯਾਦਗੀਰੀ। ਰਿਖੀਆਂ ਦੇ ਲਿਖੇ ਉਹ ਧਰਮ ਗ੍ਰੰਥ, ਜੋ ਉਨ੍ਹਾਂ ਨੇ ਵੇਦ-ਵਾਕਾਂ ਨੂੰ ਅਥਵਾ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਚੇਤੇ ਕਰਕੇ ਲਿਖੇ ਹਨ।

**'ਬਾਈਬਲ'** ਈਸਾਈਆਂ ਅਤੇ ਯਹੂਦੀਆਂ ਦੀ ਸਾਂਝੀ, ਸਭ ਤੋਂ ਵੱਧ ਪ੍ਰਮਾਣਿਕ ਤੇ ਇਲਹਾਮੀ ਪੁਸਤਕ ਮੰਨੀ ਜਾਂਦੀ ਹੈ। 'ਬਾਈਬਲ' ਲਫ਼ਜ਼ ਯੂਨਾਨੀ ਦਾ ਹੈ ਅਤੇ ਇਸ ਦਾ ਅਰਥ ਹੈ 'ਸੰਗ੍ਰਹਿ'। ਕਾਰਨ ਹੈ ਕਿ ਸੰਗ੍ਰਹਿਤ ਕੀਤੀਆਂ ਕੁੱਲ ਪੁਸਤਕਾਂ ਮਿਲਾ ਕੇ ਇਸ ਦੇ ੬੬ ਅਧਿਆਇ ਹਨ। ਇਤਿਹਾਸਕਾਰਾਂ ਦਾ ਮਤ ਹੈ ਕਿ ਇਹ ਹਜ਼ਰਤ ਮੂਸਾ ਤੋਂ ਚਾਰ ਸੌ ਤੋਂ ਛੇ ਸੌ ਸਾਲ ਪਿੱਛੋਂ ਲਿਖੀ ਗਈ ਹੈ।

ਇਸ ਦਾ ਪਹਿਲਾ ਭਾਗ ਹੈ 'ਪੁਰਾਣਾ ਅਹਿਦਨਾਮਾ' (Old Testament), ਜਿਸ ਨੂੰ ਯਹੂਦੀ 'ਤੌਰੇਤ' ਕਹਿ ਕੇ ਆਪਣਾ ਧਰਮ ਗ੍ਰੰਥ ਮੰਨਦੇ ਹਨ। ਇਸ ਵਿਖੇ ਹਿਬਰੂ, ਇਬ੍ਰਾਨੀ ਤੇ ਅਰਾਮੀ ਬੋਲੀ ਵਿੱਚ ਯਹੂਦੀ ਪੈਗ਼ੰਬਰਾਂ ਦੀਆਂ ਮਿਥਿਹਾਸਕ ਕਥਾਵਾਂ ਹਨ। ਇਸ ਦੇ ਕੁੱਲ ਅਧਿਆਇ ੩੯ ਹਨ, ਜਿਨ੍ਹਾਂ 'ਚੋਂ ਪੰਜ ਹਜ਼ਰਤ ਮੂਸਾ ਦੇ ਨਾਮ ਉਪਰ ਹਨ। ਦੂਜਾ ਭਾਗ ਹੈ 'ਨਵਾਂ ਅਹਿਦਨਾਮਾ' (New Testament), ਜਿਸ ਨੂੰ 'ਅੰਜੀਲ' ਵੀ ਸੱਦਿਆ ਜਾਂਦਾ ਹੈ। ਇਸ ਦੇ ਕੁਲ ਅਧਿਆਇ ੨੭ ਹਨ। ਈਸਾਈ ਇਸ ਨੂੰ ਆਪਣਾ ਧਰਮ ਗ੍ਰੰਥ ਸਵੀਕਾਰ ਕਰਦੇ ਹਨ। ਭਾਵੇਂ ਕਿ ਇਹ ਹਜ਼ਰਤ ਈਸਾ ਜੀ ਦੀ ਸ੍ਵੈਕ੍ਰਿਤ ਹੋਣ ਦੀ ਥਾਂ, ਉਸ ਦੇ ਮਤੀ, ਮਾਰਕਸ, ਲੂਕਾ ਤੇ ਯੂਹੰਨਾ ਨਾਮਕ ੪ ਚੇਲਿਆਂ ਦੀਆਂ ਰਚਨਾਵਾਂ ਹਨ। ਇਉਂ ਕਹਿਆ ਜਾਏ ਤਾਂ ਹੋਰ ਵੀ ਚੰਗਾ ਹੈ ਕਿ ਉਨ੍ਹਾਂ ਚੌਂਹ ਚੇਲਿਆਂ ਨੇ ਹਜ਼ਰਤ ਸਾਹਿਬ ਨਾਲ ਰਹਿ ਕੇ ਉਪਦੇਸ਼-ਜਨਕ ਜੋ ਸ਼ੁਭ ਬਚਨ ਸੁਣੇ ਅਤੇ ਜੀਵਨ ਵਿਹਾਰ ਦੀਆਂ ਘਟਨਾਵਾਂ 'ਚੋਂ ਅਨੁਭਵ ਕੀਤੇ, ਉਨ੍ਹਾਂ ਨੂੰ ਆਪਣੀ ਆਪਣੀ ਚੇਤਾ ਸ਼ਕਤੀ 'ਚੋਂ ਵਾਰਤਕ ਰੂਪ ਵਿੱਚ ਉਤਾਰਿਆ ਹੈ। ਇਸ ਨੂੰ ਹਜ਼ਰਤ ਈਸਾ ਜੀ ਦੀ ਜਨਮ ਸਾਖੀ ਵੀ ਆਖਿਆ ਜਾ ਸਕਦਾ ਹੈ, ਕਿਉਂਕਿ ਇਸ ਵਿੱਚ ਉਨ੍ਹਾਂ ਦੇ ਜੀਵਨ, ਉਪਦੇਸ਼ਾਂ ਤੇ ਚਮਤਕਾਰਾਂ ਦਾ ਵਿਸ਼ੇਸ਼ ਵਰਣਨ ਹੈ।

'ਸੰਸਾਰ ਦਾ ਧਾਰਮਿਕ ਇਤਿਹਾਸ' ਨਾਮੀ ਕਿਤਾਬ ਅਨੁਸਾਰ "ਮਨੌਤ ਹੈ ਕਿ ਅੰਜੀਲ ਈਸਾ ਜੀ ਤੋਂ ੬੦ ਵਰ੍ਹੇ ਪਿੱਛੋਂ ਲਿਖੀ ਗਈ। ਇੱਕ ਵਾਰ ਈਸਾਈ

ਪਾਦਰੀਆਂ ਨੇ ੫੦੦ ਅੰਜੀਲਾਂ ਇਕੱਠੀਆਂ ਕੀਤੀਆਂ, ਜਦੋਂ ਉਨ੍ਹਾਂ ਨੂੰ ਇੱਕ ਦੂਜੇ ਨਾਲ ਮੇਲਿਆ ਤਾਂ ੮੦੦੦ ਸ਼ਬਦਾਂ ਦਾ ਹੇਰ-ਫੇਰ ਸੀ। ਇਨ੍ਹਾਂ ਸਾਰੀਆਂ 'ਚੋਂ ਇੱਕ ਨੁਸਖ਼ਾ ਰੱਖ ਲਿਆ, ਤੇ ਬਾਕੀ ਸਭ ਅਗਨੀ ਦੀ ਭੇਟਾ ਕੀਤੀਆਂ ਗਈਆਂ।{ਚੌਥੀ ਐਡੀਸ਼ਨ, ਪੰਨਾ ੨੪੭} ਕੋਈ ਸਮਾਂ ਸੀ ਜਦੋਂ ਮਜ਼੍ਹਬੀ ਕੱਟੜਤਾ ਕਾਰਨ ਬਾਈਬਲ ਦਾ ਅਨੁਵਾਦ ਕਰਨਾ ਮੌਤ ਸਹੇੜਨ ਤੁੱਲ ਸੀ, ਪ੍ਰੰਤੂ ਅਜੋਕੇ ਦੌਰ ਵਿੱਚ ਸੰਸਾਰ ਦੀਆਂ ੭੧੩੯ ਬੋਲੀਆਂ ਵਿੱਚੋਂ ਬਾਈਬਲ ੭੦੪ ਵਿੱਚ ਅਤੇ ਅੰਜੀਲ ੧੫੫੧ ਵਿੱਚ ਅਨੁਵਾਦਤ ਹੋ ਚੁੱਕੀ ਹੈ। ੧੧੬੦ ਭਾਸ਼ਾਵਾਂ ਐਸੀਆਂ ਹਨ, ਜਿਨ੍ਹਾਂ ਵਿੱਚ ਬਾਈਬਲ ਦੇ ਕੁਝ ਵੱਖ-ਵੱਖ ਭਾਗਾਂ ਤੇ ਕਹਾਣੀਆਂ ਆਦਿਕ ਦਾ ਵਿਸ਼ੇਸ਼ ਅਨੁਵਾਦ ਕੀਤਾ ਮਿਲਦਾ ਹੈ।

**'ਕੁਰਾਨ'** ਇਸਲਾਮ ਦੀ ਧਰਮ ਪੁਸਤਕ 'ਤੇ ਅਧਾਰਸ਼ਿਲਾ ਹੈ, ਜੋ ਹਜ਼ਰਤ ਮੁਹੰਮਦ ਸਾਹਿਬ ਨੂੰ ਅੱਲ੍ਹਾ ਵੱਲੋਂ ਜਬਰਾਈਲ ਫ਼ਰਿਸ਼ਤੇ ਰਾਹੀਂ ਅਰਬੀ ਵਿੱਚ ਨਾਜ਼ਿਲ ਹੋਈ ਮੰਨੀ ਜਾਂਦੀ ਹੈ। ਇਸਲਾਮ ਦੇ ਅਨੁਆਈ ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਕੁਰਾਨ ਹੀ ਅੱਲ੍ਹਾ ਦੀ ਭੇਜੀ ਅੰਤਿਮ ਤੇ ਸਰਬਉੱਚ ਕਿਤਾਬ ਹੈ। ਗੂਗਲ ਮੁਤਾਬਿਕ ਇਸ ਦਾ ਆਰੰਭਕ ਪ੍ਰਸਾਰ ਤਾਂ ਮੌਖਿਕ ਰੂਪ ਵਿੱਚ ਹੋਇਆ, ਪ੍ਰੰਤੂ ਹਜ਼ਰਤ ਸਾਹਿਬ ਦੀ ਮੌਤ (੬੩੨ ਈ.) ਤੋਂ ਪਿੱਛੋਂ ਪਹਿਲੇ ਖ਼ਲੀਫ਼ਾ 'ਅਬੂ ਬਕ੍ਰ' (੬੩੪ ਈ.) ਨੇ ਉਸ ਨੂੰ ਲਿਖਤੀ ਰੂਪ ਦੇਣ ਦਾ ਫ਼ੈਸਲਾ ਕੀਤਾ। ਮੰਨਿਆ ਜਾਂਦਾ ਹੈ ਕਿ 'ਜ਼ੈਦ ਬਿਨ ਥਾਬਿਤ' (੬੫੫ ਈ.) ਪਹਿਲੇ ਵਿਅਕਤੀ ਸਨ ਜਿਸ ਨੇ ਕੁਰਾਨ ਨੂੰ ਇਕੱਠਾ ਕੀਤਾ, ਕਿਉਂਕਿ ਉਹ ਅੱਲ੍ਹਾ ਦੇ ਨਬੀ ਮੁਹੰਮਦ ਜੀ ਦੁਆਰਾ ਬੋਲੇ ਜਾਂਦੇ ਸੂਰੇ ਅਤੇ ਆਇਤਾਂ ਨੂੰ ਲਿਖਿਆ ਕਰਦੇ ਸਨ। '*ਸੰਸਾਰ ਦਾ ਧਾਰਮਿਕ ਇਤਿਹਾਸ*' ਨਾਂ ਦੀ ਪੁਸਤਕ ਮੁਤਾਬਿਕ ਸਹਾਬਾ (ਸਾਥੀ) ਜ਼ੈਦ ਕਹਿੰਦਾ ਹੈ : "ਮੈਂ ਥਾਂ ਥਾਂ ਤੋਂ ਕੁਰਾਨ ਨੂੰ ਢੂੰਡਿਆ ਤੇ ਇਕੱਠਾ ਕੀਤਾ। ਇਸ ਨੂੰ ਖਜੂਰ ਦੇ ਪੱਤਿਆਂ, ਚਿੱਟੇ ਪੱਥਰਾਂ ਦੀਆਂ ਤਖ਼ਤੀਆਂ ਅਤੇ ਲੋਕਾਂ ਦੀ ਯਾਦ ਤੋਂ ਅਤੇ 'ਸੂਰਾਏ ਤੌਬਾ' ਅਬੀ ਖ਼ਜ਼ੀਆ ਅਨੁਸਾਰੀ ਪਾਸੋਂ ਮਿਲਿਆ ; ਕਿਉਂਕਿ ਇਹ ਕਿਸੇ ਪਾਸ ਨਹੀਂ ਸੀ। ਜਿਹੜਾ (ਕੁਰਾਨ) ਮੈਂ ਇਕੱਠਾ ਕੀਤਾ, ਉਹ (ਖ਼ਲੀਫ਼ਾ) ਅਬੂ ਬਕ੍ਰ ਪਾਸ, ਇਨ੍ਹਾਂ ਦੇ ਚਲਾਣਾ ਕਰਨ 'ਤੇ (ਖ਼ਲੀਫ਼ਾ) ਉਮਰ ਪਾਸ ਤੇ ਉਨ੍ਹਾਂ ਦੇ ਚਲਾਣੇ ਮਗਰੋਂ ਉਨ੍ਹਾਂ ਦੀ ਲੜਕੀ ਹਫ਼ਸਾਂ ਪਾਸ ਰਿਹਾ।"

ਅਬਵਾਬ-ਉਲ-ਨਕਾਹ ਵਿੱਚ ਹਜ਼ਰਤ ਆਇਸ਼ਾਂ ਦੀ ਜ਼ਬਾਨੀ ਲਿਖਿਆ ਹੈ ਕਿ "ਆਇਤ ਰਜਮ ਤੇ ਬਾਲਗ਼ ਨੂੰ ਦੁੱਧ ਪਿਲਾਣ ਦੀ ਆਇਤ ਉਤਰੀ ਸੀ। ਜਿਸ ਚੀਜ਼ 'ਤੇ ਇਹ ਲਿਖੀ ਸੀ, ਉਹ ਮੇਰੇ ਤਖ਼ਤ ਦੇ ਹੇਠ ਸੀ, ਜਿਸ ਵੇਲੇ ਮੁਹੰਮਦ ਸਾਹਿਬ ਨੇ ਚਲਾਣਾ ਕੀਤਾ, ਅਸੀਂ ਉਨ੍ਹਾਂ ਨੂੰ ਦੱਬਣ ਦੇ ਕੰਮ ਲੱਗੇ ਹੋਏ ਸੀ ਕਿ ਇੱਕ ਬੱਕਰੀ ਅੰਦਰ ਵੜ ਕੇ ਉਸ ਨੂੰ ਖਾ ਗਈ।" ਸਈਅਦ ਐਮ.ਐਚ.

(੧੯੮੭) ਦੀ ਲਿਖਤ 'ਕੁਰਾਨ ਇਨ ਇਸਲਾਮ' ਅਤੇ ਹੋਰ ਕਈ ਲਿਖਾਰੀਆਂ ਮੁਤਾਬਿਕ ਇਸਲਾਮ ਦੇ ਤੀਜੇ ਖ਼ਲੀਫ਼ਾ ਹਜ਼ਰਤ ਉਸਮਾਨ ਬਿਨ ਅੱਫ਼ਾਨ ਦੇ ਧਿਆਨ ਵਿੱਚ ਆਇਆ ਕਿ ਕੁਰਾਨ ਦੇ ਪਾਠ-ਭੇਦਾਂ ਕਾਰਨ ਉਚਾਰਣ ਵਿੱਚ ਮਾਮੂਲੀ ਮਤ-ਭੇਦ ਹਨ। ਉਸ ਨੇ ਜਯਦ ਦੀ ਪ੍ਰਧਾਨਗੀ ਵਿੱਚ ਇੱਕ ਕਮੇਟੀ ਕਾਇਮ ਕੀਤੀ ਤਾਂ ਕਿ ਪਾਠ ਦੀ ਪਵਿੱਤ੍ਰਾ ਹਿੱਤ ਖ਼ਲੀਫ਼ਾ ਅਬੂਬਕਰ ਵਾਲੀ ਮੂਲ ਲਿਖਤ ਨੂੰ ਅਧਾਰ ਬਣਾ ਕੇ ਨਮੂਨੇ ਦੀ ਇੱਕ ਪ੍ਰਵਾਨਿਤ ਕਾਪੀ ਤਿਆਰ ਕੀਤੀ ਜਾ ਸਕੇ। ਇਸ ਪ੍ਰਕਾਰ ਹਜ਼ਰਤ ਮੁਹੰਮਦ ਸਾਹਿਬ ਦੀ ਮੌਤ ਤੋਂ ਲਗਭਗ ੨੪ ਸਾਲਾਂ ਦੇ ਅੰਤਰਗਤ ਪਾਠ ਦਾ ਅਜਿਹਾ ਮਾਡਲ ਲਿਖਤ ਵਿੱਚ ਆ ਗਿਆ। ਐਸਾ ਹੋਣ 'ਤੇ ਹੋਰ ਬਾਕੀ ਲਿਖਤਾਂ ਨੂੰ ਦਬਾ ਕੇ ਨਸ਼ਟ ਕਰ ਦਿੱਤਾ ਤਾਂ ਜੋ ਦੇਸ਼ ਵਿਦੇਸ਼ ਵਿੱਚ ਇੱਕ ਤਰ੍ਹਾਂ ਦਾ ਪ੍ਰਕਾਸ਼ਨ ਸਥਾਪਿਤ ਹੋ ਸਕੇ। ਸਮੇਂ ਦੇ ਸਥਾਪਿਤ ਵਿਦਵਾਨਾਂ ਦੇ ਅਜਿਹੇ ਦਲੇਰੀ ਭਰੇ ਉਪਰਾਲਿਆਂ ਦਾ ਹੀ ਸਿੱਟਾ ਹੈ ਕਿ ਹੁਣ ਪਾਵਨ 'ਕੁਰਾਨ ਸ਼ਰੀਫ਼' ਤੇ 'ਬਾਈਬਲ' ਦੀ ਛਪਾਈ ਪੱਖੋਂ ਸਾਰੀ ਦੁਨੀਆਂ ਵਿੱਚ ਇਕਸਾਰਤਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਦੂਜਾ ਵੱਡਾ ਸੱਚ** ਇਹ ਹੈ ਕਿ ਦੁਨੀਆਂ ਭਰ ਦੇ ਧਰਮ-ਗ੍ਰੰਥਾਂ ਵਿੱਚੋਂ ਹੁਣ ਤਕ ਇਸ ਦਾ ਸ਼ਰਧਾ ਸਹਿਤ ਪਠਨ-ਪਾਠ ਤੇ ਗਾਇਨ ਸਭ ਤੋਂ ਵਧੇਰੇ ਹੋਇਆ ਹੈ। ਇੱਕ ਤਾਂ ਇਸ ਦੀ ਰੂਹਾਨੀ ਤੇ ਰਹੱਸਵਾਦੀ ਰਚਨਾ ਕਾਵਿ-ਮਈ ਅਤੇ ਰਾਗ-ਬੱਧ ਹੋਣ ਕਰਕੇ ਵਧੇਰੇ ਸੰਗੀਤਮਈ ਹੈ। ਦੂਜੇ, ਇਸ ਵਿੱਚ "ਕੋਈ ਗਾਵੈ, ਕੋ ਸੁਣੈ; ਕੋਈ ਕਰੈ ਬੀਚਾਰੁ ॥ ਕੋ ਉਪਦੇਸੈ, ਕੋ ਦ੍ਰਿੜੈ, ਤਿਸ ਕਾ ਹੋਇ ਉਧਾਰੁ ॥" {ਪੰਨਾ ੩੦੦} ਦਾ ਸਰਬ ਸਾਂਝਾ ਮਾਨਵੀ ਹੋਕਾ ਹੈ। ਕਿਸੇ ਨੂੰ ਕਾਫ਼ਰ ਜਾਂ ਸ਼ੂਦਰ ਮੰਨ ਕੇ ਗੁਰਬਾਣੀ ਦੇ ਪਾਠ, ਗਾਇਨ ਤੇ ਵੀਚਾਰ ਆਦਿਕ ਦੇ ਅਧਿਕਾਰ ਤੋਂ ਵਾਂਝਾ ਨਹੀਂ ਕੀਤਾ ਗਿਆ। ਤੀਜੇ, ਗੁਰੂ ਸਾਹਿਬਾਨ ਵੱਲੋਂ ਗੁਰਬਾਣੀ ਗਾਉਣ ਲਈ "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ! ਗਾਵਹੁ ਸਚੀ ਬਾਣੀ ॥" {ਪੰਨਾ ੯੨੦} ਵਰਗੀ ਪਿਆਰ ਭਰੀ ਸੱਦ ਹੈ, ਜੋ ਸਤਿਗੁਰੂ ਜੀ ਦੇ ਪਿਆਰੇ ਗੁਰਸਿੱਖਾਂ ਦੇ ਕੰਨਾਂ ਵਿੱਚ ਸਦਾ ਗੂੰਜਦੀ ਰਹਿੰਦੀ ਹੈ। ਇਸ ਲਈ ਉਹ ਵੀ ਅੱਗੇ ਆਪਣੇ ਗੁਰਭਾਈਆਂ ਨੂੰ "ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥" {ਗੁਰੂ ਗ੍ਰੰਥ ਸਾਹਿਬ-ਪੰ. ੬੨੮} ਦੇ ਸੱਦੇ ਨਾਲ ਪ੍ਰੇਰਦੇ ਰਹਿੰਦੇ ਹਨ; ਕਿਉਂਕਿ ਗੁਰਵਾਕ ਵਿਸ਼ਵਾਸ ਦੀ ਬਦੌਲਤ ਉਹ ਜੀਵਨ ਨੂੰ ਸੁਖਦਾਈ ਤੇ ਸਫਲ ਬਨਾਉਣ ਲਈ ਗੁਰਬਾਣੀ ਗਾਇਨ ਨੂੰ ਸਭ ਤੋਂ ਸਰਬੋਤਮ ਸਾਧਨ ਸਮਝਦੇ ਹਨ।

ਤੀਜੇ, ਨਾਨਕ-ਜੋਤਿ ਦਸ ਗੁਰੂ ਸਾਹਿਬਾਨ ਅਤੇ ਉਨ੍ਹਾਂ ਨਾਲ ਹਾਰਦਿਕ ਪ੍ਰੇਮ ਰੱਖਣ ਵਾਲੇ ਗੁਰਮੁਖ ਗੁਰਸਿੱਖਾਂ ਨੇ ਆਤਮਕ ਤ੍ਰਿਪਤੀ ਲਈ 'ਧੁਰ ਕੀ

ਬਾਣੀ' ਨੂੰ ਜ਼ਿੰਦਗੀ ਦਾ ਆਧਾਰ ਬਣਾ ਕੇ ਜੀਵਿਆ ਹੈ। ਉਨ੍ਹਾਂ ਨੇ ਗੁਰਬਾਣੀ ਨੂੰ ਆਪਣੀ ਗੁਣਾਤਮਕ ਤੇ ਨੈਤਕਤਾ ਭਰਪੂਰ ਸੁਗੰਧਮਈ ਆਤਮਿਕ ਸੁੰਦਰਤਾ ਲਈ ਹਿਰਦੇ ਦਾ ਹਾਰ ਬਣਾ ਕੇ ਰੱਖਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਸਾਖੀ ਰੂਪ ਗੁਰਵਾਕ ਹਨ :

ਮੈ ਸਤਿਗੁਰ ਸੇਤੀ ਪਿਰਹੜੀ; ਕਿਉ ਗੁਰ ਬਿਨੁ ਜੀਵਾ ਮਾਉ ॥
ਮੈ ਗੁਰਬਾਣੀ ਆਧਾਰੁ ਹੈ; ਗੁਰਬਾਣੀ ਲਾਗਿ ਰਹਾਉ ॥

{ਪੰਨਾ ੭੫੯}

ਹਮਾਰੀ ਪਿਆਰੀ, ਅੰਮ੍ਰਿਤ ਧਾਰੀ; ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥...
ਖਿਨੁ ਰਮ, ਗੁਰ ਗਮ, ਹਰਿ ਦਮ, ਨਹ ਜਮ;
ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥"

{ਪੰਨਾ ੪੦੪}

ਧਰਮ-ਗ੍ਰੰਥਾਂ ਦੇ ਇਤਿਹਾਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ **ਤੀਜਾ ਵੱਡਾ ਤੇ ਪ੍ਰਤੱਖ ਸੱਚ** ਇਹ ਹੈ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਇਸ ਦੇ ਹੱਥ-ਲਿਖਤੀ ਉਤਾਰੇ ਵੀ ਸਭ ਤੋਂ ਵਧੇਰੇ ਹੋਏ ਹਨ। 'ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ' ਵਿਖੇ ਜੂਨ ੧੯੮੪ ਵਾਲੇ ਭਾਰਤ ਸਰਕਾਰ ਦੇ ਖ਼ੂਨੀ ਹਮਲੇ ਤੋਂ ਪਹਿਲਾਂ ੧੫੦੦ ਦੇ ਲਗਭਗ ਬੀੜਾਂ ਸਨ। ਇਨ੍ਹਾਂ ਵਿੱਚ ਗੁਰੂ-ਕਾਲ ਦੇ ਜੇ ਸਭ ਤੋਂ ਕਿਸੇ ਨਿਕਟਵਰਤੀ ਉਤਾਰੇ ਦੀ ਸੂਹ ਮਿਲਦੀ ਹੈ ਤਾਂ ਉਹ ਸੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੇਲੇ ਦੇ ਸੰਮਤ ੧੬੬੭ (ਸੰਨ ੧੬੧੦) ਦਾ, ਜਿਸ ਤੋਂ ਦਸਵੇਂ ਗੁਰੂ ਪਾਤਸ਼ਾਹ ਮੌਕੇ ਕਿਸੇ ਗੁਰਸਿੱਖ ਲੇਖਾਰੀ ਨੇ 'ਆਦਿ ਬੀੜ' ਦਾ ਉਤਾਰਾ ਸ਼ੁਰੂ ਕੀਤਾ, ਪਰ ਨੌਵੇਂ ਮਹਲੇ ਦੀ ਬਾਣੀ ਸਮੇਂ ਸਿਰ ਮਿਲਣ ਉਪਰੰਤ ਉਸ ਨੂੰ ਵੀ ਥਾਂ ਸਿਰ ਦਰਜ ਕਰ ਦਿੱਤਾ। ਇਸ ਪਾਵਨ ਬੀੜ ਦਾ ਹੱਥ-ਲਿਖਤ ਸੰਚਾ ਲਾਇਬ੍ਰੇਰੀ ਦੇ ਖਾਤੇ ਵਿੱਚ 'ਲਹੌਰੀ ਬੀੜ' ਦੇ ਨਾਂ ਹੇਠ ਨੰਬਰ ੧. (ਇੱਕ) 'ਤੇ ਦਰਜ ਸੀ, ਕਿਉਂਕਿ ਇਹ ਲਾਹੌਰ ਤੋਂ ਹੀ ਸ੍ਰੀ ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿੱਚ ਪਹੁੰਚੀ ਸੀ। ਸ਼੍ਰੋਮਣੀ ਕਮੇਟੀ ਦੁਆਰਾ ਜਨਵਰੀ ਸੰਨ ੧੯੭੭ ਵਿੱਚ ਪ੍ਰਕਾਸ਼ਿਤ 'ਪਾਠ-ਭੇਦ ਸੂਚੀ' ਵਿਖੇ ਇਸ ਹਕੀਕਤ ਦੇ ਪ੍ਰਮਾਣ ਮੌਜੂਦ ਹਨ, ਕਿਉਂਕਿ ਉਸ ਵਿੱਚ ਉਪਰੋਕਤ ਬੀੜ ਅੰਦਰਲੇ ਨਾਵੇਂ ਮਹਲੇ ਦੀ ਬਾਣੀ ਦੇ ਪਾਠ-ਭੇਦਾਂ ਦਾ ਵੇਰਵਾ ਮਿਲਦਾ ਹੈ।

ਪ੍ਰੋ. ਪਿਆਰਾ ਸਿੰਘ ਪਦਮ, ਜੋ ਮੁੱਢ ਤੋਂ ਹੀ ਖੋਜੀ ਤੇ ਲਿਖਾਰੀ ਬਿਰਤੀ ਵਾਲੇ ਫੱਕਰ ਇਨਸਾਨ ਸਨ। ਉਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਪਹਿਲਾਂ ਪ੍ਰਿੰਸੀਪਲ ਗੰਗਾ ਸਿੰਘ ਮੌਕੇ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ' ਸ੍ਰੀ ਅੰਮ੍ਰਿਤਸਰ ਦੇ ਅਧਿਆਪਕ ਰਹੇ। ਇਸ ਲਈ ਉਨ੍ਹਾਂ ਦਾ 'ਸਿੱਖ ਰੈਫ਼ਰੈਂਸ

ਲਾਇਬ੍ਰੇਰੀ' ਵਿਖੇ ਪੁਰਾਤਨ ਹੱਥ-ਲਿਖਤ ਬੀੜਾਂ ਬਾਰੇ ਜਾਣਕਾਰੀ ਹਾਸਲ ਕਰਨਾ ਵੀ ਸੁਭਾਵਿਕ ਸੀ। 'ਪਦਮ' ਜੀ ਨੇ ਉਪਰੋਕਤ ਬੀੜ ਬਾਰੇ ਇਉਂ ਲਿਖਿਆ ਹੈ: "ਪਹਿਲੇ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿੱਚ ਬੀੜ ਸੀ। ਇਸ 'ਤੇ ਲਿਖਿਆ ਸੀ 'ਗ੍ਰੰਥ ਗੁਰੂ ਹਰਿਗੋਬਿੰਦ ਜੀ ਕਾ ਸੰਮਤ ੧੬੬੭', ਇਸ ਦੀ ਸਮਾਪਤੀ ਫ਼ਰੀਦ ਦੇ ਸਲੋਕਾਂ 'ਤੇ ਹੈ। ਕੰਨੇ, ਦੀ ਥਾਂ ਬਿੰਦੀ ਵਰਤੀ ਹੈ। ਲਿਖਤ ਪੁਰਾਣੀ ਹੈ। ਇਹ ਬੀੜ ਹੁਣ ਸਿੱਖ ਰੈਫ਼੍ਰੈਂਸ ਲਾਇਬ੍ਰੇਰੀ ਵਿੱਚ ਹੈ।" (ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਪੰਨਾ ੯੮)

'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਦੇ ਇੰਚਾਰਜ ਰਹੇ ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ, ਇਸ ਨੂੰ 'ਅਨੰਦਪੁਰੀ ਬੀੜ' ਦਾ ਨਾਂ ਦਿੰਦੇ ਸਨ, ਕਿਉਂਕਿ ਇਸ ਵਿੱਚ ਨਾਵੇਂ ਮਹਲੇ ਦੀ ਸੰਪੂਰਨ ਬਾਣੀ ਥਾਂ ਸਿਰ ਦਰਜ ਸੀ। ਪ੍ਰਸਿੱਧ ਇਤਿਹਸਕਾਰ ਡਾ. ਹਰਜਿੰਦਰ ਸਿੰਘ ਦਿਲਗੀਰ ਜੀ ਵੀ ਮੰਨਦੇ ਹਨ ਕਿ ਇਹ ਬੀੜ ਸ੍ਰੀ ਅਨੰਦਪੁਰ ਸਾਹਿਬ ਤੋਂ ਹੀ ਤੁਰੀ ਸੀ। ਇਸ ਕਾਲ ਦੀਆਂ ਵਧੇਰੇ ਬੀੜਾਂ ਵਿੱਚ ਰਾਗ ਜੈਜਾਵੰਤੀ, ਜੈਤਸਰੀ ਤੋਂ ਪਿੱਛੋਂ ਅੰਕਿਤ ਹੁੰਦਾ ਸੀ। ਗੁਰਬਾਣੀ ਵਿਆਕਰਣ ਦੇ ਪ੍ਰਸਿੱਧ ਵਿਦਵਾਨ ਭਾਈ ਜੁਗਿੰਦਰ ਸਿੰਘ 'ਤਲਵਾੜਾ' ਜੀ ਇਸ ਬੀੜ ਨੂੰ ਮੁਸਤਨਦ (ਪੱਕਾ ਸਬੂਤ) ਮੰਨ ਕੇ ਮੌਜੂਦਾ ਕਾਲ ਦੀ ਸ਼ੁਧ ਬੀੜ ਛਾਪਣ ਦੇ ਹੱਕ ਵਿੱਚ ਸਨ। ਪ੍ਰਾਚੀਨ ਹੱਥ-ਲਿਖਤ ਬੀੜਾਂ ਦੇ ਖੋਜੀ ਵਿਦਵਾਨ ਤੇ ਕੇਂਦਰੀ ਸਿੰਘ ਸਭਾ ਦੇ ਜਨਰਲ ਸਕੱਤਰ ਗਿਆਨੀ ਗੁਰਦਿੱਤ ਸਿੰਘ ਜੀ ਕਰਤਾਰਪੁਰੀ ਸ਼ਾਖ਼ ਦੀ ਰਾਗਮਾਲਾ ਰਹਿਤ ਇੱਕ ਬੀੜ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ ਛਪਾਈ ਲਈ ਅਧਾਰ ਮੰਨਣ ਦੀ ਵਕਾਲਤ ਕਰਦੇ ਸਨ।

ਇਹ ਬੀੜ ਗਿਆਨੀ ਜੀ ਨੂੰ ੧੯੭੭ ਵਿੱਚ ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਹੋਈ ਸੀ, ਜੋ ਉਨ੍ਹਾਂ ਦੀ ਨਿੱਜੀ ਲਾਇਬ੍ਰੇਰੀ ਦਾ ਭਾਗ ਬਣੀ। 'ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮਿਤਸਰ' ਵਾਲੇ ਪ੍ਰਿੰਸੀਪਲ ਹਰਿਭਜਨ ਸਿੰਘ ਜੀ 'ਭਾਈ ਹਰਿਦਾਸ' ਵਾਲੀ ਇਤਿਹਾਸਕ ਬੀੜ ਨੂੰ 'ਮੁਸਤਨਦ' ਮੰਨਣ ਲਈ ਜ਼ੋਰ ਦਿੰਦੇ ਸਨ। ਉਨ੍ਹਾਂ ਦੀ ਜ਼ੋਰਦਾਰ ਦਲੀਲ ਸੀ ਕਿ ੧ ਨੰ. ਬੀੜ ਦੇ ਲਿਖਾਰੀ ਦਾ ਕੋਈ ਥਉ-ਪਤਾ ਨਹੀਂ, ਪਰ ਨਾਵੇਂ ਤੇ ਦਸਵੇਂ ਗੁਰੂ-ਪਾਤਸ਼ਾਹ ਦੇ ਲਿਖਾਰੀ ਰਹੇ ਭਾਈ ਹਰਿਦਾਸ ਜੀ ਦਾ ਤਾਂ ਬੀੜ ਦੇ ਅੰਤ ਵਿੱਚ ਵਿਸ਼ੇਸ਼ ਹਵਾਲਾ ਦਰਜ ਹੈ। ਆਰੰਭ ਵਿੱਚ ਨਾਵੇਂ ਗੁਰੂ-ਪਾਤਸ਼ਾਹ ਦੇ ਹਸਤਾਖ਼ਰ ਵੀ ਹਨ।

ਭਾਈ ਬੰਨੋ ਵਾਲੀ ਬੀੜ ਨੂੰ ਭਾਈ ਗੁਰਦਾਸ ਜੀ ਵਾਲੀ ਬੀੜ ਦਾ ਦੂਜਾ ਉਤਾਰਾ ਮੰਨਿਆ ਜਾਂਦਾ ਰਿਹਾ, ਕਿਉਂਕਿ ਸਾਜ਼ਿਸ਼ ਅਧੀਨ ਇਸ ਢੰਗ ਦਾ ਜ਼ੋਰਦਾਰ ਪ੍ਰਚਾਰ ਹੋਇਆ। ਪਰ, ਹੁਣ ਤਕ ਦੀ ਖੋਜ ਨੇ ਸਿੱਧ ਕੀਤਾ ਹੈ ਕਿ ਉਹ ਬੀੜ ਸੰਨ ੧੬੪੨ ਦੀ ਲਿਖਤ ਹੈ। ਉਸ ਦਾ ਅਸਲ ਲਿਖਣ ਸੰਮਤ ੧੬੯੯ ਸੀ,

ਜਿਸ ਨੂੰ ਮਾਲਕਾਂ ਨੇ ਖ਼ਾਲਸਾ ਰਾਜ ਮੌਕੇ ਇਨਾਮ ਲੈਣ ਅਤੇ ਉਸ ਦਾ ਮਹੱਤਵ ਸਥਾਪਿਤ ਕਰਨ ਦੇ ਖ਼ਿਆਲ ਨਾਲ ੧੬੫੯ ਦਰਸਾਉਣ ਦਾ ਯਤਨ ਕੀਤਾ ਗਿਆ। ਅੱਗੇ ਦਿੱਤੇ ਚਿਤ੍ਰ ਤੋਂ ਇਹ ਤੱਥ ਸਹਿਜੇ ਹੀ ਪਰਖਿਆ ਜਾ ਸਕਦਾ ਹੈ। ਇਸ ਲਈ ਜੇ ਇਹ ਮਨੌਤ ਸੱਚ ਹੈ ਕਿ 'ਸੁਰਸਿੰਘੀ ਬੀੜ' ਛੇਵੇਂ ਗੁਰੂ ਪਾਤਸ਼ਾਹ ਦੇ ਸਿੱਖ ਜਰਨੈਲ ਭਾਈ ਬਿਧੀਚੰਦ ਵਾਲੀ ਨੇ ਲਿਖਵਾਈ, ਜਿਹੜੀ ਕੇਵਲ ਰਾਗ ਬਿਲਾਵਲ ਅੰਦਰਲੀ ਬਾਣੀ ਦੀ ਸੰਪੂਰਨਤਾ ਤਕ ਹੈ, ਤਾਂ ਇਹ ਭਾਈ ਗੁਰਦਾਸ ਜੀ ਵਾਲੀ 'ਪੋਥੀ' ਸਾਹਿਬ ਦਾ ਦੂਜਾ ਉਤਾਰਾ ਮੰਨਿਆ ਜਾ ਸਕਦਾ ਹੈ। ਕਾਰਨ ਹੈ ਕਿ ਪਰੰਪਰਾਗਤ ਗੁਰਇਤਿਹਾਸ ਮੁਤਾਬਿਕ ਪੈਂਦੇ ਖ਼ਾਂ ਦੀ ਬੇਵਫ਼ਾਈ ਕਾਰਨ ਸੰਨ ੧੬੩੪ ਵਾਲੀ ਕਰਤਾਰਪੁਰੇ ਦੀ ਜੰਗ ਹੋਈ, ਜਿਸ ਕਰਕੇ ਪਾਵਨ ਬੀੜ ਦਾ ਅਗਲਾ ਹਿੱਸਾ ਲਿਖਣੋਂ ਰਹਿ ਗਿਆ। ਇਸ ਜੰਗ ਪਿੱਛੋਂ ਸ਼ੀਘਰ ਹੀ ਗੁਰੂ ਜੀ ਕੀਰਤਪੁਰ ਨੂੰ ਚਾਲੇ ਪਾ ਦਿੱਤੇ।

ਇਸ ਇਤਿਹਾਸਕ ਬੀੜ ਦੇ ਸਾਰੇ ਰਾਗਾਂ ਦੇ ਮੰਗਲ ਸੰਪੂਰਨ ਤੇ ਸੱਜੇ ਪਾਸੇ ਉਪਰ ਹਨ। ਬਾਣੀ ਅੰਦਰਲੇ ਸਾਰੇ ਮੰਗਲ ਸੰਖੇਪ (ੴ ਸਤਿਗੁਰਪ੍ਰਸਾਦਿ ॥) ਅਤੇ ਸਿਰਲੇਖਾਂ ਤੋਂ ਸੱਜੇ ਪਾਸੇ ਹਨ। 'ਸੋ ਦਰੁ' ਸੰਗ੍ਰਹਿ ਦੇ ਪੰਜ ਸ਼ਬਦ ਅਤੇ 'ਸੋ ਪੁਰਖ' ਦੇ ਚਾਰੇ ਸ਼ਬਦ ਥਾਂ ਸਿਰ ਦਰਜ ਹਨ। ਜਥੇਦਾਰ ਵੇਦਾਂਤੀ ਜੀ ਡਾ. ਅਮਰ ਸਿੰਘ ਹੁਰਾਂ ਨੂੰ 'ਸੁਰਸਿੰਘ' ਪਿੰਡ (ਜ਼ਿਲ੍ਹਾ ਤਰਨਤਾਰਨ) ਆਪਣੇ ਨਾਲ ਲੈ ਕੇ ਗਏ। ਬਾਬਾ ਬਿਧੀਚੰਦ ਦਲ ਦੇ ਮੁਖੀ ਜਥੇਦਾਰ ਬਾਬਾ ਦਇਆ ਸਿੰਘ ਜੀ ਦੀ ਮਿਹਰਬਾਨੀ ਸਦਕਾ ਇਸ ਪਾਵਨ ਬੀੜ ਦੀ ਇੱਕ ਡਿਜ਼ੀਟਲ ਕਾਪੀ ਤਿਆਰ ਕਰਵਾਈ, ਜੋ ਉਨ੍ਹਾਂ ਲਈ ਕਿਸੇ ਵੀ ਬੀੜ ਦੀ ਸਰਬਪੱਖੀ ਸ਼ੁਧਤਾ ਪਰਖਣ ਪੱਖੋਂ ਇੱਕ ਪ੍ਰਮਾਣਿਕ ਕਸਵੱਟੀ ਬਣ ਗਈ।

{ਵੇਖੋ ! ਭਾਈ ਬੰਨੋ ਜੀ ਵਾਲੀ ਬੀੜ ਦੇ ਤਤਕਰੇ ਦੇ ਆਰੰਭ ਵਿੱਚ ਲਿਖੇ ਸੰਮਤ ਬਦਲੀ ਦੇ : ਚਿਤ੍ਰ ਨੰ. ੧-੧ ਤੇ ੧-੧ ਏ; ਜਥੇਦਾਰ ਵੇਦਾਂਤੀ ਜੀ ਦੁਆਰਾ ਗਿ. ਭਰਪੂਰ ਸਿੰਘ ਤੇ ਡਾ. ਅਮਰ ਸਿੰਘ ਨੂੰ ਨਾਲ ਲੈ ਕੇ ਪਿੰਡ ਸੁਰਸਿੰਘ ਵਿਖੇ ਦਲ ਦੇ ਮੁਖੀ ਬਾਬਾ ਦਇਆ ਸਿੰਘ ਨੂੰ ਮਿਲਣ ਦਾ : ਚਿਤ੍ਰ ਨੰ. ੧-੨; ਸੁਰਸਿੰਘ ਬੀੜ ਦੇ ਤਤਕਰੇ ਵਿੱਚ ('ਸੋ ਦਰੁ' ਤੇ 'ਸੋ ਪੁਰਖੁ') ਦੀ ਪ੍ਰਤੀਕ : ਚਿੱਤ੍ਰ ਨੰ. ੧-੩; ਸੁਰਸਿੰਘੀ ਬੀੜ ਦੇ 'ਜਪੁ' (ਮੰਗਲ ਸੱਜੇ ਤੇ ਸਿਰਲੇਖ ਖੱਬੇ) ਦਾ : ਚਿਤ੍ਰ ਨੰ. ੧-੪}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਧੇਰੇ ਉਤਾਰੇ ਹੋਣ ਦੇ ਕਾਰਨਾਂ ਵਿੱਚੋਂ ਪਹਿਲਾ ਸੀ ਕਿ ਇਨ੍ਹਾਂ ਵਾਂਗ ਹੋਰ ਕਿਸੇ ਵੀ ਅਨਮਤੀ ਗ੍ਰੰਥ ਨੂੰ 'ਗੁਰੂ' ਪਦਵੀ ਪ੍ਰਾਪਤ ਨਹੀਂ ਹੋਈ। ਦੂਜੇ, "ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥" {ਪੰਨਾ ੮੬੪} ਦੇ ਅਮਲੀ ਗੁਰਵਾਕ ਦੀ ਵਿਆਖਿਆ ਕਰਦਿਆਂ ਭਾਈ ਗੁਰਦਾਸ ਜੀ ਨੇ "ਗੁਰ

ਮੂਰਤਿ ਗੁਰਸਬਦ ਹੈ...।" ਦਾ ਜੋ ਗੁਰਮਤੀ ਸਿਧਾਂਤ ਪ੍ਰਚੰਡਤਾ ਸਹਿਤ ਪ੍ਰਗਟਾਇਆ ਤੇ ਪ੍ਰਚਾਰਿਆ, ਉਸ ਕਰਕੇ ਗੁਰਸਿੱਖਾਂ ਅੰਦਰ ਪੂਰਨ ਭਰੋਸਾ ਬਣਿਆ ਰਿਹਾ ਕਿ ਗੁਰਬਾਣੀ ਦੇ ਵਿਚਾਰ-ਪੂਰਵਕ ਪਠਨ-ਪਾਠ ਤੋਂ, ਉਨ੍ਹਾਂ ਨੂੰ ਦਸ ਗੁਰੂ ਸਾਹਿਬਾਨ ਦੇ ਜੋਤਿ-ਸਰੂਪੀ ਦਰਸ਼ਨ ਹੁੰਦੇ ਹਨ। 'ਭੱਟ ਵਹੀ ਤਲਾਉਂਡਾ, ਪਰਗਨਾ ਜੀਂਦ' ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਬਾਰੇ ਸਮੇਂ ਤੇ ਸਥਾਨਕ ਵੇਰਵੇ ਸਮੇਤ ਜੋ ਇੰਦਰਾਜ ਅੰਕਤ ਹੈ, ਉਹ ਤਾਂ ਉਪਰੋਕਤ ਪੱਖੋਂ ਕਿਸੇ ਕਿਸਮ ਦਾ ਸ਼ੰਕਾ ਰਹਿਣ ਹੀ ਨਹੀਂ ਦਿੰਦਾ। ਲਿਖਤ ਹੈ:

> "ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵਾਂ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਮੁਕਾਮ ਨਦੇੜ ਤਟ ਗੁਦਾਵਰੀ ਦੇਸ਼ ਦਖਣ, ਸਤਰਾਂ ਸੈ ਪੈਂਸਠ, ਕਾਰਤਕ ਮਾਸੇ ਕੀ ਸੁਦੀ ਚਉਥ, ਸੁਕਲਾ ਪੱਖੇ, ਬੁਧਵਾਰ ਕੇ ਦਿਹੁੰ ਭਾਈ ਦਇਆ ਸਿੰਘ ਸੇ ਬਚਨ ਹੂਆ, ਗ੍ਰੰਥ ਸਾਹਿਬ ਲੇ ਆਉ। ਬਚਨ ਪਾਇ ਦਇਆ ਸਿੰਘ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਕਹਾ: "ਮੇਰਾ ਹੁਕਮ ਹੈ, ਮੇਰੀ ਜਗਹ ਗ੍ਰੰਥ ਜੀ ਕੋ ਜਾਣਨਾ। ਜੋ ਸਿੱਖ ਜਾਨੇਗਾ, ਤਿਸ ਕੀ ਘਾਲ ਥਾਇੰ ਪਏਗੀ। ਗੁਰੂ ਤਿਸ ਕੀ ਬਹੁੜੀ ਕਰੇਗਾ। ਸਤਿ ਕਰਿ ਮੰਨਣਾ।"

ਭਾਈ ਨੰਦ ਲਾਲ ਜੀ ਗੋਯਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਤਿ ਨਿਕਟਵਰਤੀ ਤੇ ਦਰਬਾਰੀ ਕਵੀ ਰਹੇ ਸਨ। ਉਹ ਗੁਰੂ ਸਾਹਿਬ ਦੇ ਦੇਹਾਂਤ ਸਮੇਂ ਬਹਾਦਰ ਸ਼ਾਹ ਦੇ ਨਾਲ ਨਾਂਦੇੜ ਵਿਖੇ ਮੌਜੂਦ ਸਨ। ਗੁਰੂ ਜੀ ਦੇ ਖਿਡਾਵੇ ਰਹੇ ਭਾਈ ਚੌਪਾ ਸਿੰਘ ਵੀ ਉੱਥੇ ਹਾਜ਼ਰ ਸਨ। ਰਵਾਇਤ ਮੁਤਾਬਿਕ ਇਨ੍ਹਾਂ ਦੋਹਾਂ ਸੁਭਾਗੀ ਸ਼ਖ਼ਸੀਅਤਾਂ ਵੱਲੋਂ ਰਚਿਤ ਮੰਨੇ ਜਾਂਦੇ ਰਹਿਤਨਾਮਿਆਂ ਵਿੱਚ ਗੁਰੂ ਸਾਹਿਬ ਵੱਲੋਂ ਸਿੱਖਾਂ ਲਈ ਜੋ ਹਦਾਇਤਾਂ ਹਨ, ਉਹ ਵੀ ਉਪਰੋਕਤ ਕਥਨ ਮੁਤਾਬਿਕ ਦਸ-ਗੁਰੂ ਸਾਹਿਬਾਨ ਦੀ ਥਾਂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਤਾਕੀਦ ਕਰਦੀਆਂ ਹਨ। ਰਹਿਤਨਾਮਿਆਂ ਦੇ ਬਚਨ ਤਰਤੀਬਵਾਰ ਇਸ ਪ੍ਰਕਾਰ ਹਨ:

(੧) ਮੇਰਾ ਰੂਪ ਗ੍ਰੰਥ ਜੀ ਜਾਨ। ਇਨ ਮੇਂ ਭੇਦ ਨਹੀਂ ਕੁਛ ਮਾਨ।
(੨) ਅਕਾਲ ਪੁਰਖ ਕੇ ਬਚਨ ਸਿਉ, ਪ੍ਰਗਟ ਚਲਾਇਓ ਪੰਥ।
ਸਭ ਸਿਖਨ ਕੋ ਬਚਨ ਇਹ, ਗੁਰੂ ਮਾਨਿਓ ਗਰੰਥ।

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਪੁਸਤਕ ਵਿੱਚ ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ ਹਨ: "ਜਦੋਂ ਗੁਰਬਾਣੀ ਨੂੰ ਧਰਮ ਦਾ ਆਧਾਰ ਮੰਨ ਲਿਆ ਗਿਆ, 'ਗੁਰੂ' ਸਮਝ ਕੇ ਸਤਿਕਾਰਿਆ ਗਿਆ ਤਾਂ ਜ਼ਰੂਰੀ ਸੀ ਕਿ ਇਸ ਬਾਣੀ ਦਾ ਗਾਇਨ ਰਾਹੀਂ ਤੇ ਲਿਖਤ ਰਾਹੀਂ ਪ੍ਰਚਾਰ ਕੀਤਾ ਜਾਂਦਾ। ਗਾਇਨ ਨੇ ਕੀਰਤਨ ਦਾ ਪ੍ਰਵਾਹ

ਚਲਾਇਆ ਜਿਸਨੇ ਵੈਸ਼ਣਵਾਂ ਦੀ ਅਵਤਾਰ-ਪੂਜਾ ਤੋਂ ਬਚਾ ਕੇ ਸਿੱਖ ਸੰਗਤਾਂ ਨੂੰ ਨਿਰੰਕਾਰੀ ਪੂਜਾ ਵੱਲ ਲਾਇਆ ਤੇ ਲਿਖਾਰੀਆਂ ਨੇ ਪੋਥੀਆਂ, ਗੁਟਕੇ ਤੇ ਬੀੜਾਂ ਲਿਖ ਕੇ ਗੁਰੂ-ਗਿਆਨ ਦਾ ਦੀਵਾ ਦੂਰ ਦੂਰ ਜਗਾਇਆ। ਸਿੱਖ ਧਰਮਸ਼ਾਲਾਵਾਂ ਵਿੱਚ ਕਿਸੇ ਮੂਰਤੀ ਜਾਂ ਬੁੱਤ ਦਾ ਸਥਾਪਨ ਸੰਭਵ ਨਹੀਂ ਸੀ, ਇਸ ਕਰਕੇ ਗੁਰੂ ਗ੍ਰੰਥ ਦੀਆਂ ਬੀੜਾਂ ਨੇ ਹੀ ਇਸ਼ਟ ਦਾ ਅਸਥਾਨ ਲਿਆ ਤੇ ਗੁਰੂਆਂ ਦੇ ਜ਼ਮਾਨੇ ਹੀ ਸੈਂਕੜੇ ਬੀੜਾਂ ਲਿਖੀਆਂ ਗਈਆਂ।" {ਪੰਨਾ ੯੬}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢਲੇ ਸਰੂਪ 'ਪੋਥੀ ਸਾਹਿਬ' ਦੇ ਲੇਖਾਰੀ ਤੇ ਗੁਰਬਾਣੀ ਦੇ ਮੋਢੀ ਵਿਆਖਿਆਕਾਰ ਭਾਈ ਗੁਰਦਾਸ ਜੀ ਮੁਤਾਬਿਕ ਇੱਕ ਕਾਰਨ ਇਹ ਵੀ ਹੈ ਕਿ ਉਸ ਵੇਲੇ ਦੇ ਗੁਰਸਿੱਖ ਜਿੱਥੇ ਧਰਮ ਦੀ ਕਿਰਤ ਕਰ ਕੇ ਲੋੜਵੰਦਾਂ ਨਾਲ ਵੰਡ ਕੇ ਛਕਦੇ ਸਨ, ਉੱਥੇ ਗੁਰਬਾਣੀ ਦੀਆਂ ਪੋਥੀਆਂ ਲਿਖ ਕੇ ਵੰਡਣਾ ਅਤੇ ਰਬਾਬ ਮ੍ਰਿਦੰਗ ਦੁਆਰਾ ਗੁਰਸਿੱਖ ਸੰਗਤਾਂ ਨੂੰ ਕੀਰਤਨ ਸ੍ਰਵਣ ਕਰਾਉਣਾ ਸਭ ਤੋਂ ਵੱਡਾ ਪੁੰਨ ਕਰਮ ਤੇ ਫ਼ਰਜ਼ ਸਮਝਦੇ ਸਨ। ਜਿਹੜੇ ਗੁਰਸਿੱਖਾਂ ਨੂੰ ਗੁਰੂ ਦਰਬਾਰ ਵਿਖੇ ਟਿਕੇ ਰਹਿਣ ਦਾ ਸੁਭਾਗ ਪ੍ਰਾਪਤ ਹੁੰਦਾ ਸੀ, ਉਨ੍ਹਾਂ ਨੂੰ ਜਦੋਂ ਵੀ ਸਿੱਖ ਸੰਗਤ ਲਈ ਪਾਣੀ ਭਰਨ, ਪੱਖਾ ਝੱਲਣ, ਚੱਕੀ ਪੀਹਣ ਅਤੇ ਲੰਗਰ ਦੇ ਚੁੱਲ੍ਹੇ ਵਿੱਚ ਬਾਲਣ ਪਾਉਣ ਆਦਿਕ ਦੀ ਸੇਵਾ ਤੋਂ ਵੇਹਲ ਮਿਲਦਾ, ਉਹ ਗੁਰੂ ਦੀ ਬਾਣੀ ਸੁਣ ਕੇ ਸ਼ੁਧ ਪਾਠ ਤੇ ਅਰਥ ਸਿੱਖਦੇ ਸਨ ਅਤੇ ਉਨ੍ਹਾਂ ਸ਼ਬਦਾਂ ਤੇ ਅਰਥਾਂ ਨੂੰ ਆਪ ਲਿਖ ਕੇ ਹੋਰਨਾਂ ਨੂੰ ਵੀ ਲਿਖਾਉਂਦੇ ਸਨ। ਅਜਿਹਾ ਉੱਦਮ ਹੀ ਉਨ੍ਹਾਂ ਲਈ ਗੁਰਸਿੱਖੀ ਦੇ ਨਾਮ, ਦਾਨ ਤੇ ਇਸ਼ਨਾਨ ਦੀ ਕਮਾਈ ਸੀ। ਭਾਈ ਸਾਹਿਬ ਜੀ ਦੇ ਸਾਖੀ ਰੂਪ ਬਚਨ ਹਨ :

ਗੁਰਬਾਣੀ ਲਿਖਿ ਪੋਥੀਆ, ਤਾਲ ਮ੍ਰਿਦੰਗ ਰਬਾਬ ਵਜਾਵੈ।...
ਕਿਰਤਿ ਵਿਰਤਿ ਕਰਿ ਧਰਮ ਦੀ, ਹਥਹੁ ਦੇਕੈ ਭਲਾ ਮਨਾਵੈ।
{ਵਾਰ ੬, ਪਉੜੀ ੧੨}

ਪਾਣੀ, ਪਖਾ, ਪੀਹਿ, ਭਠੁ ਝੁਕਾਇਆ।
ਗੁਰਬਾਣੀ ਸੁਣਿ ਸਿਖਿ, ਲਿਖਿ ਲਿਖਾਇਆ।
ਨਾਮੁ, ਦਾਨੁ, ਇਸਨਾਨੁ, ਕਰਮ ਕਮਾਇਆ।
{ਵਾਰ ੨੦, ਪਉੜੀ ੬}

ਭਾਈ ਸਾਹਿਬ ਨੇ ਗਿਆਰ੍ਹਵੀਂ ਵਾਰ ਦੀ ੧੬ਵੀਂ ਪਉੜੀ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਦੇ ਵੇਲੇ ਦੀ ਡੱਲਾ ਨਿਵਾਸੀ ਸੰਗਤ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਭਾਈ ਬੂਲਾ ਪਾਂਧਾ ਗੁਰਬਾਣੀ ਦਾ ਗਾਇਨ ਵੀ ਕਰਦੇ ਸਨ ਤੇ ਗੁਰਬਾਣੀ ਦੇ ਚੰਗੇ ਲੇਖਕ ਵੀ ਸਨ। "ਪਾਂਧਾ ਬੂਲਾ ਜਾਣੀਐ, ਗੁਰਬਾਣੀ ਗਾਇਣੁ ਲੇਖਾਰੀ। ਡਲੇ ਵਾਸੀ ਸੰਗਤਿ ਭਾਰੀ॥" ਅਠਾਰ੍ਹਵੀਂ ਸਦੀ ਦੀਆਂ ਸਿੱਖ ਲਿਖਤਾਂ ਵਿੱਚ

ਵਿਸ਼ੇਸ਼ ਥਾਂ ਰੱਖਣ ਵਾਲੀ ਭਾਈ ਸੂਰਤ ਸਿੰਘ 'ਗਿਆਨੀ' ਦੀ ਕ੍ਰਿਤ '*ਸਿੱਖਾਂ ਦੀ ਭਗਤਮਾਲਾ*' ਵਿੱਚ ਉਪਰੋਕਤ ਤੁਕ ਦਾ ਵਿਸਥਾਰ ਇਸ ਪ੍ਰਕਾਰ ਹੈ :

> ਡਲੇ ਜਬ ਤੀਸਰੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਆਇ ਉਤਰੇ ...... । ਬੂਲਾ ਪਾਂਧਾ ਆਇ ਚਰਨੀ ਲਗਾ । ਓਸ ਅਰਦਾਸ ਕੀਤੀ ਜੀ ਮੈਂ ਥੀ ਤਾਂ ਸੇਵਾ ਟਹਿਲ ਕੁਝ ਹੋ ਨਹੀਂ ਸਕਦੀ । ਤਾਂ ਬਚਨ ਹੋਆ : "ਗੁਰਾਂ ਦੀ ਬਾਣੀ ਕਥਾ ਕਰਿ ਕੈ ਸਿਖਾਂ ਨੂੰ ਸੁਣਾਵਣੀ । ਨਾਲੇ ਪੋਥੀ ਗੁਰੂ ਕੇ ਨਮਿਤ ਲਿਖ ਦੇਵਣੀ । ਮੰਗਣਾ ਕੁਝ ਨਹੀ । ਤੇਰੀ ਪਰਾਲਬਧ ਆਪ ਕੋਈ ਦੇ ਜਾਵੈ ਤਾਂ ਵਰਤ ਲੈਵਣੀ । ਤੇਰੀ ਇਹ ਸੇਵਾ ਹੈ ।"

ਦਾਸ (ਜਾਚਕ) ਅਤਿਅੰਤ ਦ੍ਰਿੜ੍ਹਤਾ ਤੇ ਨਿਸ਼ਚੇ ਨਾਲ ਆਖ ਸਕਦਾ ਹੈ ਕਿ ਗੁਰਸਿੱਖਾਂ ਅੰਦਰ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਿਖਾਵਣ, ਗਾਵਣ ਤੇ ਵਿਚਾਰਨ ਦੀ ਸੇਵਾ ਤੇ ਉਤਸ਼ਾਹ ਦੇ ਪਿਛੋਕੜ ਵਿੱਚ, ਜਿੱਥੇ ਗੁਰੂ-ਸਾਹਿਬਾਨ ਦੁਆਰਾ ਹੱਥੀਂ ਬਾਣੀ ਲਿਖਣਾ, ਗਾਵਣਾ ਤੇ ਵਿਚਾਰਨਾ, ਉਨ੍ਹਾਂ ਦਾ ਕਰਣੀ ਪ੍ਰਧਾਨ ਆਚਰਨ ਹੈ; ਉੱਥੇ, ਉਨ੍ਹਾਂ ਦੇ ਹੇਠ ਲਿਖੇ ਪ੍ਰੇਰਨਾ-ਮਈ ਗੁਰਵਾਕਾਂ ਦੀ ਵੀਚਾਰ ਵੀ ਗੁਰਸਿੱਖਾਂ ਨੂੰ ਗੁਰਬਾਣੀ ਲਿਖਣ, ਗਾਉਣ ਅਤੇ ਵਿਚਾਰਨ ਤੇ ਪ੍ਰਚਾਰਨ ਲਈ ਉਤਸ਼ਾਹਤ ਕਰਦੀ ਰਹਿੰਦੀ ਹੈ । ਜਿਵੇਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ : ਹਰਿ ਜਸੁ ਲਿਖਹਿ, ਲਾਇ ਭਾਵਨੀ; ਸੇ ਹਸਤ ਪਵਿਤਾ ॥ {ਗੁਰੂ ਗ੍ਰੰਥ ਸਾਹਿਬ-ਪੰ. ੩੨੨} ਅਥਵਾ : ਹਰਿ ਜਸੁ ਲਿਖਹਿ ਬੇਅੰਤ; ਸੋਹਹਿ ਸੇ ਹਥਾ ॥ {ਗੁਰੂ ਗ੍ਰੰਥ ਸਾਹਿਬ-ਪੰ. ੭੦੯} ਭਾਵ, ਉਹ ਹੱਥ ਪਵਿੱਤਰ ਤੇ ਸੋਹਣੇ ਹਨ, ਜੋ ਸ਼ਰਧਾ ਨਾਲ ਹਰੀ ਜਸ ਲਿਖਦੇ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਸ਼ਬਦਾਂ ਵਿੱਚ ਪਿਆਰ ਭਰੀ ਇਹ ਸੱਦ "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥" {ਪੰਨਾ ੯੨੦} ਅੱਜ ਵੀ ਗੁਰਸਿੱਖਾਂ ਦੇ ਦਿਲਾਂ ਵਿੱਚ ਗੁਰਬਾਣੀ ਗਾਉਣ ਲਈ ਕੋਈ ਅਗੰਮੀ ਧੂਹ ਪਾਉਂਦੀ ਹੈ । ਕਾਰਨ ਹੈ ਕਿ ਉਨ੍ਹਾਂ ਅੰਦਰ ਇੱਕ ਸੱਚਾ-ਸੁੱਚਾ ਤੇ ਅਨੋਖਾ ਜਿਹਾ ਗੌਰਵ ਪੈਦਾ ਹੁੰਦਾ ਹੈ ਕਿ ਸਾਡੇ ਗੁਰੂ ਦੀ ਬਾਣੀ ਹੋਰ ਸਭ ਬਾਣੀਆਂ ਤੋਂ ਸ਼ਿਰੋਮਣੀ ਹੈ । ਸਰਬੋਤਮ ਹੈ । ਇਹ ਕੋਈ ਪੜ੍ਹਿਆ ਪੜ੍ਹਾਇਆ ਤੇ ਸੁਣਿਆ ਸੁਣਾਇਆ ਮੌਖਿਕ ਗਿਆਨ ਨਹੀਂ, ਸਗੋਂ ਹਜ਼ੂਰ ਦੇ ਨਿੱਜੀ-ਅਨੁਭਵ ਵਿੱਚੋਂ ਪੈਦਾ ਹੋਇਆ ਰੂਹਾਨੀ ਗਿਆਨ ਹੈ । ਇਸੇ ਲਈ ਇਸ ਨੂੰ 'ਧੁਰ ਕੀ ਬਾਣੀ' ਦਾ ਰੁਤਬਾ ਹਾਸਲ ਹੈ ।

ਇਸ ਵਾਰਤਾ ਨੂੰ ਸ੍ਰੀ ਗੁਰੂ ਅੰਗਦ ਪਾਤਸ਼ਾਹ ਦੇ ਸ਼ਬਦਾਂ ਵਿੱਚ ਇਉਂ ਵੀ

ਬਿਆਨ ਕੀਤਾ ਜਾ ਸਕਦਾ ਹੈ :"ਅੰਮ੍ਰਿਤ ਬਾਣੀ, ਤਤੁ ਵਖਾਣੀ; ਗਿਆਨ ਧਿਆਨ ਵਿਚਿ ਆਈ ॥ ਗੁਰਮੁਖਿ ਆਖੀ, ਗੁਰਮੁਖਿ ਜਾਤੀ; ਸੁਰਤੀ ਕਰਮਿ ਧਿਆਈ ॥ {ਗੁਰੂ ਗ੍ਰੰਥ ਸਾਹਿਬ-ਪੰ. ੧੨੪੩} ਭਾਵ, ਗੁਰੂ ਦੀ ਬਾਣੀ ਨਾਮ-ਅੰਮ੍ਰਿਤ ਨਾਲ ਭਰੀ ਹੋਈ ਹੈ ਤੇ ਪ੍ਰਭੂ ਦੇ ਮੂਲਿਕ ਗੁਣਾਂ ਦਾ ਵਖਿਆਨ ਕਰਦੀ ਹੈ। ਇਹ ਬਾਣੀ ਪ੍ਰਭੂ ਦੇ ਗੁਣਾਂ ਦੀ ਵਿਚਾਰ ਕਰਦਿਆਂ ਤੇ ਉਸ ਵਿੱਚ ਸੁਰਤ ਜੋੜਿਆਂ ਪਰਗਟ ਹੋਈ ਹੈ। ਜੋ ਬਾਣੀ ਗੁਰੂ ਨੇ ਉਚਾਰੀ ਹੈ ਅਤੇ ਗੁਰੂ ਨੇ ਸਮਝੀ ਹੈ, ਉਸ ਨੂੰ ਪ੍ਰਭੂ ਦੀ ਮਿਹਰ ਨਾਲ ਸੁਰਤਿਆਂ ਨੇ ਜਪਿਆ ਹੈ। ਭਾਵ, ਸੁਰਤ ਜੋੜ ਕੇ ਸੁਣਨ ਵਾਲਿਆਂ ਨੇ ਉਸ ਦੇ ਉਪਦੇਸ਼ ਨੂੰ ਦ੍ਰਿੜ੍ਹ ਕੀਤਾ ਹੈ। ਆਪਣੇ ਕਾਰ-ਵਿਹਾਰ ਦਾ ਅੰਗ ਬਣਾਇਆ ਹੈ।

ਇਸੇ ਤਰ੍ਹਾਂ ਗੁਰੂ ਪੰਚਮ ਪਾਤਸ਼ਾਹ ਦਾ ਸਨੇਹ ਭਰਿਆ ਸੱਦੜਾ "ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥ {ਗੁਰੂ ਗ੍ਰੰਥ ਸਾਹਿਬ-ਪੰ. ੬੨੮} ਸੁਣ ਕੇ ਗੁਰਬਾਣੀ ਗਾਉਂਦੇ ਗੁਰਸਿੱਖਾਂ ਨੂੰ ਮਹਿਸੂਸ ਹੁੰਦਾ ਹੈ ਕਿ ਗੁਰੂ ਸਾਹਿਬ ਉਨ੍ਹਾਂ ਦੇ ਨਾਲ ਮਿਲ ਕੇ ਬਾਣੀ ਗਾ ਰਹੇ ਹਨ। ਗੁਰਬਾਣੀ ਦਾ ਗਾਇਨ ਸਾਰੇ ਸੁਖਦਾਈ ਫਲਾਂ ਦਾ ਦਾਤਾ ਹੈ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਅੰਮ੍ਰਿਤ ਬਚਨਾਂ "ਬਾਣੀ ਬਿਰਲਉ ਬੀਚਾਰਸੀ; ਜੇ ਕੋ, ਗੁਰਮੁਖਿ ਹੋਇ ॥ ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥" {ਗੁਰੂ ਗ੍ਰੰਥ ਸਾਹਿਬ-ਪੰ. ੯੩੫} ਤੋਂ ਸਮਝ ਪੈਂਦੀ ਹੈ ਕਿ ਗੁਰਬਾਣੀ ਨੂੰ ਵਿਚਾਰਨ ਤੇ ਅਮਲ ਵਿੱਚ ਲਿਆਉਣ ਵਾਲੇ ਗੁਰਮੁਖ ਭਾਵੇਂ ਵਿਰਲੇ ਹਨ, ਪਰ ਜਿਹੜਾ ਵੀ ਕੋਈ ਵੀਚਾਰਦਾ ਹੈ ਉਹ ਗੁਰਮੁਖ ਹੋ ਜਾਂਦਾ ਹੈ। ਉਹ ਗੁਰਮੁਖ ਮਨੁੱਖ ਸਵੈ-ਸਰੂਪ (ਨਿਜ ਘਰਿ) ਵਿੱਚ ਟਿਕ ਜਾਂਦਾ ਹੈ।

ਭਾਵ, ਐਸਾ ਮਨੁੱਖ ਆਪਣੇ ਮੂਲ ਮਹਾਂਪੁਰਖ ਪਰਮਾਤਮਾ ਨਾਲ ਇੱਕ ਸੁਰ ਹੋ ਕੇ ਜੀਊਣ ਲੱਗਦਾ ਹੈ, ਕਿਉਂਕਿ ਉਹ ਸਮਝ ਜਾਂਦਾ ਹੈ ਕਿ ਪਰਮਾਤਮਾ ਆਪਣੀ ਹੁਕਮ-ਰੂਪ ਸੱਤਿਆ ਸਾਜ ਕੇ ਸਭ ਜੀਵਾਂ ਨੂੰ ਆਪਣੇ ਹੁਕਮ ਅੰਦਰ ਰੱਖਦਾ ਹੈ। ਇਨ੍ਹਾਂ ਹੁਕਮ ਰੂਪੀ ਅਟੱਲ ਨਿਯਮਾਂ ਅਧੀਨ ਹੀ ਉਹ ਸਭ ਜੀਵਾਂ ਨੂੰ ਸੰਭਾਲਦਾ ਹੈ। ਇਸ ਪ੍ਰਕਾਰ ਦੇ ਸੁਭਾਗੇ ਮਨੁੱਖ ਦੀ ਪਹਿਲਾਂ ਹਉਮੈ ਟੁੱਟਦੀ ਹੈ ਅਤੇ ਫਿਰ ਉਹ ਸੁਭਾਵਕ ਹੀ ਮਾਲਕ-ਪ੍ਰਭੂ ਦੀ ਹਜ਼ੂਰੀ ਵਿੱਚ ਪਰਵਾਨ ਹੋ ਜਾਂਦਾ ਹੈ। ਅਜਿਹੇ ਭਾਵ ਰੱਖਦਾ ਗੁਰਵਾਕ ਹੈ :

ਹੁਕਮਿ ਸਾਜਿ, ਹੁਕਮੈ ਵਿਚਿ ਰਖੈ; ਹੁਕਮੈ ਅੰਦਰਿ ਵੇਖੈ ॥
ਨਾਨਕ ! ਅਗਹੁ ਹਉਮੈ ਤੁਟੈ; ਤਾਂ ਕੋ ਲਿਖੀਐ ਲੇਖੈ ॥

{ਗੁਰੂ ਗ੍ਰੰਥ ਸਾਹਿਬ-ਪੰ. ੧੨੪੩}

### ਅਧਿਆਇ ੨

# ਗਾਥਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਤੇ ਛਪਾਈ ਦੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਤੇ ਛਪਾਈ ਦੀ ਗਾਥਾ ਦੇ ਪਿਛੋਕੜ ਵਿੱਚ ਗੁਰੂ ਨਾਨਕ ਪਾਤਸ਼ਾਹ ਜੀ ਦੀ ਹੱਥ-ਲਿਖਤ ਪੋਥੀ ਤੋਂ ਲੈ ਕੇ ਡਿਜ਼ੀਟਲ ਪ੍ਰਿੰਟਿੰਗ ਦੁਆਰਾ ਪ੍ਰਕਾਸ਼ਿਤ ੧੪੩੦ ਪੰਨਿਆਂ ਵਾਲੀ ਪਾਵਨ ਬੀੜ ਦੇ ਮੌਜੂਦਾ ਰੂਪ ਤਕ ਦਾ ਇਤਿਹਾਸ ਛੁਪਿਆ ਹੋਇਆ ਹੈ, ਜਿਹੜਾ ਪਾਵਨ ਬੀੜ ਦੀ ਗੁਰੂ-ਕਾਲ ਵਿੱਚ ਹੋਈ ਸੰਪਾਦਨਾ ਤੇ ਸੰਪੂਰਨਤਾ ਦੇ ਮਹਾਨ ਉਪਕਾਰੀ ਕਾਰਜ ਨੂੰ ਵੀ ਆਪਣੀ ਬੁੱਕਲ ਵਿੱਚ ਲਪੇਟੀ ਬੈਠਾ ਹੈ। ਸਾਰੇ ਜਾਣਦੇ ਹਨ ਕਿ ੧੯ਵੀਂ ਸਦੀ ਵਿੱਚ ਅੰਗਰੇਜ਼ਾਂ ਦੇ ਪੰਜਾਬ ਵਿੱਚ ਪ੍ਰਵੇਸ਼ ਕਰਨ ਉਪਰੰਤ ਹੀ ਪ੍ਰੈਸ (ਛਾਪਾਖ਼ਾਨਾ) ਚਾਲੂ ਹੋਇਆ। ਉਸ ਤੋਂ ਪਹਿਲਾਂ ਹਰ ਕਿਸਮ ਦੀਆਂ ਲਿਖਤਾਂ ਹੱਥੀਂ ਲਿਖੀਆਂ ਜਾਂਦੀਆਂ ਸਨ। ਅਜਿਹੇ ਕਿੱਤਾਕਾਰ ਲਿਖਾਰੀਆਂ ਨੂੰ 'ਕਾਤਿਬ' ਤੇ 'ਖ਼ੁਸ਼ਨਵੀਸ' ਵੀ ਆਖਿਆ ਜਾਂਦਾ ਸੀ। ਗੁਰੂ ਨਾਨਕ ਸਾਹਿਬ ਜੀ ਨੇ ਲਿਖਾਈ ਲਈ ਪੰਜ ਵਸਤੂਆਂ (ਕਾਗ਼ਜ਼, ਕਲਮ, ਦਵਾਤ, ਸਿਆਹੀ ਤੇ ਲਿਖਾਰੀ) ਲੋੜੀਂਦੀਆਂ ਮੰਨੀਆਂ ਹਨ। ਪ੍ਰੰਤੂ, ਗੁਰੂ ਦ੍ਰਿਸ਼ਟੀ ਵਿੱਚ ਉਹ ਧੰਨਤਾ ਦੀਆਂ ਪਾਤਰ ਤਾਂ ਹੀ ਹਨ, ਜੇ ਉਨ੍ਹਾਂ ਦੀ ਵਰਤੋਂ ਰੱਬੀ ਸਿਫ਼ਤਿ-ਸਾਲਾਹ ਲਿਖਣ ਲਈ ਹੋਵੇ। ਗੁਰਵਾਕ ਹੈ :

ਧੰਨੁ ਸੁ ਕਾਗਦੁ, ਕਲਮ ਧੰਨੁ; ਧਨੁ ਭਾਂਡਾ, ਧਨੁ ਮਸੁ ॥
ਧੰਨੁ ਲੇਖਾਰੀ ਨਾਨਕਾ; ਜਿਨਿ ਨਾਮੁ ਲਿਖਾਇਆ ਸਚੁ ॥

{ਗੁਰੂ ਗ੍ਰੰਥ ਸਾਹਿਬ-ਪੰ. ੧੨੯੧}

ਗੁਰੂ-ਕਾਲ ਵਿੱਚ ਕਾਗ਼ਜ਼ ਤੇ ਸਿਆਹੀ ਭਾਵੇਂ ਬਜ਼ਾਰ ਵਿੱਚ ਮਿਲਦੇ ਸਨ। ਪ੍ਰੰਤੂ, ਸਮੁੱਚੀ ਮਾਨਵਤਾ ਦੇ ਭਲੇ ਲਈ ਲਿਖੀ ਜਾ ਰਹੀ ਗੁਰਬਾਣੀ ਦੀ ਲਿਖਤ ਨੂੰ ਚਿਰਕਾਲੀ ਤੇ ਚਮਕਦਾਰ ਬਨਾਉਣ ਲਈ ਹੰਢਣਸਾਰ ਕਾਗ਼ਜ਼ ਤੇ ਵਧੀਆ ਕਿਸਮ ਦੀ ਸਿਆਹੀ ਲੋੜੀਂਦੇ ਸਨ। ਸ਼ਾਇਦ ਇਹੀ ਕਾਰਨ ਹੈ ਕਿ ਬਹੁਤੀਆਂ ਪ੍ਰਾਚੀਨ ਹੱਥ-ਲਿਖਤ ਬੀੜਾਂ ਵਿੱਚ ਜਿੱਥੇ ਸਿਆਹੀ ਬਨਾਉਣ ਦੀ ਸਮੱਗਰੀ ਸਮੇਤ

ਵਿਧੀ (ਢੰਗ) ਲਿਖੀ ਮਿਲਦੀ ਹੈ, ਉੱਥੇ ਜ਼ਿਆਦਾਤਰ ਕਾਗ਼ਜ਼ ਵੀ ਹੱਥੀਂ ਬਣਿਆ ਹੀ ਵਰਤਿਆ ਮਿਲਦਾ ਹੈ । ਜ਼ਿਲ੍ਹਾ ਸੀਤਾਪੁਰ (ਯੂ.ਪੀ.) ਅੰਦਰਲੇ ਪਿੰਡ ਵਿਸਵਾਂ ਦੇ ਗੁਰਦੁਆਰਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਵਿਖੇ ਸ਼ੋਭਨੀਕ ਬੀੜ ਵਿੱਚ ਸਿਆਹੀ ਦੀ ਵਿਸਤ੍ਰਿਤ ਵਿਧੀ ਲਿਖਣ ਉਪਰੰਤ ਲੇਖਕਾਂ ਦਾ ਇਉਂ ਭਰੋਸਾ ਬਨ੍ਹਾਇਆ ਹੈ : 'ਸਾਹੀ ਹੱਛੀ ਹੋਵੇਗੀ ਜੇ ਗੁਰੂ ਭਾਵੈ ਹਥ ਧੋਇ ਕੈ ਭਲੀਭਾਂਤ ਘੋਟਣੀ ॥' ਨਿੰਮ ਦੇ ਘੋਟਣੇ (ਡੰਡੇ) ਵਿੱਚ ਸੋਨੇ ਦੀ ਮੇਖ ਲਗਾ ਕੇ ਸਮੱਗਰੀ ਘੋਟੀ ਜਾਂਦੀ ਸੀ, ਤਾਂ ਕਿ ਸਿਆਹੀ ਚਮਕਦਾਰ ਬਣੇ ਅਤੇ ਕਾਗ਼ਜ਼ ਨੂੰ ਕੀੜਾ ਨਾ ਲੱਗੇ ।

ਹੱਥ-ਲਿਖਤ ਬੀੜਾਂ ਦੇ ਅਧੁਨਿਕ ਖੋਜੀ ਡਾ. ਅਮਰ ਸਿੰਘ ਲਿਖਦੇ ਹਨ : ਭਾਈ ਬੰਨੋ ਵਾਲੀ ਸ਼ਾਖ਼ ਦੀਆਂ ਬੀੜਾਂ ਦੀ ਰਾਗਮਾਲਾ ਤੋਂ ਬਾਅਦ ਸਮਾਪਤੀ ਆਮ ਤੌਰ 'ਤੇ ਸਿਆਹੀ ਦੀ ਬਿਧਿ ਨਾਲ ਹੀ ਹੁੰਦੀ ਹੈ ਪਰ ਕੁਝ ਬੀੜਾਂ ਵਿੱਚ ਇਸ ਦਾ ਸਥਾਨ ਤਤਕਰੇ ਦੇ ਅਖ਼ੀਰ ਵਿੱਚ ਵੀ ਹੈ ।...ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿੱਚ ਸ਼ਾਮਿਲ ਕੀਤੇ ਜਾਣ ਦਾ ਮੁਖ ਕਾਰਨ ਉਤਾਰਾ ਕਰਨ ਵਾਲੇ ਲਿਖਾਰੀ ਨੂੰ ਸਿਆਹੀ ਬਣਾਉਣ ਦੀ ਵਿਧੀ ਬਾਰੇ ਜਾਣਕਾਰੀ ਦੇਣਾ ਮੰਨਿਆ ਜਾ ਸਕਦਾ ਹੈ । {*ਹੱਥ-ਲਿਖਤ ਬੀੜਾਂ ਦੇ ਦਰਸ਼ਨ*, ਪੰਨਾ ੪੩} ਪੁਰਾਤਨ ਬੀੜਾਂ ਦੇ ਪਹਿਲੇ ਖੋਜਕਾਰ ਸ੍ਰ. ਜੀ.ਬੀ. ਸਿੰਘ ਦਾ ਮੱਤ ਹੈ ਕਿ ਇਹ ਸਿਆਹੀ ਦੇ ਨੁਸਖ਼ੇ ਨੂੰ ਬਚਾਣ ਦਾ ਇੱਕ ਚਾਰਾ ਹੈ । ਪਰ ਮੈਨੂੰ (ਜਾਚਕ) ਇਉਂ ਜਾਪਦਾ ਹੈ ਕਿ ਇਹ ਤਰੀਕਾ ਭਾਈ ਬੰਨੋ ਦੇ ਨਾਮ ਦੀ ਦੁਰਵਰਤੋਂ ਕਰ ਕੇ ਪਾਵਨ ਬੀੜਾਂ ਨੂੰ ਮਿਲਗੋਭਾ ਕਰਨ ਵਾਲੇ ਗੁਰੂ-ਦੋਖੀ ਟੋਲ੍ਹੇ ਲਈ ਬੜਾ ਸਹਾਇਕ ਸਿੱਧ ਹੋਇਆ । ਕਾਰਨ ਹੈ ਕਿ ਇਸ ਦੀ ਬਦੌਲਤ ਹੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ (ਸੰਨ ੧੬੭੫) ਪਿੱਛੋਂ ਭਾਈ ਬੰਨੋ ਵਾਲੀ ਰਲਿਆਂ ਭਰਪੂਰ ਸ਼ਾਖ਼ ਦਾ ਪ੍ਰਚਾਰ ਤੇ ਪ੍ਰਸਾਰ ਸਭ ਤੋਂ ਵਧੇਰੇ ਹੋਇਆ । ਸਭ ਤੋਂ ਜ਼ਿਆਦਾ ਉਤਾਰੇ ਉਸੇ ਬੀੜ ਦੇ ਹੀ ਮਿਲਦੇ ਹਨ ।

ਇਸੇ ਤਰ੍ਹਾਂ ਡਾ. ਸਾਹਿਬ ਨੇ ਬੀੜਾਂ ਦੇ ਕਾਗ਼ਜ਼ ਬਾਰੇ ਜਾਣਕਾਰੀ ਦਿੰਦਿਆਂ ਲਿਖਿਆ ਹੈ ਕਿ "ਸਾਰੇ ਹੀ ਹੱਥ-ਲਿਖਤ ਗ੍ਰੰਥਾਂ ਵਿੱਚ ਹੱਥ ਨਾਲ ਬਣੇ ਹੋਏ ਕਾਗ਼ਜ਼ ਦੀ ਵਰਤੋਂ ਕੀਤੀ ਮਿਲਦੀ ਹੈ । ਇਹ ਕਾਗ਼ਜ਼ ਬਹੁਤ ਅੱਛੀ ਕਿਸਮ ਦਾ, ਹੰਢਣਸਾਰ ਅਤੇ ਲੰਮੇ ਸਮੇਂ ਤਕ ਰਹਿਣ ਵਾਲਾ ਹੁੰਦਾ ਹੈ । ਇਹ ਕਾਗ਼ਜ਼ ਦੋ ਤਰ੍ਹਾਂ ਦਾ ਮੰਨਿਆ ਜਾਂਦਾ ਹੈ : ਬਹੁਤ ਪਤਲੇ, ਚਮਕਦਾਰ ਤੇ ਮੁਲਾਇਮ ਕਾਗ਼ਜ਼ ਨੂੰ ਕਸ਼ਮੀਰੀ ਕਾਗ਼ਜ਼ ਕਿਹਾ ਜਾਂਦਾ ਹੈ ਅਤੇ ਖੁਰਦਰੇ, ਚਮਕ ਰਹਿਤ ਅਤੇ ਮੋਟੇ ਨੂੰ ਲਾਹੌਰੀ ਕਾਗ਼ਜ਼ ਦੱਸਿਆ ਜਾਂਦਾ ਹੈ । ਆਮ ਤੌਰ 'ਤੇ ਇੱਕ ਬੀੜ ਵਿੱਚ ਇੱਕੋ ਤਰ੍ਹਾਂ ਦਾ ਕਾਗ਼ਜ਼ ਹੀ ਵਰਤਿਆ ਹੁੰਦਾ ਹੈ ਪਰ ਕਿਸੇ-ਕਿਸੇ ਬੀੜ ਵਿੱਚ

ਕਾਗ਼ਜ਼ ਇੱਕ ਤੋਂ ਜ਼ਿਆਦਾ ਕਿਸਮਾਂ ਦਾ ਹੀ ਵਰਤਿਆ ਮਿਲਦਾ ਹੈ। {*ਹੱਥ-ਲਿਖਤ ਬੀੜਾਂ ਦੇ ਦਰਸ਼ਨ, ਪੰਨਾ ੨੭*} ਪਰ, ਹੱਥ-ਲਿਖਤ ਪਾਵਨ ਬੀੜਾਂ ਦੇ ਦਰਸ਼ਨ ਕਰਦਿਆਂ ਦਾਸ (ਜਾਚਕ) ਇਸ ਨਤੀਜੇ 'ਤੇ ਪਹੁੰਚਾ ਹੈ ਕਿ ਆਮ ਕਰਕੇ ਕਾਗ਼ਜ਼ ਦੀ ਬਦਲੀ ਉਦੋਂ ਹੋਈ ਹੈ, ਜਦੋਂ ਕਿਸੇ ਬੀੜ ਦੀ ਮੁਰੰਮਤ ਦੇ ਬਹਾਨੇ ਜਿਲਦ ਖੋਲ੍ਹ ਕੇ ਨਾਵੇਂ ਮਹਲੇ ਦੀ ਬਾਣੀ ਪਾਈ ਜਾਂ ਬੀੜ ਖੋਲ੍ਹਣ ਦੀ ਅਸਮਰੱਥਾ ਮੌਕੇ ਉਹਦੇ ਪਿੱਛੇ ਨਵੇਂ ਪਤਰੇ ਪਾ ਕੇ ਨਾਵੇਂ ਮਹਲੇ ਦੀ ਬਾਣੀ ਦੇ ਨਾਲ ਭਾਈ ਬੰਨੋ ਵਾਲੀ ਕਾਨ੍ਹਪੁਰੀ ਬੀੜ ਦੀਆਂ ਰਤਨਮਾਲਾ ਤੇ ਰਾਗਮਾਲਾ ਵਰਗੀਆਂ ਵਾਧੂ ਰਚਨਾਵਾਂ ਬੀੜ ਦਾ ਹਿੱਸਾ ਬਣਾਈਆਂ।

ਇਸ ਪੱਖੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਆਰਟ ਗੈਲਰੀ ਵਿਖੇ ਖਾਤਾ ਨੰ. ੨੪੪ ਅਨੁਸਾਰ ਸੁਰੱਖਿਅਤ ਸੰਮਤ ੧੭੨੪ (ਸੰਨ ੧੬੬੭) ਵਿੱਚ ਸ੍ਰੀ ਜੋਗਰਾਜ ਦੇ ਹੱਥੀਂ ਲਿਖੀ ਬੀੜ ਦੇ ਦਰਸ਼ਨ ਵੀ ਕੀਤੇ ਜਾ ਸਕਦੇ ਹਨ। ਬੀੜ ਦੀ ਆਰੰਭਕ ਲਿਖਤ ਮੁਤਾਬਿਕ ਸੰਮਤ ੧੭੨੯ (ਸੰਨ ੧੬੭੨) ਵਿੱਚ ਭਾਈ ਜੋਗਰਾਜ ਦਾ ਦੇਹਾਂਤ ਹੋ ਗਿਆ ਸੀ। ਇਸ ਬੀੜ ਦੇ ਕੁੱਲ ਪਤਰੇ ੬੫੬ ਸਨ, ਪ੍ਰੰਤੂ ਨਾਵੇਂ ਮਹਲੇ ਦੀ ਬਾਣੀ ਤੇ ਹੋਰ ਵਾਧੂ ਰਚਨਾਵਾਂ ਦੇ ਰਲੇਵੇਂ ਕਾਰਨ ਹੁਣ ੭੯੭ ਹਨ। ਸੂਚੀ ਪਤ੍ਰ ਪੋਥੀ ਕੇ ਵੇਰਵੇ ਹੇਠ 'ਜਪੁ' ਦੀ ਪ੍ਰਤੀਕ ਪਤਿ ੩੧ (ਪਤਰਾ ਨੰ. ੩੧) ਹੈ ਅਤੇ 'ਸੋ ਦਰੁ' ਦੇ ਪੰਜ ਅਤੇ 'ਸੋ ਪੁਰਖੁ' ਸੰਗ੍ਰਹਿ ਦੇ ਚਾਰੇ ਸ਼ਬਦ ਪਤਿ ੩੩ 'ਤੇ ਦਰਜ ਹਨ। ਪਰ, ਨਵੇਂ ਲਿਖਾਰੀ ਨੇ ਮੂਲ-ਲਿਖਾਰੀ ਹੋਣ ਦਾ ਭੁਲੇਖਾ ਪਾਉਣ ਲਈ ਜਪੁ-ਜੀ ਦੇ ਅਰੰਭਕ ੩ ਪਤਰੇ ਲਿਖ ਕੇ ਨਵੇਂ ਪਾਏ ਹਨ, ਤਾਂ ਕਿ ਬੀੜ ਦੇ ਅੰਦਰਲੇ ਤੇ ਅੰਤਲੇ ਨਵੇਂ ਪਤਰਿਆਂ ਦੀ ਲਿਖਤ ਮੂਲ-ਲਿਖਾਰੀ ਦੀ ਹੀ ਜਾਪੇ। ਪਰ ਇਸ ਅਦਲਾ ਬਦਲੀ ਕਾਰਨ ਕਈ ਥਾਈਂ ਜਪੁ-ਜੀ ਵਾਂਗ ਪਤਰਿਆਂ ਦੇ ਨੰਬਰ ਉਸ ਨੂੰ ਅਲੋਪ ਵੀ ਰੱਖਣੇ ਪਏ ਹਨ ਅਤੇ ਕਈ ਥਾਈਂ ਕੱਟ ਕੇ ਨਵੇਂ ਵੀ ਲਿਖਣੇ ਪਏ।

ਮੂਲ-ਬੀੜ ਦੇ ਤਤਕਰੇ ਵਿੱਚ ਨਾਵੇਂ ਮਹਲ ਦੀ ਬਾਣੀ ਦਾ ਕੋਈ ਵੇਰਵਾ ਨਹੀਂ। ਰਾਗ ਬਿਭਾਸ ਪ੍ਰਭਾਤੀ ਤੋਂ ਪਿੱਛੋਂ ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਵਾਰਾਂ ਤੇ ਵਧੀਕ, ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫, ਸਵਯੇ ਭਟਾਂ ਕੇ, ਸਲੋਕ ਭਗਤ ਕਬੀਰ ਜੀ ਕੇ, ਸਲੋਕ ਸੇਖ ਫਰੀਦ ਕੇ - ਦੀ ਤਰਤੀਬ ਹੈ। ਭਾਵ, ਬੀੜ ਦੀ ਸਮਾਪਤੀ ਸ਼ੇਖ ਫਰੀਦ ਦੇ ਸਲੋਕਾਂ ਉੱਤੇ ਹੈ। ਪਰ, ਨਵੇਂ ਲਿਖਾਰੀ ਨੇ ਰਾਗ ਜੈਜਾਵੰਤੀ ਅੰਦਰਲੇ ਮਹਲਾ ੯ ਦੇ ਚਾਰ ਸ਼ਬਦ ਜੈਤਸਰੀ ਰਾਗ ਦੀ ਭਗਤ ਬਾਣੀ ਉਪਰੰਤ ਬਚੀ ਥਾਂ ਅਤੇ ਹਾਸ਼ੀਏ ਦੇ ਹੇਠਾਂ ਅਤੇ ਖੱਬੇ ਪਾਸੇ ਘਸੋੜ ਕੇ ਲਿਖੇ ਹਨ। ਜਿੱਥੇ ਕਿਸੇ ਰਾਗ ਦੀਆਂ ਅਸਟਪਦੀਆਂ ਤੋਂ ਪਹਿਲਾਂ ਥੋੜ੍ਹੀ ਥਾਂ ਬਚੀ, ਉੱਥੇ ਅਤੇ ਹਾਸ਼ੀਏ ਉੱਤੇ ਵਿੰਗੀਆਂ ਟੇਡੀਆਂ ਤੁਕਾਂ ਲਿਖ ਕੇ

ਨੌਵੇਂ ਮਹਲ ਦੀ ਬਾਣੀ ਚੜ੍ਹਾਈ ਹੋਈ ਹੈ। ਜਿਵੇਂ ੧੧੯ ਪਤਰੇ 'ਤੇ ਸੱਜੇ ਪਾਸੇ ਗਉੜੀ ਮਹਲਾ ੯ ਦੇ ਦੋ ਸ਼ਬਦ ਦਰਜ ਕੀਤੇ ਹੋਏ ਹਨ।

ਜਿਸ ਰਾਗ ਵਿੱਚ ਨਾਵੇਂ ਮਹਲ ਦੇ ਸ਼ਬਦ ਜ਼ਿਆਦਾ ਜਾਪੇ ਜਾਂ ਸ਼ਬਦ ਲਿਖਣ ਲਈ ਥਾਂ ਥੋੜ੍ਹੀ ਲੱਗੀ, ਉੱਥੇ ਨਵਾਂ ਪਤਰਾ ਪਾਉਣ ਤੋਂ ਵੀ ਸੰਕੋਚ ਨਹੀਂ ਕੀਤਾ। ਜਿਵੇਂ ਰਾਗ ਬਸੰਤ ਹਿੰਡੋਲ ਵਿੱਚ ਮਹਲਾ ੯ ਦੇ ਪੰਜਾਂ ਸ਼ਬਦਾਂ ਅਤੇ ਰਾਗ ਸਾਰੰਗ ਦੇ ੪ ਸ਼ਬਦਾਂ ਲਈ ਇੱਕ ਇੱਕ ਨਵਾਂ ਪਤਰਾ ਲਗਾਇਆ ਹੋਇਆ ਹੈ, ਪਰ ਸਾਰੰਗ ਰਾਗ ਵਾਲੇ ਪਤਰੇ ਦਾ ਪਿਛਲਾ ਪਾਸਾ ਖ਼ਾਲੀ ਹੈ। ਪਤਰਾ ਨੰ. ੬੫੭ ਤੋਂ ੬੮੭ ਤਕ ਨਵੀਂ ਲਿਖਤ ਦੇ ੩੧ ਪਤਰੇ ਨਵੇਂ ਪਾਏ ਗਏ ਹਨ। ਇਨ੍ਹਾਂ 'ਤੇ ਸਵਈਏ, ਸਲੋਕ ਵਾਰਾਂ ਤੇ ਵਧੀਕ ਵਾਲੇ ਮਃ ੧, ਮਃ ੩, ਮਃ ੪, ਮਃ ੫ ਅਤੇ ਸਲੋਕ ਮਹਲਾ ੯ ਤੇ ਮੁੰਦਾਵਣੀ ਲਿਖੇ ਹਨ। ਇਸ ਉਪਰੰਤ ਸੰਖੇਪ ਮੰਗਲ ਉਪਰ ਲਿਖ ਕੇ ਕੱਚੀ ਬਾਣੀ ਦੀਆਂ ਪੰਜ ਰਚਨਾਵਾਂ 'ਸਲੋਕ ਮਹਲਾ ੧ ॥ ਜਿਤ ਦਰਿ ਲਖ ਮਹੰਮਦਾ... ॥; ਸਲੋਕ ਮਹਲਾ ੧ ॥ ਬਾਇ ਆਤਸ ਆਬਿ ਖਾਕ... ॥; ਰਾਗ ਰਾਮਕਲੀ ਰਤਨਮਾਲਾ ਮਹਲਾ ੧ ॥ ਆਸਨੁ ਸਾਧਿ ਨਿਰਾਲਮ... ॥; ਹਕੀਕਤ ਰਾਹੁ ਮੁਕਾਮ ਰਾਜੇ ਸਿਵਨਾਭ ਕੀ ॥ (ਵਾਰਤਕ);' ਅਤੇ ਅੰਤ ਵਿੱਚ 'ਰਾਗਮਾਲਾ ॥ ਰਾਗ ਏਕ... ॥' ਵਾਧੂ ਜੋੜੀਆਂ ਹਨ।

{ਵੇਖੋ ! ਭਾਈ ਜੋਗਰਾਜ ਵਾਲੀ ਬੀੜ ਯੂ.ਪੀ.ਏ. ੨੪੪ ਦੇ ਚਿਤ੍ਰ ਨੰ. ੨-੧, ੨-੨, ੨-੩, ੨-੪}

ਸ੍ਰੀ ਕਰਤਾਰਪੁਰ ਵਾਲੀ ਅਜੋਕੀ ਬੀੜ ਦੇ ਤਤਕਰੇ ਵਿੱਚ ਵੀ ਇਨ੍ਹਾਂ ਰਚਨਾਵਾਂ ਦੀ ਸੰਖੇਪ ਪ੍ਰਤੀਕ ਮਿਲਦੀ ਹੈ। ਜਿਵੇਂ : ੯੭੪ ਰਾਗਮਾਲਾ ਤਥਾ ਸਿਘਲ ਦੀਪ ਕੀ (ਸੱਜੇ ਹਾਸ਼ੀਏ ਵਿੱਚ ਉੱਪਰ ਨੂੰ ਟੇਡਾ ਲਿਖਿਆ) ਸਿਵਨਾਭ ਰਾਜੇ ਕੀ ਬਿਧਿ ॥ ('ਬਿਧਿ' ਲਫ਼ਜ਼ ਤੋਂ ਸਿਆਹੀ ਕੀ ਬਿਧਿ ਲਿਖੀ ਹੋਣ ਦਾ ਇਸ਼ਾਰਾ ਮਿਲਦਾ ਹੈ।) ਪਰ ਬੀੜ ਦੇ ਪਾਠ ਦੀ ਲਿਖਤ ਅੰਦਰ ਅੰਤ ਵਿੱਚ ਪਤਰਾ ਨੰ. ੯੭੪ ਦੇ ਸੱਜੇ ਪਾਸੇ ਕੇਵਲ 'ਰਾਗਮਾਲਾ' ਦੀ ਹੀ ਲਿਖਤ ਹੈ। ਇਸ ਪਤਰੇ ਦਾ ਖੱਬਾ ਪਾਸਾ ਵੀ ਖ਼ਾਲੀ ਹੈ ਅਤੇ ਪਿਛਲਾ ਵੀ। ਇਸ ਤੋਂ ਪਿੱਛੋਂ ਹੋਰ ਕੋਈ ਰਚਨਾ ਨਹੀਂ। 'ਮੁੰਦਾਵਣੀ' ਪਤਰਾ ਨੰ. ੯੭੨ 'ਤੇ ਹੈ। ਪਤਰਾ ਨੰ. ੯੭੩ ਨਹੀਂ ਹੈ। ਨਵੇਂ ਹਾਸ਼ੀਏ ਤੋਂ ਪਿੱਛੋਂ ਬਹੁਤੇ ਪਤਰਾ ਨੰ. ਵੀ ਨਵੀਂ ਤੇ ਬਰੀਕ ਕਲਮ ਦੇ ਹਨ। ਡਾ. ਅਮਰ ਸਿੰਘ ਲਿਖਦੇ ਹਨ : "ਭਾਈ ਬੰਨੋ ਵਾਲੀ ਸ਼ਾਖ਼ ਦੀਆਂ ਬੀੜਾਂ ਵਿੱਚ ਮੁੰਦਾਵਣੀ ਤੋਂ ਬਾਅਦ ਅਤੇ ਰਾਗਮਾਲਾ ਤੋਂ ਪਹਿਲਾਂ ਚਾਰ ਵਾਧੂ ਰਚਨਾਵਾਂ ਦਰਜ ਹੋਈਆਂ ਮਿਲਦੀਆਂ ਹਨ ਅਤੇ ਇਨ੍ਹਾਂ ਵਿੱਚੋਂ ਤਿੰਨ ਮਹਲਾ ੧ ਨਾਲ ਜੋੜੀਆਂ ਗਈਆਂ ਹਨ।" {*ਹੱਥ-ਲਿਖਤ ਬੀੜਾਂ ਦੇ ਦਰਸ਼ਨ*, ਪੰਨਾ ੩੫}

{ਵੇਖੋ ਕਰਤਾਰਪੁਰੀ ਬੀੜ ਦੇ ਤਤਕਰੇ ਵਾਲੇ ਪਤਰੇ ਦਾ ਚਿਤ੍ਰ ਨੰ. ੨-੪ ਏ}

ਗੁਰਬਾਣੀ ਦੇ ਖੋਜੀ ਵਿਦਵਾਨਾਂ ਦੀਆਂ ਮੌਜੂਦਾ ਲਿਖਤਾਂ ਅਤੇ ਗੁਰੂ-ਕਾਲ ਦੇ ਇਤਿਹਸਕ ਸ੍ਰੋਤਾਂ ਤੋਂ ਨਿਸ਼ਚੇ ਹੁੰਦਾ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਰੂਹਾਨੀ-ਖ਼ਜ਼ਾਨੇ ਦੀ ਸੰਭਾਲ ਦਾ ਮੁੱਢਲਾ ਕਾਰਜ ਗੁਰੂ ਨਾਨਕ ਪਾਤਸ਼ਾਹ ਜੀ ਨੇ ਖ਼ੁਦ ਆਪਣੇ ਹੱਥੀਂ ਕੀਤਾ। ਸਤਿਗੁਰੂ ਜੀ ਨੇ ਆਪਣੀ ਅਤੇ ਦੇਸ਼ ਭਰ ਦੇ ਐਸੇ ਭਗਤਾਂ ਦੀ ਬਾਣੀ ਨੂੰ ਹੱਥੀਂ ਲਿਖ ਕੇ 'ਪੋਥੀ' (ਕਿਤਾਬ) ਦੇ ਰੂਪ ਵਿੱਚ ਸੰਭਾਲਿਆ, ਜਿਹੜੇ ਇੱਕ ਸਰਬ-ਵਿਆਪੀ ਅਕਾਲ-ਪੁਰਖ ਦੇ ਉਪਾਸ਼ਕ ਤੇ ਮਨੁੱਖੀ ਸਮਾਨਤਾ ਦੇ ਹਾਮੀ ਸਨ। 'ਪੁਰਾਤਨ ਜਨਮ ਸਾਖੀ' ਮੁਤਾਬਿਕ ਹਜ਼ੂਰ ਦੀਆਂ ਪ੍ਰਚਾਰ ਉਦਾਸੀਆਂ ਵੇਲੇ ਉਨ੍ਹਾਂ ਦੇ ਮਾਨਵ ਭਲਾਈ ਵਾਲੇ ਇਸ ਕੰਮ ਵਿੱਚ ਭਾਈ ਸੈਦੋ, ਭਾਈ ਹਸੂ ਤੇ ਭਾਈ ਸੀਹਾਂ ਵੀ ਲੇਖਾਰੀ ਵਜੋਂ ਆਪਣਾ ਯੋਗਦਾਨ ਪਾਉਂਦੇ ਰਹੇ। ਸ੍ਰੀ ਕਰਤਾਰਪੁਰ (ਪਾਕਿਸਤਾਨ) ਵਿਖੇ ਭਾਈ ਲਹਿਣਾ ਜੀ ਤੋਂ ਵੀ ਲਿਖਣ ਦੀ ਸੇਵਾ ਲਈ।

ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਕ੍ਰਿਤ *'ਸ੍ਰੀ ਨਾਨਕ ਪ੍ਰਕਾਸ਼'* ਵਿਖੇ ਭਾਈ ਲਹਿਣਾ ਜੀ ਦੁਆਰਾ ਤਰਤੀਬ ਦੇ ਕੇ ਮੂਲ-ਮੰਤ੍ਰ ਸੁਧਾਰਨ ਅਤੇ ਗੁਰ ਨਾਨਕ-ਬਾਣੀ 'ਚੋਂ ਚੁਣ-ਚੁਣ ਕੇ ਜਪੁ-ਜੀ ਸੰਕਲਿਤ ਕਰਨ ਦਾ ਵਿਸ਼ੇਸ਼ ਹਵਾਲਾ ਹੈ। ਗੁਰੂ ਨਾਨਕ ਪਾਤਸ਼ਾਹ ਭਾਈ ਲਹਿਣਾ (ਗੁਰੂ ਅੰਗਦ) ਜੀ ਨੂੰ 'ਗੁਨਖਾਨੀ' (ਗੁਣਾਂ ਦੀ ਖਾਨ) ਕਹਿ ਕੇ ਇਉਂ ਸੰਬੋਧਿਤ ਹੁੰਦੇ ਹਨ:

ਅਬ ਤੁਮ ਜਗਤ ਉਧਾਰਨ ਕਾਰਨ। ਮੂਲ ਮੰਤ੍ਰ ਸ਼ੁਭ ਕਰਹੁ ਸੁਧਾਰਨ।੯੨।
ਮਮ ਬਾਨੀ ਗੁਨਖਾਨੀ! ਦੇਖਾ। ਲੀਜੈ ਬੀਨੈ ਬੀਨ ਵਿਸ਼ੇਖਾ।
ਹਮਹਿ ਸੁਨਾਵਤ ਜਾਉ ਉਚਾਰਾ। ਬੰਧ ਮਿਰਜਾਦ ਕਰਹੁ ਉਪਕਾਰਾ।੯੩।

ਹਜ਼ੂਰ ਦਾ ਹੁਕਮ ਸੁਣਨ ਉਪਰੰਤ:

ਸੁਨਿ ਸ੍ਰੀ ਅੰਗਦ ਬੰਦਨ ਠਾਨੀ।
ਬੀਨ ਬੀਨ ਨੀਕੇ ਗੁਰਬਾਨੀ।
ਆਨਿ ਸੁਨਾਵਨ ਕੀਨ ਸੁਹਾਨੀ।
ਤਬ 'ਜਪੁ' ਨਾਮ ਧਰਿਓ ਗੁਨਖਾਨੀ।੯੫।

ਇਸ ਪ੍ਰਕਾਰ 'ਧੁਰ ਕੀ ਬਾਨੀ' ਦੀ ਜੋ ਹੱਥ-ਲਿਖਤ ਪਾਵਨ ਪੋਥੀ ਤਿਆਰ ਹੋਈ, ਉਸ ਨੂੰ ਸਤਿਗੁਰੂ ਜੀ ਹਜ਼ੂਰ ਨੇ ਸਦਾ ਆਪਣੇ ਪਾਸ ਸੰਭਾਲ ਕੇ ਰੱਖਿਆ। ਮੱਕੇ (ਕਾਅਬੇ) ਦੀ ਯਾਤਰਾ ਮੌਕੇ ਵੀ ਉਹ ਪੋਥੀ ਉਨ੍ਹਾਂ ਦੇ ਪਾਸ ਮੌਜੂਦ ਸੀ। ਭਾਈ ਗੁਰਦਾਸ ਜੀ ਰਚਿਤ ਵਾਰਾਂ 'ਚੋਂ ਪਹਿਲੀ ਵਾਰ ਦੀਆਂ ੩੨ ਅਤੇ ੩੩

ਨੰਬਰ ਪਉੜੀਆਂ ਵਿੱਚ ਦੋ ਵਾਰ ਬਾਬੇ ਦੀ 'ਕਿਤਾਬ' ਦਾ ਹਵਾਲਾ ਹੋਣਾ ਪੋਥੀ ਦੀ ਉਪਰੋਕਤ ਮੌਜੂਦਗੀ ਦੀ ਵਿਸ਼ੇਸ਼ ਗਵਾਹੀ ਭਰਦਾ ਹੈ। ਅਰਬੀ ਭਾਸ਼ਾ ਦੀ ਇਸਲਾਮਿਕ ਸ਼ਬਦਾਵਲੀ ਨਾਲ ਭਰਪੂਰ ਹਵਾਲਾ-ਜਨਕ ਉਹ ਤੁਕਾਂ ਇਸ ਪ੍ਰਕਾਰ ਹਨ :

ਆਸਾ ਹਥਿ, ਕਿਤਾਬ ਕਛਿ, ਕੂਜਾ ਬਾਂਗ ਮੁਸਲਾ ਧਾਰੀ।

{ਵਾਰ ੧, ਪਉੜੀ ੩੨/੨}

ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਾਨੋਈ।

{ਵਾਰ ੧, ਪਉੜੀ ੩੩/੩}

'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਵਿਖੇ ਅੰਕਿਤ ਰੱਬੀ-ਭੱਟ ਭਾਈ ਨਲ੍ਯ ਜੀ ਦੁਆਰਾ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਉਸਤਤ ਵਿੱਚ ਉਚਾਰਣ ਕੀਤੇ ਪਾਵਨ ਸਵਈਆਂ ਵਿਚਲੇ ਵਾਕ "ਗੁਰ ਅੰਗਦਿ ਦੀਅਉ ਨਿਧਾਨੁ, ਅਕਥ ਕਥਾ ਗਿਆਨੁ... ॥" {ਪੰਨਾ ੧੩੯੯}; ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ ਬਾਬਾ ਸੁੰਦਰ ਜੀ ਦੀ ਅੱਖੀਂ ਡਿੱਠੀ ਅਤੇ ਹੱਥੀਂ ਲਿਖੀ ਗਵਾਹੀ 'ਰਾਮਕਲੀ ਸਦੁ' ਦੇ ਬਚਨ "ਰਾਮਦਾਸ ਸੋਢੀ ਤਿਲਕੁ ਦੀਆ, **ਗੁਰ ਸਬਦੁ** ਸਚੁ ਨੀਸਾਣੁ ਜੀਉ ॥" {ਪੰਨਾ ੯੨੩} ਅਤੇ ਅੱਗੇ ਲਿਖੀਆਂ ਇਤਿਹਾਸਕ ਲਿਖਤਾਂ ਦੇ ਚਾਨਣ ਵਿੱਚ ਕੋਈ ਭੁਲੇਖਾ ਨਹੀਂ ਰਹਿੰਦਾ ਕਿ ਗੁਰੂ ਨਾਨਕ ਸਾਹਿਬ ਜੀ ਦੇ ਗੁਰੂ ਅੰਗਦ ਸਾਹਿਬ ਜੀ ਨੂੰ ਗੁਰਿਆਈ ਦੀ ਬਖ਼ਸ਼ਿਸ਼ ਕਰਨ ਵਾਂਗ ਹੀ ਸਾਰੇ ਗੁਰੂ ਸਾਹਿਬਾਨ ਗੁਰਿਆਈ ਦੇ ਰਸਮੀ ਟਿੱਕੇ (ਤਿਲਕ) ਵਜੋਂ ਉਪਰੋਕਤ ਪੋਥੀ ਦੇ ਰੂਪ ਵਿੱਚ ਸੰਭਾਲੇ 'ਅਕੱਥ ਕਥਾ ਗਿਆਨ' ਦੇ ਗੁਰਸ਼ਬਦ-ਭੰਡਾਰ ਦੀ ਸਉਂਪਣਾ ਕਰਦੇ ਰਹੇ।

ਪ੍ਰੋ. ਪਿਆਰਾ ਸਿੰਘ 'ਪਦਮ' ਮੁਤਾਬਿਕ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਵਿਖੇ 'ਗੋਸ਼ਟਿ ਸ੍ਰੀ ਮਿਹਰਵਾਨ ਜੀ ਕੀ' ਦਾ ਹੱਥ-ਲਿਖਤ ਖਰੜਾ ਨੰ. ੨੫੨੭ ਮੌਜੂਦ ਹੈ। ਇਹ ਲਿਖਤ ਬਾਬਾ ਹਰਿ ਜੀ ਦੀ ਹੈ, ਜੋ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਵੱਡੇ ਭਰਾਤਾ ਬਾਬਾ ਪ੍ਰਿਥੀਚੰਦ ਦੇ ਪੋਤੇ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮਕਾਲੀ ਸਨ। ਉਸ ਅੰਦਰਲੇ ਹੇਠ ਲਿਖੇ ਵਾਕ ਸਪੱਸ਼ਟ ਕਰਦੇ ਹਨ ਕਿ ਗੁਰੂ ਨਾਨਕ ਦਰਬਾਰ ਵਿਖੇ ਗੁਰਿਆਈ ਬਖ਼ਸ਼ਣ ਦੀ ਰਸਮ ਵਿੱਚ 'ਸ਼ਬਦ-ਭੰਡਾਰ ਦੀ ਸਉਂਪਣਾ' ਸਦਾ ਹੀ ਵਿਸ਼ੇਸ਼ ਅੰਗ ਬਣਿਆ ਰਿਹਾ। ਜਿਵੇਂ :

"ਤਬਿ ਗੁਰੂ ਬਾਬਾ ਨਾਨਕ ਜੀ ਗੁਰੂ ਅੰਗਦ ਕਉ **ਸਬਦੁ ਕੀ ਥਾਪਨਾ** ਦੇ ਕਰ ਸੰਮਤ ੧੫੯੫ ਅੱਸੂ ਵਦੀ ਦਸਮੀ ਕਉ ਆਪ ਸਚੇ ਖੰਡ ਕਉ ਸਿਧਾਰੇ।" {ਪਤਰਾ ਨੰ. ੪}

"ਤਬਿ ਗੁਰੂ ਅੰਗਦ ਜੀ ਕੇ ਪੀਛੇ ਬਾਈ ਬਰਸ, ਪੰਜ ਮਹੀਨੇ, ਯਾਰਾ ਦਿਨ ਗੁਰੂ ਅਮਰਦਾਸ ਸੈਸਾਰ ਕੇ ਵਿਖੈ ਭਗਤ ਕਮਾਈ ਅਰੁ ਸਬਦ ਕੀ ਥਾਪਨਾ ਗੁਰੂ ਰਾਮਦਾਸ ਜੀ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ।"

{ਪਤਰਾ ਨੰ. ੬}

"ਤਬਿ ਗੁਰੂ ਰਾਮਦਾਸ ਸੰਮਤ ੧੬੩੮ ਭਾਦਉ ਸੁਦੀ ਤਿੰਨ ਸਬਦ ਕੀ ਥਾਪਨਾ ਗੁਰੂ ਅਰਜਨ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ।"

*ਪੁਰਾਤਨ ਜਨਮ ਸਾਖੀ ਅਤੇ ਭਾਈ ਬਾਲੇ ਵਾਲੀ ਜਨਮ ਸਾਖੀ* ਵੀ ਉਪਰੋਕਤ ਹਕੀਕਤ ਦੀ ਜ਼ੋਰਦਾਰ ਗਵਾਹੀ ਭਰਦੀਆਂ ਹਨ। ਜਿਵੇਂ:

"ਤਿਤੁ ਮਹਿਲ ਜੋ ਸਬਦੁ ਹੋਆ ਸੋ ਪੋਥੀ ਜੁ ਬਾਨਿ (ਬਾਣੀ ਦੀ ਪੋਥੀ) ਗੁਰੂ ਅੰਗਦ ਜੋਗ ਮਿਲੀ।" {ਪੁਰਾਤਨ ਜਨਮ ਸਾਖੀ, ਪੰਨਾ ੨੦੭}

"ਪ੍ਰਸਿੰਨ ਹੋ ਕਰ ਬਾਣੀ ਕਾ ਖਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ।"

{ਵੱਡੀ ਜਨਮ ਸਾਖੀ ਭਾਈ ਬਾਲਾ, ਪੰਨਾ ੬੧੬}

'*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*' ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਵੀ ਪਹਿਲੇ ਪੰਜ ਗੁਰੂ-ਸਾਹਿਬਾਨ ਦੀ ਬਾਣੀ ਅਤੇ ਭਗਤ-ਬਾਣੀ ਦੇ ਆਪਸੀ ਮਿਲਾਨ ਤੋਂ ਉਪਰੋਕਤ ਨਤੀਜੇ 'ਤੇ ਹੀ ਪਹੁੰਚੇ ਸਨ। 'ਸਿੰਘ ਬ੍ਰਦਰਜ਼ ਅੰਮ੍ਰਿਤਸਰ' ਦੁਆਰਾ ਪ੍ਰਕਾਸ਼ਿਤ ਪੁਸਤਕ 'ਆਦਿ ਬੀੜ ਬਾਰੇ' (ਗਿਆਰ੍ਹਵੀਂ ਐਡੀਸ਼ਨ, ਮਾਰਚ ੨੦੧੧) ਵਿੱਚ ਲਿਖਦੇ ਹਨ: ਸਭ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਟਾਕਰਾ ਗੁਰੂ ਨਾਨਕ ਸਾਹਿਬ ਦੀ ਬਾਣੀ ਨਾਲ ਕਰਨਾ ਹੈ। ਗੁਰੂ ਅੰਗਦ ਸਾਹਿਬ ਦੀ ਬਾਣੀ ਬਹੁਤ ਥੋੜ੍ਹੀ ਹੈ, ਸਿਰਫ਼ ੬੩ ਸਲੋਕ। ਇਸ ਵਾਸਤੇ ਇਨ੍ਹਾਂ ਦੀ ਬਾਣੀ ਵਿੱਚੋਂ ਸਾਂਝ ਦੀਆਂ ਵੰਨਗੀਆਂ ਬਹੁਤ ਥੋੜ੍ਹੀਆਂ ਪੇਸ਼ ਕੀਤੀਆਂ ਜਾਣਗੀਆਂ। ਪਰ ਇਹ ਥੋੜ੍ਹੀਆਂ ਵੰਨਗੀਆਂ ਸਾਫ਼ ਇਹ ਦੱਸਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅੰਗਦ ਦੇਵ ਜੀ ਪਾਸ ਮੌਜੂਦ ਸੀ।" {ਪੰਨਾ ੩੭} "ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਗੁਰੂ ਅਮਰਦਾਸ ਜੀ ਦੇ ਪਾਸ ਸੀ। ਇਸੇ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰੂ ਅਮਰਦਾਸ ਜੀ ਨੇ ਆਪ ਭੀ ਬਾਣੀ ਲਿਖੀ। ਪਹਿਲੇ ਗੁਰ-ਵਿਅਕਤੀਆਂ ਦੀ ਬਾਣੀ ਸਮੇਤ ਇਹ ਆਪਣੀ ਬਾਣੀ ਭੀ ਉਹਨਾਂ ਗੁਰੂ ਰਾਮਦਾਸ ਜੀ ਦੇ ਹਵਾਲੇ ਕੀਤੀ ਸੀ, ਕਿਉਂਕਿ... ਗੁਰੂ ਰਾਮਦਾਸ ਜੀ ਦੀ ਬਾਣੀ ਵਿੱਚ ਭੀ ਪਹਿਲੇ ਗੁਰ-ਮਹਲਾਂ ਦੀ ਬਾਣੀ ਦੀ ਕਾਫ਼ੀ ਡੂੰਘੀ ਸਾਂਝ ਹੈ। ਇਸੇ ਤਰ੍ਹਾਂ ਇਹ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਤਕ ਅੱਪੜ ਗਈ।" {ਪੰਨਾ ੭੬}

ਪੁਰਾਤਨ ਹੱਥ-ਲਿਖਤ ਬੀੜਾਂ ਦੇ ਤਤਕਰੇ ਤੋਂ ਪ੍ਰਮਾਣਿਤ ਹੁੰਦਾ ਹੈ ਕਿ ਸ੍ਰੀ

ਗੁਰੂ ਰਾਮਦਾਸ ਜੀ ਮਹਾਰਾਜ ਵੀ ਆਪਣੇ ਹੱਥੀਂ ਬਾਣੀ ਲਿਖਦੇ ਰਹੇ। ਜਿਵੇਂ ਸ੍ਰੀ ਕਰਤਾਰਪੁਰੀ ਮੌਜੂਦਾ ਬੀੜ (ਲਿਖਾਰੀ ਮੁਤਾਬਿਕ ਲਿਖਤ ਸੰਮਤ ੧੬੬੧) ਵਿੱਚ 'ਜਪੁ' ਬਾਣੀ ਦੀ ਪ੍ਰਤੀਕ ਵਜੋਂ ਦਰਜ ਹੈ : 'ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲੁ'। {ਵੇਖੋ ! ਚਿਤ੍ਰ ਨੰ. ੨-੪ ਬੀ} ਭਾਈ ਬਿਧੀਚੰਦ ਜੀ ਵਾਲੀ ਸੁਰਸਿੰਘੀ ਬੀੜ ਵਿੱਚ ਲਿਖਿਆ ਹੈ : 'ਜਪੁ ਸ੍ਰੀ ਸਤਿਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲੁ'। {ਵੇਖੋ ! ਚਿਤ੍ਰ ਨੰ. ੧-੩ ਏ} ਬਾਬਾ ਰਾਮਰਾਇ ਦੀ ਸੰਪਰਦਾ ਦੇ ਲਿਖਾਰੀ ਦੁਆਰਾ ਸੰਨ ੧੬੯੫ ਵਿਖੇ ਲਿਖੀ ਪਾਵਨ ਬੀੜ ਵਿੱਚ ਲਿਖਤ ਹੈ : 'ਜਪੁ ਸ੍ਰੀ ਸਤਿਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲੁ'। ਭਾਵ, ਇਨ੍ਹਾਂ ਬੀੜਾਂ ਵਿੱਚ ਜਪੁ-ਜੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਲਿਖਤ ਦਾ ਉਤਾਰਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਦੇ ਹੱਥ-ਲਿਖਤ MSG-65 ਗ੍ਰੰਥ, ਜਿਸ ਦੇ ਅੰਤ ਵਿੱਚ ਬੀੜ ਲਿਖਣ ਦਾ ਸਮਾਂ 'ਸੰਮਤੁ ੧੮੫੨ (੧੭੯੫ ਈ.) ਦਰਜ ਹੈ। ਇਸ ਦੇ ਤਤਕਰੇ ਵਿੱਚ 'ਜਪੁ' ਬਾਣੀ ਦੀ ਪ੍ਰਤੀਕ ਵਜੋਂ : 'ਜਪੁ ਗੁਰੂ ਰਾਮਦਾਸ ਜੀਉ ਕਿਆ ਦਸਤਖ਼ਤ ਕਾ ਨਕਲ ਥਾ ਤਿਸ ਕਾ ਨਕਲੁ ਨਕਲ ਕਾ ਨਕਲੁ ਨਕਲੁ ੫' ਲਿਖਿਆ ਹੈ। ਇਸ ਦਾ ਭਾਵਾਰਥ ਹੈ ਕਿ ਗੁਰੂ ਪੰਚਮ ਪਾਤਸ਼ਾਹ ਦੁਆਰਾ ਸੰਪਾਦਿਤ ਕਰਵਾਈ 'ਪੋਥੀ' (ਆਦਿ ਬੀੜ) ਸਾਹਿਬ ਵਾਲੇ ਜਪੁ-ਜੀ ਦਾ ਇਹ ਚੌਥੀ ਥਾਂ ਉਤਾਰਾ ਹੈ।

ਜਦੋਂ ਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੀ ਬਦੌਲਤ ਪ੍ਰੋ. ਪ੍ਰੀਤਮ ਸਿੰਘ ਜੀ ਦੁਆਰਾ ਸੰਪਾਦਿਤ ਪੁਸਤਕ 'ਅਹੀਆਪੁਰ ਵਾਲੀ ਪੋਥੀ' (ਪ੍ਰਕਾਸ਼ਿਤ ਸੰਨ ੧੯੯੮) ਦੇ ਨਾਮ ਹੇਠ ਪ੍ਰਕਾਸ਼ਿਤ ਨਹੀਂ ਸੀ ਹੋਈ, ਤਦੋਂ ਤਕ ਤਾਂ ਪ੍ਰੋ. ਸਾਹਿਬ ਸਿੰਘ ਜੀ ਦੇ ਉਪਰੋਕਤ ਨਿਰਣੈ ਨੂੰ ਦਰਕਿਨਾਰ ਕਰ ਕੇ ਅਜਿਹਾ ਵੀ ਮੰਨਿਆ ਜਾਂਦਾ ਰਿਹਾ ਕਿ ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਹੀ ਗੁਰੂ ਪੰਚਮ ਪਾਤਸ਼ਾਹ ਦੁਆਰਾ ਸੰਪਾਦਿਤ 'ਪੋਥੀ' ਸਾਹਿਬ ਦਾ ਅਧਾਰ ਬਣੀਆਂ ਸਨ। ਪਰ, ਹੁਣ ਜਦੋਂ ਪ੍ਰੋ. ਪ੍ਰੀਤਮ ਸਿੰਘ ਹੁਰਾਂ ਨੇ 'ਅਹੀਆਪੁਰ ਵਾਲੀ ਪੋਥੀ' ਦੇ ਨਾਂ ਹੇਠ ਇਨ੍ਹਾਂ ਪੋਥੀਆਂ ਵਿਚਲੀ ਬਾਣੀ ਦੀ ਇੱਕ-ਇੱਕ ਤੁਕ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਮਿਲਾਨ ਕਰ ਕੇ ਅਧਿਐਨ ਕੀਤਾ, ਤਾਂ ਉਨ੍ਹਾਂ ਇਸ ਪੁਸਤਕ ਦੀ ਭੂਮਿਕਾ ਵਿੱਚ ਹੇਠ ਲਿਖਿਆ ਸਪੱਸ਼ਟ ਨਿਰਣਾ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢਲੇ ਰੂਪ ਪੋਥੀ ਸਾਹਿਬ (ਆਦਿ ਬੀੜ) ਦੀ ਸੰਪਾਦਨਾ ਮੌਕੇ ਬਾਬਾ ਮੋਹਣ ਵਾਲੀਆਂ (ਅਹੀਆਪੁਰ ਜਾਂ ਸ੍ਰੀ ਗੋਇੰਦਵਾਲ ਵਾਲੀਆਂ) ਪੋਥੀਆਂ ਦੀ ਵਰਤੋਂ ਨਹੀਂ ਸੀ ਕੀਤੀ ਗਈ। ਉਨ੍ਹਾਂ ਦੀ ਲਿਖਤ ਹੈ :

> ਮੈਂ ਜਿਨ੍ਹਾਂ ਨਤੀਜਿਆਂ ਉੱਤੇ ਪਹੁੰਚ ਸਕਿਆ ਹਾਂ, ਉਨ੍ਹਾਂ ਵੱਲ ਪਹੁੰਚਣ ਲਈ ਮੈਂ ਕਿਸੇ ਤੱਥ ਨੂੰ ਦਬਾਉਣ, ਵਿਗਾੜਨ, ਮਰੋੜਨ ਜਾਂ ਸੋਧ-ਸਵਾਰ ਕੇ ਪੇਸ਼ ਕਰਨ ਦਾ ਜਤਨ ਨਹੀਂ ਕੀਤਾ ਤੇ ਨਾ ਹੀ ਉਸ ਨੂੰ ਖਿੱਚ-ਧੂਹ ਕੇ ਆਪਣੇ ਪੱਖ ਵਿੱਚ ਭੁਗਤਾਉਣ ਉੱਤੇ ਹੀ ਜ਼ੋਰ ਲਾਇਆ ਹੈ। ਕੰਮ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਇਹ ਮਨ ਬਿਲਕੁਲ ਨਹੀਂ ਸੀ ਬਣਾਇਆ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਰ ਹਾਲਤ ਵਿੱਚ (ਇਸ) ਪੋਥੀ ਦੀ ਲਾਗ ਤੋਂ ਬਚਾਉਣਾ ਹੈ, ਪਰ ਜਿਉਂ ਜਿਉਂ ਕੰਮ ਅੱਗੇ ਵਧਦਾ ਗਿਆ, 'ਪੋਥੀ' ਬਦੋ-ਬਦੀ ਮੈਨੂੰ ਇਸ ਨਤੀਜੇ ਵੱਲ ਧੂੰਹਦੀ ਗਈ ਕਿ "ਮੇਰੀ ਆਪਣੀ ਇੱਕ ਸੁਤੰਤਰ ਹਸਤੀ ਹੈ ਜੋ 'ਆਦਿ ਬੀੜ' ਨਾਲੋਂ ਵੱਖਰੀ ਹੈ। ਮੈਂ ਨਿਮਾਣੀ ਸਹੀ, ਮੇਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਕੀ ਮੁਕਾਬਲਾ ਹੈ ? ਪਰ ਅਸੀਂ ਦੋਵੇਂ ਵੱਖ ਵੱਖ ਰਾਹਾਂ ਉੱਤੇ ਤੁਰੇ ਵੱਖ ਵੱਖ ਪਾਂਧੀ ਹਾਂ, ਤੁਸੀਂ ਮੇਰੀ ਹਸਤੀ ਨੂੰ ਮਧੋਲਣ ਤੇ ਨਾਲ ਹੀ 'ਆਦਿ ਬੀੜ' ਦੀ ਪਾਵਨਤਾ ਨੂੰ ਗੰਦਲਾਉਣ ਉੱਤੇ ਕਿਉਂ ਜ਼ੋਰ ਲਾ ਰਹੇ ਹੋ।" {ਪੰਨਾ ੨੩੯}

ਇਸ ਪ੍ਰਕਾਰ ਕੋਈ ਭੁਲੇਖਾ ਨਹੀਂ ਰਹਿੰਦਾ ਕਿ ਪਹਿਲੇ ਗੁਰੂ ਬਾਬਾ ਨਾਨਕ ਤੋਂ ਲੈ ਕੇ ਦੂਜੇ, ਤੀਜੇ ਅਤੇ ਚੌਥੇ ਗੁਰੂ ਰਾਹੀਂ 'ਧੁਰ ਕੀ ਬਾਣੀ' ਦਾ ਸਾਰਾ ਖ਼ਜ਼ਾਨਾ ਗੁਰੂ ਅਰਜਨ ਪਾਤਸ਼ਾਹ ਜੀ ਤਕ ਕਿਵੇਂ ਪਹੁੰਚਾ ? 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਵਿਖੇ 'ਗਉੜੀ ਮਹਲਾ ੫' ਦੇ ਸਿਰਲੇਖ ਹੇਠ ਪੰਨਾ ੧੮੬ 'ਤੇ ਸ਼ੋਭਨੀਕ ਗੁਰਵਾਕ : "ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥" ਹਜ਼ੂਰ ਦਾ ਆਪਣਾ ਗੁਰਵਾਕ, ਇਸ ਹਕੀਕਤ ਦਾ ਸਭ ਤੋਂ ਸਰਬੋਤਮ ਤੇ ਅਕੱਟ ਪ੍ਰਮਾਣ ਹੈ। ਪੁਰਾਤਨ ਹੱਥ-ਲਿਖਤ ਬੀੜਾਂ ਦੇ ਗਹਿਰੇ ਅਧਿਐਨ ਤੋਂ ਪਤਾ ਚੱਲਦਾ ਹੈ ਕਿ ਚੌਥੇ ਮਹਲੇ ਤਕ ਦੀ ਬਾਣੀ ਦੇ ਸ਼ਬਦਾਂ ਦੀ ਗਿਣਤੀ ਦਾ ਜੁਮਲਾ (ਕੁੱਲ ਜੋੜ) ਵੀ ਵੱਖਰਾ ਕੀਤਾ ਹੈ। ਆਸਾ ਮਹਲਾ ੫ ਦੇ ਸਿਰਲੇਖ ਹੇਠ "ਹਮਾਰੀ ਪਿਆਰੀ, ਅੰਮ੍ਰਿਤ ਧਾਰੀ; ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥" {ਪੰਨਾ ੪੦੪} ਗੁਰਵਾਕ ਵੀ ਉਪਰੋਕਤ ਹਕੀਕਤ ਦੀ ਜ਼ੋਰਦਾਰ ਪ੍ਰੋੜ੍ਹਤਾ ਕਰਦਾ ਹੈ; ਕਿਉਂਕਿ ਇਸ ਵਾਕ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰਾਂ ਨੇ ਇੱਕ ਛਿਨ ਲਈ ਵੀ 'ਧੁਰ ਕੀ ਬਾਣੀ' ਨੂੰ ਨਹੀਂ ਭੁਲਾਇਆ।

ਹਜ਼ੂਰ ਨੇ ਸ਼ਹਾਦਤ ਤਾਂ ਪ੍ਰਵਾਨ ਕਰ ਲਈ, ਪਰ ਹਕੂਮਤ ਦੇ ਦਬਾਅ ਹੇਠ ਨਾ ਤਾਂ ਕਾਨ੍ਹਾ, ਛੱਜੂ, ਪੀਲੂ ਤੇ ਸ਼ਾਹ-ਹੁਸੈਨ ਵਰਗੇ ਭਗਤਾਂ ਦੀਆਂ ਰਚਨਾਵਾਂ ਨੂੰ 'ਪੋਥੀ' ਸਾਹਿਬ ਦਾ ਭਾਗ ਬਣਾਇਆ ਅਤੇ ਨਾ ਹੀ ਕੱਟੜ ਸਰਹਿੰਦੀ ਮੁਲਾਣਿਆਂ ਦੇ ਮੁਰੀਦ ਬਣੇ ਬਾਦਸ਼ਾਹ ਜਹਾਂਗੀਰ ਸਮੇਤ ਸੁਲਹੀ ਵਰਗੇ ਕਿਸੇ ਵੀ ਗੁਰੂ-ਦੋਖੀ ਦਾ ਹੱਥ 'ਪੋਥੀ ਸਾਹਿਬ' ਤਕ ਪਹੁੰਚਣ ਦਿੱਤਾ। "ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ, ਸੁਲਹੀ ਹੋਇ ਮੂਆ

ਨਾਪਾਕੁ ॥" {ਗੁਰੂ ਗ੍ਰੰਥ ਸਾਹਿਬ-ਪੰ. ੮੨੫} ਦਾ ਜੋ ਅਰਦਾਸ ਰੂਪ ਗੁਰਵਾਕ ਹੈ, ਇਸ ਦੇ ਪਿਛੋਕੜ ਵਿੱਚ ਵੀ 'ਪੋਥੀ ਸਾਹਿਬ' ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਹੀ ਛੁਪੀ ਜਾਪਦੀ ਹੈ। ਐਸਾ ਤਾਂ ਕਦਾਚਿਤ ਵੀ ਨਹੀਂ ਸੋਚਿਆ ਜਾ ਸਕਦਾ ਕਿ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਜੀ ਨੂੰ ਨਾਪਾਕ ਸੁਲਹੀ ਤੋਂ ਆਪਣੀ ਜਾਨ ਦਾ ਖ਼ਤਰਾ ਸੀ। ਹਜ਼ੂਰ ਤਾਂ ਅਕਾਲ-ਮੂਰਤਿ ਅਬਿਨਾਸੀ ਪ੍ਰਭੂ ਜੀ ਨੂੰ ਆਪਣੇ ਸਮੇਤ ਸਮੂਹ ਸੰਸਾਰ ਦਾ ਮੂਲ ਸਮਝ ਕੇ ਬੇਪਰਵਾਹ ਹੋਏ ਇਉਂ ਗਾਉਂਦੇ ਸਨ ਕਿ ਉਸ ਮਾਲਕ ਤੋਂ ਬਗ਼ੈਰ ਹੋਰ ਕੋਈ ਸਾਨੂੰ ਮਾਰਨ ਦੀ ਤਾਕਤ ਨਹੀਂ ਰੱਖਦਾ :

> ਨਾ ਓਹੁ ਮਰਤਾ, ਨਾ ਹਮ ਡਰਿਆ ॥ ਨਾ ਓਹੁ ਬਿਨਸੈ, ਨਾ ਹਮ ਕੜਿਆ ॥...
> ਅਵਰੁ ਨ ਕੋਊ ਮਾਰਨਵਾਰਾ ॥ ਜੀਅਉ ਹਮਾਰਾ, ਜੀਉ ਦੇਨਹਾਰਾ ॥
> {ਗੁਰੂ ਗ੍ਰੰਥ ਸਾਹਿਬ-ਪੰ. ੩੯੧}

ਪ੍ਰੋ. ਸਾਹਿਬ ਸਿੰਘ ਜੀ ਲਿਖਦੇ ਹਨ ਕਿ "ਜਦੋਂ ਸੰਨ ੧੬੩੪ ਵਿੱਚ ਕਰਤਾਰਪੁਰ ਵਾਲੀ ਲੜਾਈ ਖ਼ਤਮ ਹੋਈ, ਜੋ ਪੈਂਦੇ ਖ਼ਾਂ ਦੀ ਬੇ-ਵਫ਼ਾਈ ਦੇ ਕਾਰਨ ਹੋਈ ਸੀ, ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ (ਗੁਰੂ) ਤੇਗ਼ ਬਹਾਦਰ ਜੀ ਆਪਣੇ ਨਾਨਕੇ ਪਿੰਡ ਬਕਾਲੇ ਚਲੇ ਗਏ। ਸਭ ਤੋਂ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਸਤਿਗੁਰੂ ਜੀ ਦੇ ਨਾਲ ਕੀਰਤਪੁਰ ਆ ਗਏ। ਬਾਬਾ ਗੁਰਦਿੱਤਾ ਜੀ ਦੇ ਦੋ ਪੁੱਤਰ ਸਨ - ਬਾਬਾ ਧੀਰ ਮੱਲ ਅਤੇ (ਗੁਰੂ) ਹਰਿ ਰਾਇ ਸਾਹਿਬ। ਇਹ (ਬਾਬਾ ਗੁਰਦਿੱਤਾ ਜੀ) ਤਾਂ ਆਪਣੇ ਪਿਤਾ ਨਾਲ ਕੀਰਤਪੁਰ ਆ ਗਏ, ਪਰ (ਗੁਰੂ) ਹਰਿ ਰਾਇ ਸਾਹਿਬ ਤੇ ਬਾਬਾ ਧੀਰ ਮੱਲ ਜੀ ਕਰਤਾਰਪੁਰ (ਜਲੰਧਰ) ਹੀ ਰਹਿ ਪਏ ਸਨ। ਉਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਆਦਿ ਬੀੜ' ਵੀ ਆਪਣੇ ਪਾਸ ਰੱਖ ਲਈ। ਪਹਿਲੀ ਜੰਗ ਸਮੇਂ ਹੀ ਸੰਨ ੧੬੨੮ ਵਿੱਚ 'ਬੀੜ' ਪਹਿਲਾਂ ਝਬਾਲ ਭੇਜੀ ਗਈ ਸੀ, ਫਿਰ ਝਬਾਲ ਤੋਂ ਕਰਤਾਰਪੁਰ ਲਿਆਂਦੀ ਗਈ ਸੀ।" {*ਗੁਰ-ਇਤਿਹਾਸ ਪਾਤਸ਼ਾਹੀ ੨ ਤੋਂ ੯*, ਪੰਨਾ ੨੩੫}

ਸ੍ਰੀ ਅੰਮ੍ਰਿਤਸਰ (ਲੋਹਗੜ੍ਹ) ਵਾਲੀ ਜੰਗ ਦੀ ਕਰਾਰੀ ਹਾਰ ਪਿੱਛੋਂ ਖਿਝ ਕੇ ਲਾਹੌਰ ਦੇ ਸੂਬੇਦਾਰ ਨੇ ਲਲਾ ਬੇਗ ਤੇ ਕਮਰ ਬੇਗ ਦੀ ਕਮਾਂਡ ਹੇਠ ਫਿਰ ਸੈਨਾ ਚੜ੍ਹਾਈ। ਗੁਰੂ ਜੀ ਉਸ ਮੌਕੇ ਭਾਵੇਂ ਮਾਲਵੇ ਦੇ ਇਲਾਕੇ ਵਿੱਚ ਸਿੱਖੀ ਦੇ ਪ੍ਰਚਾਰ ਵਿੱਚ ਜੁੱਟੇ ਹੋਏ ਸਨ, ਪਰ ਹਕੂਮਤ ਦੇ ਹੋਣ ਵਾਲੇ ਜ਼ੋਰਦਾਰ ਹਮਲੇ ਪ੍ਰਤੀ ਵੀ ਉਹ ਸੁਚੇਤ ਸਨ। ਇਹੀ ਕਾਰਨ ਸੀ ਕਿ ਗੁਰਦੇਵ ਜੀ ਨੇ ਬੀੜ ਨਾਲ ਨਾ ਲਿਆਂਦੀ ਅਤੇ ਉਸ ਨੂੰ ਝਬਾਲ ਵਿਖੇ ਹੀ ਸੁਰੱਖਿਅਤ ਸਮਝਿਆ। ਮੁੱਕਦੀ ਗੱਲ, ਨਥਾਣੇ ਤੇ ਮੇਹਰਾਜ ਦੀ ਖੁੱਲ੍ਹੀ ਜੂਹ ਵਿੱਚ ਦੋਵੇਂ ਦਲਾਂ ਦਾ ਮੁਕਾਬਲਾ

ਹੋਇਆ। ਹਮਲਾਵਰ ਸੈਨਾ ਦੇ ਦੋਵੇਂ ਤੁਰਕ-ਸਰਦਾਰ ਜੰਗ ਵਿੱਚ ਮਾਰੇ ਜਾਣ ਉਪਰੰਤ ਬਾਕੀ ਸੈਨਾ ਮੈਦਾਨ ਛੱਡ ਕੇ ਭੱਜ ਗਈ। ਜੰਗ ਇਤਨੀ ਭਿਆਨਕ ਸੀ ਕਿ ਗੁਰੂ ਜੀ ਦੇ ੧੨੦੦ ਸਿੱਖ ਜੋਧੇ ਵੀ ਸ਼ਹੀਦ ਹੋਏ। ਇਸ ਵੱਡੀ ਜਿੱਤ ਦੀ ਯਾਦ ਵਿੱਚ 'ਗੁਰੂ ਸਰ' (ਮੇਹਰਾਜ) ਨਾਂ ਦਾ ਸਰੋਵਰ ਵੀ ਬਣਾਇਆ, ਜਿਹੜਾ ਉਸ ਇਲਾਕੇ ਵਿੱਚ ਪਾਣੀ ਦੀ ਘਾਟ ਪੂਰੀ ਕਰਨ ਦਾ ਵੀ ਵੱਡਾ ਸਾਧਨ ਬਣਿਆ। ਇਹ ਜੰਗ ਸੰਨ ੧੬੩੨ ਵਿੱਚ ਹੋਈ। ਇਸ ਉਪਰੰਤ ਸਤਿਗੁਰੂ ਗੁਰੂ ਜੀ ਬਾਬਾ ਬਿਧੀਚੰਦ ਵਰਗੇ ਜੇਤੂ ਸਿੱਖ ਜਰਨੈਲਾਂ ਅਤੇ ਹੋਰ ਸੈਨਿਕ ਸਾਥੀਆਂ ਸਮੇਤ ਬੇਖ਼ੌਫ਼ ਹੋ ਕੇ ਦੁਆਬੇ ਦੇ ਇਲਾਕੇ ਵਿੱਚ ਪ੍ਰਚਾਰ ਕਰਦੇ ਹੋਏ ਸਹਿਜੇ ਸਹਿਜੇ ਕਰਤਾਰਪੁਰ ਪਹੁੰਚੇ, ਜਿਹੜਾ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਸੰਨ ੧੫੯੩ ਤੋਂ ਸਿੱਖੀ ਪ੍ਰਸਾਰਣ ਲਈ ਦੁਆਬੇ ਵਿੱਚ ਇੱਕ ਪ੍ਰਚਾਰ ਕੇਂਦਰ ਸਥਾਪਿਤ ਹੋ ਚੁੱਕਾ ਸੀ।

ਛੇਵੇਂ ਗੁਰੂ-ਪਾਤਸ਼ਾਹ ਨੇ ਸੁਰੱਖਿਆ ਵਜੋਂ ਇੱਥੇ ਇੱਕ ਛੋਟਾ ਜਿਹਾ ਕਿਲ੍ਹਾ ਵੀ ਤਿਆਰ ਕਰ ਲਿਆ, ਜੋ ਪੈਂਦੇ ਖ਼ਾਂ ਦੀ ਬੇਵਫ਼ਾਈ, ਜਲੰਧਰ ਦੇ ਹਾਕਮ ਦੀ ਸੁਆਰਥੀ ਨੀਤੀ ਅਤੇ ਲਾਹੌਰ ਦੇ ਤੁਰਕ ਜਰਨੈਲ ਕਾਲੇ ਖ਼ਾਂ ਅੰਦਰਲੇ ਬਦਲੇ ਦੀ ਭਾਵਨਾ ਕਾਰਨ ਹੋਈ ਕਰਤਾਰਪੁਰ ਵਾਲੀ ਸੰਨ ੧੬੩੪ ਦੀ ਤੀਜੀ ਜੰਗ ਮੌਕੇ ਕੰਮ ਆਇਆ। ਪੈਂਦੇ ਖ਼ਾਂ ਤੇ ਕਾਲੇ ਖ਼ਾਂ ਦੇ ਗੁਰੂ ਮਹਾਰਾਜ ਦੇ ਹੱਥੋਂ ਮਾਰੇ ਜਾਣ ਕਾਰਨ ਗੁਰਸਿੱਖਾਂ ਦੀ ਜਿੱਤ ਹੋਈ। ਪਰੰਪਰਾਗਤ ਗੁਰ-ਇਤਿਹਾਸ ਕਹਿੰਦਾ ਹੈ ਕਿ ਪੰਜਵੇਂ ਗੁਰੂ-ਪਾਤਸ਼ਾਹ ਦੁਆਰਾ ਸੰਪਾਦਿਤ ਕੀਤੀ ਆਦਿ ਬੀੜ (ਪੋਥੀ ਸਾਹਿਬ) ਜਦੋਂ ਝਬਾਲ ਤੋਂ ਕਰਤਾਰਪੁਰ ਪਹੁੰਚੀ ਤਾਂ ਭਾਈ ਬਿਧੀਚੰਦ ਨੇ ਉਸ ਬੀੜ ਦਾ ਉਤਾਰਾ ਸ਼ੁਰੂ ਕਰਵਾਇਆ ਸੀ, ਜਿਹੜਾ ਜੰਗ ਤੋਂ ਪਹਿਲਾਂ ਕੇਵਲ ਰਾਗ ਬਿਲਾਵਲ ਤਕ ਹੀ ਲਿਖਿਆ ਗਿਆ। ਉਹ ਬੀੜ ਹੁਣ ਪਿੰਡ 'ਸੁਰਸਿੰਘ' ਵਿਖੇ ਹੈ, ਜਿੱਥੋਂ ਬਿਧੀਚੰਦ ਦਲ ਦੇ ਮੁਖੀ ਬਾਬਾ ਦਇਆ ਸਿੰਘ ਜੀ ਪਾਸੋਂ ਜਥੇਦਾਰ ਵੇਦਾਂਤੀ ਜੀ ਨੇ ਉਸ ਦੀ ਡਿਜ਼ੀਟਲ ਕਾਪੀ ਕਰਵਾਈ ਸੀ, ਤਾਂ ਕਿ ਸ਼੍ਰੋਮਣੀ ਕਮੇਟੀ ਦੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਦਾ ਉਸ ਬੀੜ ਨਾਲ ਮਿਲਾਨ ਕਰ ਸਕਣ। ਕਾਰਨ ਸੀ ਉਸ ਮੌਕੇ ਉਹ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਚੇਅਰਮੈਨ ਸਨ। ਇਸ ਸੰਬੰਧੀ ਚਿਤ੍ਰ ਨੰ. ੧-੨ ਦੇ ਦਰਸ਼ਨ ਕੀਤੇ ਜਾ ਸਕਦੇ ਹਨ।

ਕਰਤਾਰਪੁਰੇ ਦੀ ਜੰਗ ਉਪਰੰਤ ਮਹਾਂਬਲੀ ਸੂਰਮੇ ਗੁਰੂ ਹਰਿਗੋਬਿੰਦ ਸਾਹਿਬ ਛੇਤੀ ਹੀ ਕੀਰਤਪੁਰ ਪਹੁੰਚੇ, ਪਰ ਉੱਥੇ ਅਜੇ ਕੋਈ ਸੁਰੱਖਿਅਤ ਸਥਾਨ ਨਾ ਹੋਣ ਕਾਰਨ ਬੀੜ ਨੂੰ ਕਰਤਾਰਪੁਰ ਵਿਖੇ ਛੱਡਣਾ ਹੀ ਯੋਗ ਸਮਝਿਆ ਗਿਆ। ਇਸ ਮੌਕੇ ਹੀ ਬਾਬਾ ਧੀਰਮੱਲ ਨੇ ਆਦਿ ਬੀੜ ਦਾ ਉਤਾਰਾ ਕਰਵਾਇਆ, ਜਿਸ ਨੂੰ ਉਸ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਮੇਂ ਤੋਂ ਗੁਰਿਆਈ ਨਾ ਮਿਲਣ

ਕਰਕੇ ਆਪਣੀ ਪੂਜਾ ਪ੍ਰਤਿਸ਼ਠਾ ਲਈ ਵਰਤਿਆ। ਇਹ ਪ੍ਰਚਾਰ ਕੀਤਾ ਕਿ ਪੰਜਵੇਂ ਗੁਰੂ ਪਾਤਸ਼ਾਹ ਦਾ ਅਸਲੀ ਗ੍ਰੰਥ ਉਸ ਦੇ ਪਾਸ ਹੈ, ਕਿਉਂਕਿ ਗੁਰਸਿੱਖੀ ਖੇਤਰ ਵਿੱਚ ਗੁਰਬਾਣੀ ਦੀ ਪਾਵਨ ਪੋਥੀ ਹੀ ਗੁਰਿਆਈ ਦੇ ਤਿਲਕ ਵਜੋਂ ਪਛਾਣੀ ਜਾਂਦੀ ਸੀ। ਇਤਿਹਾਸਕਾਰਾਂ ਦਾ ਕਹਿਣਾ ਹੈ ਕਿ ਆਦਿ ਬੀੜ ਦੇ ਭੁਲੇਖੇ ਕਾਰਨ ਹੀ ਅਹਿਮਦਸ਼ਾਹ ਨੇ ਸੰਮਤ ੧੮੧੪ (ਸੰਨ ੧੭੫੭) ਵਿੱਚ ਕਰਤਾਰਪੁਰ ਨੂੰ ਅੱਗ ਲਗਵਾਈ ਸੀ, ਤਾਂ ਕਿ ਗੁਰਸਿੱਖੀ ਦੀ ਅਧਾਰਭੂਤ ਸਮਝੀ ਜਾਂਦੀ ਬੀੜ ਹੀ ਸੜ ਜਾਵੇ। ਭਾਈ ਕਾਨ੍ਹ ਸਿੰਘ ਨਾਭਾ ਜੀ ਨੂੰ ਕਰਤਾਰਪੁਰੀ ਧੀਰਮੱਲੀਆਂ ਨੇ ਜਿਸ ਬੀੜ ਦੇ ਦਰਸ਼ਨ ਕਰਵਾਏ, ਉਸ ਵਿੱਚ ਵੇਰਵਾ ਸੀ ਕਿ "੧੮੧੪-ਕਰਤਾਰ ਪੁਰ ਮੇਂ ਅੱਗ ਲਗੀ।"

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਗੁਰਦਾਸ ਜੀ ਦੀ ਲਿਖਤ ਵਾਲੀ ਮੂਲ-ਬੀੜ ਲਈ ਸੁਰੱਖਿਅਤ ਸਥਾਨ ਬਣਨ ਉਪਰੰਤ ਉਹ ਬੀੜ ਸ੍ਰੀ ਕਰਤਾਰਪੁਰ ਤੋਂ ਸ੍ਰੀ ਕੀਰਤਪੁਰ ਮੰਗਵਾ ਲਈ ਸੀ, ਕਿਉਂਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਮੌਕੇ ਬੀੜ ਕੀਰਤਪੁਰ ਸਾਹਿਬ ਹੀ ਸੀ। ਇਸ ਦਾ ਪੱਕਾ ਸਬੂਤ ਬਾਬਾ ਰਾਮਰਾਇ ਜੀ ਵਾਲੀ ਬੀੜ ਹੈ, ਜਿਹੜੀ ੭ਵੇਂ ਗੁਰੂ ਪਾਤਸ਼ਾਹ ਨੇ ਬਾਬਾ ਰਾਮਰਾਇ ਨੂੰ ਦਿੱਲੀ ਭੇਜਣ ਸਮੇਂ ਵਿਸ਼ੇਸ਼ ਤੌਰ 'ਤੇ ਤਿਆਰ ਕਰਵਾਈ ਸੀ। ਇਸ ਬੀੜ ਦਾ ਉਤਾਰਾ ਤਾਂ ਭਾਵੇਂ ਕੀਰਤਪੁਰ ਵਿਖੇ ਮੂਲ-ਬੀੜ ਤੋਂ ਨਹੀਂ ਸੀ ਹੋਇਆ, ਪਰ ਬੀੜ ਦੀ ਸ਼ੁਧਤਾ ਲਈ ਮਿਲਾਨ ਜ਼ਰੂਰ ਮੂਲ-ਬੀੜ ਨਾਲ ਕੀਤਾ ਗਿਆ। ਹੱਥ-ਲਿਖਤ ਬੀੜਾਂ ਦੇ ਮੁੱਢਲੇ ਖੋਜੀ ਸ੍ਰ. ਜੀ.ਬੀ. ਸਿੰਘ ਮੁਤਾਬਿਕ ਬਾਬਾ ਰਾਮਰਾਇ ਦੇ ਡੇਰੇ ਬੀੜ ਪਈ ਹੈ, ਜੋ ਕੀਰਤਪੁਰ ਲਿਖੀ ਗਈ (ਪਰ, ਹੁਣ ਉਹ ਬੀੜ ਉੱਥੇ ਨਹੀਂ ਮਿਲਦੀ)। ਇਸ ਦੇ ਲਿਖੇ ਜਾਣ ਬਾਰੇ ਸੂਚਨਾ ਇੰਞ ਹੈ :'ਸੰਮਤ ੧੭੧੬ (ਸੰਨ ੧੬੫੯) ਵਰਖੇ ਮਾਹ ਵੈਸਾਖ ਵਦੀ ੧ ਦੇ ਦਿਨ ਗਿਰੰਥ ਲਿਖਾ।' ਇਸ ਤੋਂ ਇਲਾਵਾ ਤਿੰਨ ਹੋਰ ਬੜੇ ਜ਼ਰੂਰੀ ਤੇ ਕੀਮਤੀ ਨੋਟ ਵੀ ਦਰਜ ਹਨ। ਜਿਵੇਂ :

ਮੀਰਾ ਬਾਈ ਕਾ ਸਬਦ ਪੰਜਵੈ ਮਹਲੈ ਕੇ ਗਿਰੰਥ ਨਾਹੀ।

ਇਸੇ ਤਰ੍ਹਾਂ ਮਾਰੂ ਰਾਗ ਵਿੱਚ 'ਸੁਖਸਾਗਰ ਸੁਰਿਤਰ ਚਿੰਤਾਮਣਿ' ਲਿਖ ਕੇ ਇਹ ਨੋਟ ਦਿੱਤਾ ਹੈ :

'ਇਹ ਸਬਦ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖਿਆ।'

ਸਲੋਕ ਵਾਰਾਂ ਤੇ ਵਧੀਕ ਸਿਰਲੇਖ ਹੇਠ ਚੌਥੇ ਮਹਲੇ ਤਕ ਦੇ ਸਲੋਕ ਲਿਖ ਕੇ ਇਹ ਨੋਟ ਦਿੱਤਾ ਹੈ :

'ਇਤਨੇ ਸਲੋਕ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖੇ।'

ਇਸ ਤੋਂ ਸਿੱਧ ਹੈ ਕਿ ਬੀੜ ਦੀ ਸੁਧਾਈ ਲਈ ਲਿਖਾਰੀ ਪਾਸ ਕੀਰਤਪੁਰ ਵਿਖੇ ਪੰਚਮ ਪਾਤਸ਼ਾਹ ਵਾਲੀ ਮੂਲ ਬੀੜ (ਪੋਥੀ ਸਾਹਿਬ) ਸੀ ।

ਇਸ ਲਈ ਅਜਿਹਾ ਤਾਂ ਸੋਚਣਾ ਵੀ ਗੁਨਾਹ ਜਾਪਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਸਵੇਂ ਗੁਰੂ-ਪਾਤਸ਼ਾਹ ਤਕ ਦੇ ਦਸ ਗੁਰੂ ਸਾਹਿਬਾਨ ਨੇ ਪੋਥੀ ਦੇ ਰੂਪ ਸੰਭਾਲੇ 'ਨਾਮ-ਨਿਧਾਨ' ਨੂੰ ਕਿਤੇ ਅੱਖੋਂ ਓਹਲੇ ਕੀਤਾ ਹੋਵੇ ਜਾਂ ਨੌਵੇਂ ਗੁਰੂ-ਪਾਤਸ਼ਾਹ ਨੇ ਉਹ 'ਪੋਥੀ ਸਾਹਿਬ' ਸ੍ਰੀ ਕਰਤਾਰਪੁਰ ਦੇ ਗੁਰੂ-ਦੰਭੀ ਧੀਰਮੱਲ ਨੂੰ ਸੌਂਪਣ ਲਈ ਦਰਿਆ ਦੇ ਬਰੇਤੇ 'ਤੇ ਲਾਵਾਰਿਸ ਹੀ ਛੱਡ ਦਿੱਤੀ ਹੋਵੇ । ਅਸਲੀਅਤ ਤਾਂ ਇਹ ਹੈ ਕਿ ਧੀਰਮੱਲੀਆਂ ਨੇ ਖ਼ਾਲਸਾ-ਪੰਥ ਵਿੱਚ ਆਪਣੀ ਮਾਨਤਾ ਸਥਾਪਿਤ ਕਰਨ ਲਈ ਹੀ ਐਸੀਆਂ ਮਨਘੜਤ ਕਹਾਣੀਆਂ ਘੜੀਆਂ । ਹਾਂ ! ਅਜਿਹਾ ਤਾਂ ਮੰਨਿਆ ਜਾ ਸਕਦਾ ਹੈ ਕਿ ਅਹਿਮਦਸ਼ਾਹ ਦੇ ਸੰਨ ੧੭੫੭ ਵਾਲੇ ਹਮਲੇ ਸਮੇਂ ਗੁਰਦੁਆਰਾ ਥੰਮ ਸਾਹਿਬ (ਸ੍ਰੀ ਕਰਤਾਰਪੁਰ, ਜਲੰਧਰ) ਨੂੰ ਅੱਗ ਲਾ ਕੇ ਸਾੜਨ ਤੋਂ ਪਹਿਲਾਂ ਬਾਬਾ ਧੀਰਮੱਲ ਦੇ ਸਮੇਂ ਭਾਈ ਗੁਰਦਾਸ ਜੀ ਦੀ ਲਿਖੀ (ਆਦਿ ਬੀੜ) ਦਾ ਉਤਾਰਾ ਉੱਥੇ ਮੌਜੂਦ ਹੋਵੇ । ਕਾਰਨ ਹੈ ਕਿ ਛੇਵੇਂ ਗੁਰੂ ਪਾਤਸ਼ਾਹ ਵੇਲੇ ਦੀ ਭਾਈ ਬਿਧੀਚੰਦ ਵਾਲੀ ਸੁਰਸਿੰਘੀ ਬੀੜ (ਲਗਭਗ ਸੰਨ ੧੬੩੩), ਜੋ ਰਾਗ ਬਿਲਾਵਲ ਤਕ ਹੈ ਅਤੇ ਸ੍ਰੀ ਕਰਤਾਰਪੁਰੀ ਬੀੜ ਦਾ ਉਤਾਰਾ ਮੰਨਿਆ ਜਾਂਦਾ ਹੈ, ਉਹ ਸ੍ਰੀ ਕਰਤਾਰਪੁਰ ਵਾਲੀ ਮੌਜੂਦਾ ਬੀੜ ਨਾਲ ਮੰਗਲਾਚਰਣ ਦੇ ਸਥਾਨ, ਸਿਰਲੇਖ ਵਿਧੀ, ਲਿਖਣ-ਸ਼ੈਲੀ ਤੇ ਤਰਤੀਬ ਆਦਿਕ ਦੀ ਬਣਤਰ ਪੱਖੋਂ ਕਿਸੇ ਵੀ ਤਰ੍ਹਾਂ ਮੇਲ ਨਹੀਂ ਖਾਂਦੀ । ਪਰ, ਬਾਬਾ ਰਾਮਰਾਇ ਦੀ ਸੰਪਰਦਾ (ਦੇਹਰਾਦੂਨ) ਵਾਲੀ ਸੰਨ ੧੬੯੫ ਵਿੱਚ ਲਿਖੀ ਬੀੜ ਸੁਰਸਿੰਘੀ ਬੀੜ ਨਾਲ ਰਾਗ ਬਿਲਾਵਲ ਤਕ ਪੂਰਾ ਮੇਲ ਖਾਂਦੀ ਹੈ ।

ਹੋਰ ਵੱਡੇ ਫ਼ਰਕ ਇਹ ਹਨ ਕਿ ਸ੍ਰੀ ਕਰਤਾਰਪੁਰ ਵਾਲੀ ਮੌਜੂਦਾ ਬੀੜ ਦੇ ਤਤਕਰੇ ਦੇ ਅਰੰਭ ਵਿੱਚ ਸੱਜੇ ਪਾਸੇ ਵਾਲੇ ਖ਼ਾਨੇ ਦੀਆਂ ਤਿੰਨ ਪਾਲਾਂ ਵਿੱਚ '੧ੳ ਤੋਂ ਗੁਰਪਰਸਾਦਿ' ਤਕ ਸੰਪੂਰਨ ਮੰਗਲ ਹੈ । ਬਿਲਕੁਲ ਉਸ ਦੇ ਬਰਾਬਰ ਖੱਬੇ ਪਾਸੇ ਚਾਰ ਪਾਲਾਂ ਦੀ ਲਿਖਤ ਵਿੱਚ ਵੇਰਵਾ ਇਉਂ ਹੈ : 'ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾ ਕਾ, (ਉਸ ਦੇ ਹੇਠਾਂ ਪਤਰਾ ਨੰ.) ੪੧ ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ (ਅਤੇ ਫਿਰ ਉਸ ਦੇ ਹੇਠਾਂ ਬੀੜ ਲਿਖੇ ਜਾਣ ਦਾ ਸੰਮਤ ਤੇ ਮਿਤੀ) 'ਸੰਬਤੁ ੧੬੬੧ ਮਿਤੀ ਭਾਦੋਉ ਵਦੀ ਏਕਮ ੧ ਪੋਥੀ ਲਿਖਿ ਪਹੁਚੇ' । ਪਤਰੇ ਦੇ ਨੰਬਰ ਸਮੇਤ ਉਪਰੋਕਤ ਇਸ ਲਿਖਤ ਦੀ "੪੧ ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ" ਦੀ ਕਲਮ ਹੋਰ ਹੈ । ਇਉਂ ਜਾਪਦਾ ਹੈ ਇਹ ਲਿਖਤ ਤਤਕਰਾ ਲਿਖਣ ਮੌਕੇ ਦੀ ਹੈ ਅਤੇ ਇਸ ਦੇ ਹੇਠਾਂ ਬੀੜ ਲਿਖੇ ਜਾਣ ਦੀ ਮਿਤੀ ਤੇ ਸੰਮਤ ਆਦਿਕ ਦਾ ਬਾਕੀ ਵੇਰਵਾ ਤਤਕਰਾ ਲਿਖੇ ਜਾਣ ਪਿੱਛੋਂ ਉੱਥੇ ਬਚੀ ਥਾਂ ਵਿੱਚ ਘਿਸੋੜ

ਕੇ ਲਿਖਿਆ ਗਿਆ ਹੈ। 'ਪੋਥੀ ਲਿਖਿ ਪਹੁਚੇ' ਦੀ ਸੂਚਨਾ ਤੋਂ ਪ੍ਰਗਟ ਹੁੰਦਾ ਹੈ ਕਿ ਇਹ ਪੋਥੀ ਗੁਰੂ-ਹਜ਼ੂਰੀ ਦੀ ਥਾਂ ਕਿਸੇ ਹੋਰ ਅਸਥਾਨ 'ਤੇ ਲਿਖੀ ਗਈ ਹੈ। ਜਿਹੜੀਆਂ ਵੀ ਬੀੜਾਂ ਭਾਈ ਬੰਨੋ ਵਾਲੀ ਬੀੜ ਦੀਆਂ ਨਕਲਾਂ ਹਨ, ਉਨ੍ਹਾਂ ਸਾਰੀਆਂ 'ਤੇ ਅਜੇਹੀ ਸੂਚਨਾ ਮਿਲਦੀ ਹੈ।

{ਵੇਖੋ ਚਿਤ੍ਰ ਨੰ. ੨-੪ ਬੀ}

ਪ੍ਰੰਤੂ, ਸੁਰਸਿੰਘੀ ਤੇ ਸ੍ਰੀ ਅਨੰਦਪੁਰ ਲਿਖੀ (ਸੰਨ ੧੬੯੫ ਦੇਹਰਾਦੂਨੀ) ਬੀੜਾਂ ਦੇ ਤਤਕਰੇ ਵਿੱਚ ਸ੍ਰੀ ਕਰਤਾਰਪੁਰੀ ਪੋਥੀ ਵਾਲਾ 'ਸੰਬਤ ੧੬੬੧ ਮਿਤੀ ਭਾਦੋਉ ਵਦੀ ਏਕਮ ੧ ਪੋਥੀ ਲਿਖਿ ਪਹੁੰਚੇ' ਆਦਿਕ ਦਾ ਕੋਈ ਵੇਰਵਾ ਨਹੀਂ ਹੈ। ਇਨ੍ਹਾਂ ਦੋਹਾਂ ਬੀੜਾਂ ਵਿੱਚ ਮੰਗਲਾਚਰਨ '੧ਓ ਸਤਿਗੁਰਪ੍ਰਸਾਦਿ' ਦੇ ਸੰਖੇਪ ਰੂਪ ਵਿੱਚ ਹੈ। 'ਪਰਸਾਦਿ' ਲਫ਼ਜ਼ ਦਾ 'ਰ' ਅੱਖਰ ਪੈਰ ਚਿੰਨ੍ਹ ਵਜੋਂ ਹੈ। ਅਸਲ ਵਿੱਚ 'ਪੋਥੀ ਲਿਖਿ ਪਾਹੁਚੇ' ਵਾਲੀ ਸੂਚਨਾ ਭਾਈ ਬੰਨੋ ਵਾਲੀ ਮੁੱਢਲੀ ਬੀੜ ਦੀ ਨਕਲ ਹੈ, ਜਿਹੜੀ ਸੰਮਤ ੧੬੯੯ ਮੁਤਾਬਿਕ ਸੰਨ ੧੬੪੨ ਵਿੱਚ ਲਿਖੀ ਗਈ ਅਤੇ ਹੁਣ ਉਹ ਬੰਨੋਆਣੀ ਪ੍ਰਵਾਰ ਪਾਸ ਕਾਨ੍ਹਪੁਰ (ਯੂ.ਪੀ) ਵਿਖੇ ਮੰਨੀ ਜਾਂਦੀ ਹੈ। ਹਾਂ, ਇਹ ਸੱਚ ਹੈ ਕਿ ਕਰਤਾਰਪੁਰੀ ਪੋਥੀ ਭਾਈ ਬੰਨੋ ਵਾਲੀ ਬੀੜ ਤੋਂ ਪਿੱਛੋਂ ਲਿਖੀ ਜਾਣ ਕਰਕੇ ਉਨ੍ਹਾਂ ਨੂੰ ਮਿਤੀ ਤੇ ਸੰਮਤ ਰਾਹੀਂ ਭਾਈ ਗੁਰਦਾਸ ਜੀ ਵਾਲੀ ਪੋਥੀ ਦੇ ਸੰਪਾਦਨਾ-ਕਾਲ ਜਾਂ ਉਸ ਕਾਲ ਦੀ ਨੇੜਤਾ ਦਰਸਾਉਣ ਲਈ ਬੰਨੋਆਣੀਆਂ ਵਾਂਗ ਸੰਮਤ ੧੬੯੯ ਨੂੰ ਭੰਨ ਕੇ ੧੬੫੯ ਬਨਾਉਣ ਵਾਲੀ ਕੱਟ-ਵੱਢ ਨਹੀਂ ਕਰਨੀ ਪਈ।

ਭਾਵ, ਜੇ ਕਰਤਾਰਪੁਰ ਵਾਲੀ ਅਜੋਕੀ ਬੀੜ 'ਤੇ ਆਧਾਰਿਤ ਭਾਈ ਗੁਰਦਾਸ ਜੀ ਲਿਖਤ 'ਪੋਥੀ' ਸਾਹਿਬ ਦੀ ਸੰਪਾਦਨਾ ਦਾ ਕਾਲ ਸੰਨ ੧੬੦੪ ਮੰਨਿਆ ਜਾਵੇ, ਤਾਂ ਕਾਨ੍ਹਪੁਰ ਵਾਲੀ ਬੀੜ ਉਸ ਤੋਂ ੩੮ ਸਾਲ ਬਾਅਦ ਹੋਂਦ ਵਿੱਚ ਆਈ। ਪਰ, ਗੁਰਬਾਣੀ ਦੇ ਅੰਮ੍ਰਿਤ ਭੋਜਨ ਵਿੱਚ ਰਲੇ ਦਾ ਜ਼ਹਿਰ ਘੋਲਣ ਵਾਲੇ ਗੁਰੂ-ਵਿਰੋਧੀ ਟੋਲੇ ਨੇ, ਜਿਹੜਾ ਭਾਈ ਬੰਨੋ ਦੇ ਉਤਾਰੇ ਨੂੰ ਪੋਥੀ ਸਾਹਿਬ ਦੇ ਸੰਪਾਦਕੀ-ਕਾਲ ਨਾਲ ਮਿਲਾਉਣਾ ਚਾਹੁੰਦਾ ਸੀ ਜਾਂ ਬੰਨੋਆਣੀ ਪ੍ਰਵਾਰ (ਜਿਹੜਾ ਕਰਤਾਰਪੁਰ ਦੇ ਧੀਰਮੱਲੀਆਂ ਵਾਂਗ ਮਹਾਰਾਜਾ ਰਣਜੀਤ ਸਿੰਘ ਵੇਲੇ ਵਧੇਰੇ ਇਨਾਮ ਹਾਸਲ ਕਰਨਾ ਚਾਹੁੰਦਾ ਸੀ) ਨੇ ਬੀੜ ਦੇ ਲਿਖਣ ਸੰਮਤ ੧੬੯੯ ਨੂੰ ਭੰਨ ਕੇ ੧੬੫੯ ਬਣਾਇਆ। ਕਾਰਨ ਹੈ ਕਿ ਕਰਤਾਰਪੁਰੀ ਬੀੜ ਵਾਲਾ ਸੰਮਤ ੧੬੬੧ ਬਣ ਸਕਣਾ ਅਸੰਭਵ ਸੀ। ਕਾਨ੍ਹਪੁਰੀ ਬੀੜ ਵਾਲੀ ਇਸ ਭੰਨ-ਤੋੜ ਤੇ ਤਬਦੀਲੀ ਨੂੰ ਤਤਕਰੇ ਵਾਲੇ ਪੰਨੇ ਦੀ ਫੋਟੋ ਤੋਂ ਸਪੱਸ਼ਟ ਵਾਚਿਆ ਜਾ ਸਕਦਾ ਹੈ। ਜਥੇਦਾਰ ਵੇਦਾਂਤੀ ਜੀ ਦੇ ਪਾਸ ਇਸ ਬੀੜ ਦੀ ਡਿਜ਼ੀਟਲ ਕਾਪੀ ਸੀ,

ਜਿੱਥੋਂ ਮੇਰੀ ਲਾਇਬ੍ਰੇਰੀ ਦਾ ਵੀ ਉਹ ਭਾਗ ਬਣੀ। {ਵੇਖੋ ਚਿਤ੍ਰ : ਕਰਤਾਰਪੁਰੀ ੨-੪ ਬੀ ਅਤੇ ਭਾ. ਬੰਨੋ ਵਾਲੀ ੧-੧ ਏ}

ਸ੍ਰੀ ਕਰਤਾਰਪੁਰ ਵਾਲੀ ਮੌਜੂਦਾ ਬੀੜ ਵਿੱਚ 'ਸੋ ਪੁਰਖੁ' ਸੰਗ੍ਰਹਿ ਦੇ ਚਾਰੇ ਸ਼ਬਦ ਨਹੀਂ। ਪਰ, ਡਾ. ਹਰਿਨਾਮ ਸਿੰਘ ਸ਼ਾਨ ਦੀ ਪੁਸਤਕ *'ਗੁਰੂ ਨਾਨਕ ਦਾ ਸ਼ਾਹਕਾਰ ਜਪੁ-ਜੀ'* ਮੁਤਾਬਿਕ ਕਰਤਾਰਪੁਰੀ ਬੀੜ ਦੇ ਮਾਲਕਾਂ ਪਾਸ ਭਾਈ ਗੁਰਦਾਸ ਜੀ ਦੇ ਹੱਥੀਂ ਲਿਖੇ ਗੁਟਕੇ ਵਿੱਚੋਂ 'ਸੋ ਪੁਰਖੁ' ਸੰਗ੍ਰਹਿ ਦੇ ਦਰਸ਼ਨ ਹੁੰਦੇ ਹਨ। ਇੱਥੇ ਬੜਾ ਮਹਤੱਵਪੂਰਨ ਸੁਆਲ ਖੜ੍ਹਾ ਹੁੰਦਾ ਹੈ ਕਿ ਜੇ ਕਰਤਾਰਪੁਰੀ ਬੀੜ ਭਾਈ ਗੁਰਦਾਸ ਜੀ ਦੀ ਲਿਖਤ ਮੰਨੀ ਜਾਂਦੀ ਹੈ ਤਾਂ ਫਿਰ ਉਸ ਵਿੱਚ 'ਸੋ ਪੁਰਖ' ਸੰਗ੍ਰਹਿ ਦੇ ਸ਼ਬਦ ਕਿਉਂ ਨਹੀਂ? {ਵੇਖੋ! ਭਾਈ ਗੁਰਦਾਸ ਜੀ ਦੇ ਗੁਟਕੇ ਦਾ ਚਿਤ੍ਰ : ੨-੪ ਸੀ} ਸੁਰਸਿੰਘੀ, ਕੀਰਤਪੁਰੀ (ਬਾਬਾ ਰਾਮਰਾਇ ਤੇ ਕਾਨ੍ਹਗੜ੍ਹ ਵਾਲੀ) ਅਤੇ ਦੇਹਰਾਦੂਨੀ ਬੀੜਾਂ ਵਿੱਚ ਚਾਰ ਸ਼ਬਦਾਂ ਦਾ ਇਹ ਪੂਰਾ ਸੰਗ੍ਰਹਿ ਸ਼ਾਮਿਲ ਹੈ।

ਛਾਪੇ ਦੀ ਮੌਜੂਦਾ ਬੀੜ ਵਿਖੇ ਸ੍ਰੀਰਾਗੁ, ਜੈਤਸਰੀ, ਬੈਰਾੜੀ, ਤੁਖਾਰੀ ਤੇ ਕੇਦਾਰਾ ਰਾਗਾਂ ਦੇ ਮੁੱਢਲੇ ਮੰਗਲ ਸੰਖੇਪ (੧ੴ ਸਤਿਗੁਰਪ੍ਰਸਾਦਿ) ਹਨ। ਪਰ, ਸੁਰਸਿੰਘੀ, ਕੀਰਤਪੁਰੀ (ਸੰਨ ੧੬੫੯) ਅਤੇ ਦੇਹਰਾਦੂਨੀ (ਸੰਨ ੧੬੯੫) ਬੀੜਾਂ ਵਿੱਚ ਰਾਗਾਂ ਦੇ ਅਰੰਭਕ ਸਾਰੇ ਹੀ ਮੰਗਲ (੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥) ਸੰਪੂਰਨ ਹਨ।

{ਵੇਖੋ : ਸੁਰਸਿੰਘੀ ਤੇ ਕਾਨ੍ਹਗੜ੍ਹ ਵਾਲੀ ਕੀਰਤਪੁਰੀ ਬੀੜ ਸੰਨ ੧੬੫੯ ਦੇ ਤਰਤੀਬਵਾਰ ਮੰਗਲ ਚਿਤ੍ਰ : ੨-੫, ੨-੬, ੨-੭ ਅਤੇ ੨-੮, ੨-੯}

ਕਰਤਾਰਪੁਰ ਵਾਲੀ ਮੌਜੂਦਾ ਬੀੜ ਵਿੱਚ ਪਾਠ ਹੈ : "ਕਹੁ ਕਬੀਰ ਜਨ ਭਏ **ਖਾਲਸੇ**... ॥" ਪ੍ਰੰਤੂ, ਸੁਰਸਿੰਘੀ ਬੀੜ ਦੇ ਪਤਰਾ ਨੰ. ੬੨੩ ਉੱਤੇ ਸੱਜੇ ਪਾਸੇ ਮੂਲ ਪਾਠ **'ਖਲਾਸੇ'** ਹੈ। ਹਾਂ! ਇਉਂ ਜਾਪਦਾ ਹੈ ਕਿ ਛਾਪੇ ਦੀ ਮੌਜੂਦਾ ਬੀੜ ਨੂੰ ਵੇਖ ਕੇ ਉਸ ਨਾਲ ਪਾਠ ਮਿਲਾਉਣ ਦੇ ਖ਼ਿਆਲ ਨਾਲ ਕਿਸੇ ਸੱਜਣ ਨੇ 'ਖਲਾਸੇ' ਲਫ਼ਜ਼ ਦੇ 'ਖ' ਅੱਖਰ ਨਾਲ ਫਿੱਕਾ ਜਿਹਾ ਕੰਨਾ ਘਸੋੜਣ ਦਾ ਅਸਫਲ ਯਤਨ ਕੀਤਾ ਹੈ। ਇਸ ਪ੍ਰਕਾਰ ਹੋਰ ਵੀ ਕਈ ਲਫ਼ਜ਼ਾਂ ਦੀਆਂ ਲਗਾਂ-ਮਾਤ੍ਰਾਂ ਬਦਲਣ ਦੀ ਕੋਝੀ ਕੋਸ਼ਿਸ਼ ਕੀਤੀ ਗਈ ਹੈ, ਜੋ ਗੰਭੀਰਤਾ ਸਹਿਤ ਪਾਠ-ਦਰਸ਼ਨ ਕਰ ਕੇ ਸਪੱਸ਼ਟ ਵੇਖੀ ਜਾ ਸਕਦੀ ਹੈ। ਅਜਿਹੇ ਯਤਨ ਸਦਕਾ 'ਸੁਰਸਿੰਘੀ ਬੀੜ' ਦਾ ਸ਼ੁਧ ਪਾਠ 'ਖਲਾਸੇ' ਵਿਗੜ ਕੇ 'ਖਾਲਾਸੇ' ਬਣ ਗਿਆ ਹੈ। ਬਾਬਾ ਰਾਮਰਾਇ ਦੀ ਸੰਪਰਦਾ ਵਾਲੀ ਦੇਹਰਾਦੂਨ ਵਾਲੀ ਸੰਨ ੧੬੯੫ ਦੀ ਬੀੜ ਦੇ ਪਤਰਾ ਨੰ. ੨੭੯ 'ਤੇ ਵੀ ਪਾਠ 'ਖਲਾਸੇ' ਹੈ।

ਜਥੇਦਾਰ ਵੇਦਾਂਤੀ ਜੀ ਦੱਸਦੇ ਸਨ ਕਿ "ਕੇਵਲ ਕਰਤਾਰਪੁਰ ਕਿਲ੍ਹੇ ਵਾਲੀ

ਅਜੋਕੀ ਬੀੜ ਅਤੇ ਇਸ ਨਾਲ ਸੋਧੇ ਹੋਏ ਬੀੜਾਂ ਦੇ ਹੋਰ ਉਤਾਰਿਆਂ ਵਿੱਚ ਹੀ 'ਖ਼ਾਲਸੇ' ਪਾਠ ਮਿਲਦਾ ਹੈ, ਬਾਕੀ ਸਭ ਬੀੜਾਂ ਵਿੱਚ ਪਾਠ 'ਖਲਾਸੇ' ਹੈ। ਇਸ ਤੋਂ ਸਹਿਜੇ ਹੀ ਅੰਦਾਜ਼ਾ ਹੁੰਦਾ ਹੈ ਕਿ ਕਰਤਾਰਪੁਰ ਕਿਲ੍ਹੇ ਵਾਲੀ ਮੌਜੂਦਾ ਬੀੜ ਖ਼ਾਲਸੇ ਦੇ ਪ੍ਰਗਟ ਸਾਲ ਸੰਨ ੧੬੯੯ ਤੋਂ ਪਿੱਛੋਂ ਦੀ ਲਿਖਤ ਹੈ। ਇਹੀ ਕਾਰਨ ਹੈ ਕਿ ਜਿਸ ਲੇਖਾਰੀ ਨੇ ਵੀ ਕਰਤਾਰਪੁਰੀ ਬੀੜ ਨੂੰ ਮੂਲ ਤੇ ਸ਼ੁਧ ਮੰਨ ਕੇ ਆਪਣੀ ਲਿਖਤ ਦਾ ਮਿਲਾਨ ਕਰਨ ਦੀ ਕੋਸ਼ਿਸ਼ ਕੀਤੀ, ਉਸ ਦੀ ਸ਼ੁਧ ਬੀੜ ਵੀ ਅਸ਼ੁਧ ਹੋ ਗਈ।" ਜਥੇਦਾਰ ਵੇਦਾਂਤੀ ਜੀ ਦੇ ਅਜਿਹੇ ਵਿਚਾਰਾਂ ਦੀ ਮੇਰੇ ਪਾਸ ਵੀਡੀਓ ਰੀਕਾਰਡਿੰਗ ਮੌਜੂਦ ਹੈ। ਸੁਭਾਵਿਕ ਹੀ ਉਹ ਐਸੀਆਂ ਗੱਲਾਂ ਵਾਰ ਵਾਰ ਦੁਹਰਾਉਂਦੇ ਰਹਿੰਦੇ ਸਨ।

ਕਾਨ੍ਹਗੜ੍ਹ ਵਾਲੀ ਬੀੜ, ਜਿਹੜੀ ਸੰਮਤ ੧੭੧੮ (ਸੰਨ ੧੬੬੧) ਵਿਖੇ ਜਦੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੋਤੀ-ਜੋਤਿ ਸਮਾਏ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲੀ, ਉਸ ਮੌਕੇ ਕੀਰਤਪੁਰ ਸਾਹਿਬ ਵਿਖੇ ਲਿਖਣੀ ਸ਼ੁਰੂ ਕੀਤੀ। ਜਥੇਦਾਰ ਵੇਦਾਂਤੀ ਜੀ ਇਸ ਬੀੜ ਨੂੰ ਸ੍ਰੀ ਕਰਤਾਰਪੁਰ ਵਾਲੀ ਮੁੱਢਲੀ ਬੀੜ ਦਾ ਉਤਾਰਾ ਮੰਨਦੇ ਸਨ। ਉਨ੍ਹਾਂ ਦੇ ਆਈਪੈਡ ਅੰਦਰਲੀ ਲਿਸਟ ਵਿੱਚ ਬੀੜ ਦਾ ਵੇਰਵਾ ਇੰਞ ਹੈ : 81. Kahn garh, Kartarpuri, 1661 AD। ਇਸ ਬੀੜ ਦੇ ਵੀ ਸੁਰਸਿੰਘੀ ਤੇ ਦੇਹਰਾਦੂਨੀ ਬੀੜਾਂ ਵਾਂਗ ਰਾਗਾਂ ਦੇ ਸ਼ੁਰੂਆਤੀ ਸਾਰੇ ਹੀ ਮੰਗਲ ਸੰਪੂਰਨ ਤੇ ਸੱਜੇ ਪਾਸੇ ਹਨ। ਬਾਣੀ ਦੇ ਵੱਖ ਵੱਖ ਸੰਗ੍ਰਹਿਆਂ ਤੋਂ ਪਹਿਲਾਂ '੧ਓੇ ਸਤਿਗੁਰਪ੍ਰਸਾਦਿ ॥' ਦੇ ਰੂਪ ਵਾਲੇ ਸੰਖੇਪ ਮੰਗਲ ਵੀ ਸੱਜੇ ਹਨ। 'ਸੋ ਪੁਰਖ' ਦੇ ਚਾਰ ਸ਼ਬਦਾਂ ਦਾ ਜੁੱਟ ਵੀ ਥਾਂ ਸਿਰ ਸ਼ਾਮਿਲ ਹੈ। {ਵੇਖੋ ! ਮੰਗਲ ਚਿਤ੍ਰ ੨-੫ ਤੇ ੨-੯}

ਸੋਰਠਿ ਰਾਗੁ ਦੀ ਭਗਤ ਕਬੀਰ ਜੀ ਦੀ ਬਾਣੀ ਵਿੱਚਲਾ ਪਾਠ ਵੀ "ਕਹੁ ਕਬੀਰ ਜਨ ਭਏ ਖਲਾਸੇ... ॥ (ਪਤਰਾ ਨੰ. ੩੪੮, ਪਹਿਲੀ ਪਾਲ਼) ਹੈ; ਛਾਪੇ ਦੀ ਮੌਜੂਦਾ ਪ੍ਰਚਲਿਤ ਬੀੜ ਅਤੇ ਸ੍ਰੀ ਕਰਤਾਰਪੁਰ ਵਾਲੀ ਅਜੋਕੀ ਬੀੜ ਵਾਂਗ 'ਖਾਲਸੇ' ਨਹੀਂ। ਬੀੜ ਦੀ ਸਮਾਪਤੀ ਵੀ ਭਾਈ ਗੁਰਦਾਸ ਜੀ ਵਾਲੀ ਸ਼ਾਖ਼ ਦੀਆਂ ਬੀੜਾਂ ਵਾਂਗ ਵਾਰਾਂ ਦੇ ਵਧੀਕ ਸਲੋਕਾਂ ਪਿੱਛੋਂ ਭਗਤ ਕਬੀਰ ਤੇ ਫ਼ਰੀਦ ਜੀ ਦੇ ਸਲੋਕ ਲਿਖ ਕੇ ਸਵਈਆਂ ਉੱਤੇ ਹੈ। ਮੁੰਦਾਵਣੀ, 'ਸਲੋਕ ਵਾਰਾਂ ਤੇ ਵਧੀਕ' ਵਾਲੇ ਸਿਰਲੇਖ ਦੇ ਸਲੋਕਾਂ ਪਿੱਛੋਂ ਹੈ ਅਤੇ 'ਤੇਰਾ ਕੀਤਾ ਜਾਤੋ ਨਾਹੀ... ॥ ਵਾਲਾ ਸਲੋਕ, ਮੁੰਦਾਵਣੀ ਤੋਂ ਪਹਿਲਾਂ ਮਹਲੇ ਪੰਜਵੇ ਦੇ ਸਲੋਕਾਂ ਦੀ ਲੜੀ ਦੇ ਅੰਤ ਵਿੱਚ ੨੨ ਨੰਬਰ 'ਤੇ ਰੱਖਿਆ ਹੈ। ਸਵਈਆਂ ਤੋਂ ਪਿੱਛੋਂ ਕਿਸੇ ਹੋਰ ਰਲਾ-ਪਾਊ ਲਿਖਾਰੀ ਨੇ ਮਹਲਾ ੯ ਦੀ ਤਰਤੀਬਵਾਰ ਸੰਪੂਰਨ ਬਾਣੀ ਲਿਖਣ ਉਪਰੰਤ ਫਿਰ 'ਮੁੰਦਾਵਣੀ' ਤੇ 'ਸਲੋਕ ਮਹਲਾ ੫॥ ਤੇਰਾ ਕੀਤਾ... ॥' ਲਿਖ ਕੇ ਰਾਗਮਾਲਾ ਦਰਜ ਕਰ ਦਿੱਤੀ ਹੈ।

ਮੂਲ ਲਿਖਾਰੀ ਮੁਤਾਬਿਕ ਬੀੜ ਦੇ ਆਰੰਭ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਜੋਤੀ-ਜੋਤਿ ਸਮਾਵਣ ਦੇ ਚਰਿਤ੍ਰਾਂ ਦੇ ਸੰਮਤ, ਸਥਾਨ ਤੇ ਤਾਰੀਖ਼ਾਂ ਦਾ ਵੇਰਵਾ, ਅੱਠਵੇਂ ਗੁਰੂ ਪਾਤਸ਼ਾਹ ਦੇ ਹੱਥੀਂ ਲਿਖੇ ਵੇਰਵੇ ਦੀ ਨਕਲ ਹੈ। ਕਾਰਨ ਹੈ ਕਿ ਗੁਰੂ ਅਰਜਨ ਸਾਹਿਬ ਤਕ ਦੇ ਚਰਿਤ੍ਰ ਲਿਖਣ ਉਪਰੰਤ ਇਸ ਪ੍ਰਕਾਰ ਦੀ ਲਿਖਤ ਮਿਲਦੀ ਹੈ :

> ਮਹਲਾ ੮ ਅਠਵੇ ਜੀ ਕਾ ਨਕਲੁ ਹੈ ਖਾਸ ਕਲਮ ਆਪਣੀ ਹੱਥੀ ਲਿਖਿਆ ਕਰੈ ॥

ਇਸ ਉਪਰੰਤ ਮੂਲ ਲਿਖਾਰੀ ਨੇ ਬਾਬਾ ਗੁਰਦਿੱਤਾ ਜੀ ਸਮੇਤ ੬ਵੇਂ, ੭ਵੇਂ ਤੇ ੮ਵੇਂ ਗੁਰੂ ਸਾਹਿਬਾਨ ਦੇ ਜੋਤੀ-ਜੋਤਿ ਸਮਾਵਣ ਦੇ ਚਰਿਤ੍ਰ ਵੀ ਅੰਕਿਤ ਕੀਤੇ ਹਨ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਪਾਵਨ ਬੀੜ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਗੁਰਿਆਈ ਕਾਲ ਮੌਕੇ ਹੀ ਸੰਪੂਰਨ ਹੋਈ।

ਬਾਬਾ ਰਾਮਰਾਇ ਜੀ ਸੰਮਤ ੧੭੪੪ ਮੁਤਾਬਿਕ ਸੰਨ ੧੬੮੭ ਵਿੱਚ ਦੇਹਰਾਦੂਨ ਵਿਖੇ ਅਕਾਲ ਚਲਾਣਾ ਕਰ ਗਏ ਸਨ। ਉਨ੍ਹਾਂ ਦੀ ਸੰਪਰਦਾ ਦੇ ਕਿਸੇ ਲੇਖਾਰੀ ਨੇ ਸੰਨ ੧੬੯੫ ਵਿੱਚ ਇੱਕ ਪਾਵਨ ਬੀੜ ਸ੍ਰੀ ਅਨੰਦਪੁਰ ਲਿਖੀ, ਜਿਸ ਨੂੰ ਹੁਣ ਬਾਬਾ ਰਾਮਰਾਇ ਵਾਲੀ ਜਾਂ ਦੇਹਰਾਦੂਨ ਵਾਲੀ ਬੀੜ ਦੇ ਨਾਂ ਤੋਂ ਵੀ ਜਾਣਿਆ ਜਾ ਰਿਹਾ ਹੈ। ਇਸ ਬੀੜ ਦੀ ਕਾਪੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਵਿਖੇ ਮੌਜੂਦ ਸੀ। ਜਥੇਦਾਰ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਦੀ ਬਦੌਲਤ ਪ੍ਰੋ. ਸਾਹਿਬ ਸਿੰਘ ਟ੍ਰਸਟ ਪਟਿਆਲਾ ਵੱਲੋਂ ਡਾ. ਅਮਰ ਸਿੰਘ ਦੁਆਰਾ ਡਿਜ਼ੀਟਲ ਕਾਪੀ ਤਿਆਰ ਕਰਵਾਈ ਗਈ, ਜਿਹੜੀ ਹੁਣ ਸਿੰਘ ਸਾਹਿਬ ਜੀ ਦੀ ਨਿਗਰਾਨੀ ਹੇਠ ਟ੍ਰਸਟ ਦੀ ਲਾਇਬ੍ਰੇਰੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਮੌਜੂਦ ਹੈ।

ਹੋ ਸਕਦਾ ਹੈ ਕਿ ਇਹ ਬੀੜ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਵੀ ਹੋਵੇ, ਕਿਉਂਕਿ ਮੈਂ ਇਸ ਬੀੜ ਦੇ ਜਥੇਦਾਰ ਵੇਦਾਂਤੀ ਜੀ ਪਾਸੋਂ ਦਰਸ਼ਨ ਕੀਤੇ ਸਨ। ਇਸ ਬੀੜ ਅੰਦਰਲੇ ਰਾਗੁ ਮਾਰੂ ਦੇ ਪਤਰਾ ਨੰ. ੪੬੮ ਦੇ ਖੱਬੇ ਪਾਸੇ ਵਾਲੇ ਪੰਨੇ ਉੱਤੇ ਮੂਲ ਲਿਖਾਰੀ ਨੇ ਕਿਸੇ ਹੋਰ ਬੀੜ ਵਿੱਚੋਂ ਨਕਲ ਕਰ ਕੇ ਮਾਰੂ ਰਾਗ ਦੀ ਸਮਾਪਤੀ ਅਤੇ ਤੁਖਾਰੀ ਰਾਗ ਦੀ ਅਰੰਭਤਾ ਤੋਂ ਪਹਿਲਾਂ ਪੰਨੇ ਵਿੱਚੋਂ ਬਚੀ ਥਾਂ ਵਿੱਚ ਸ੍ਰੀ ਕ੍ਰਿਸ਼ਨ ਭਗਤ ਮੀਰਾਬਾਈ ਦਾ ਪਦਾ ਅੰਕਿਤ ਕਰ ਦਿੱਤਾ। ਪ੍ਰੰਤੂ, ਬੀੜ ਦੇ ਸੋਧਕ ਸੱਜਣ ਨੇ ਇਮਾਨਦਾਰੀ ਦਾ ਸਬੂਤ ਦਿੰਦਿਆਂ ਇਸ ਪਦੇ ਦੇ ਹੇਠਾਂ ਇਉਂ ਸੂਚਨਾ ਲਿਖੀ :

> "ਮੀਰਾ ਬਾਈ ਕਾ ਸਬਦ ਪੰਜਵੇ ਮਹਲ ਕੇ ਗਿਰੰਥ ਨਾਹੀ ਸ੍ਰੀ ਗੁਰਦੇਵਾ ਰਖਿਆ।"

'ਸਲੋਕ ਵਾਰਾਂ ਤੇ ਵਧੀਕ' ਦੇ ਸਿਰਲੇਖ ਹੇਠ ਮੌਜੂਦਾ ਬੀੜ ਵਿਖੇ ਚੌਥੇ ਮਹਲ ਦੇ ੩੦ ਨੰਬਰ ਸਲੋਕ ਦੀ ਅਰੰਭਤਾ ਹੈ : 'ਗੁਰਮਤੀ ਹਰਿ ਹਰਿ ਬੋਲੇ' ॥ ਪਰ, ਉਪਰੋਕਤ ਬੀੜ ਦੇ ਪਤਰਾ ੬੦੩ ਉੱਤੇ ਇਹ ਸਲੋਕ ਸੋਰਠਿ ਦੀ ਵਾਰ ਵਾਂਗ ਸੰਪੂਰਨ ਹੈ। ਭਾਵ, 'ਗੁਰਮਤੀ ਹਰਿ ਹਰਿ ਬੋਲੇ' ਤੁਕਾਂਸ਼ ਦੀ ਥਾਂ ਇਉਂ ਸ਼ੁਰੂ ਹੁੰਦਾ ਹੈ : ਸੋਰਠਿ ਤਾਮਿ ਸੁਹਾਵਣੀ... ॥ ਇਉਂ ਲਿਖ ਕੇ ਹੋਰ ਵੀ ਸਪੱਸ਼ਟ ਕੀਤਾ ਜਾ ਸਕਦਾ ਹੈ ਕਿ ਇਸ ਹੱਥ ਲਿਖਤੀ ਬੀੜ ਵਿੱਚ ਪਹਿਲੀ ਡੇਢ ਤੁਕ ਦਾ ਅਭਾਵ ਨਹੀਂ, ਜਿਵੇਂ ਕਿ ਛਾਪੇ ਦੀ ਮੌਜੂਦਾ ਬੀੜ ਵਿੱਚ ਵੇਖਿਆ ਜਾ ਰਿਹਾ ਹੈ, ਜਿਸ ਨੂੰ ਸ਼੍ਰੋਮਣੀ ਕਮੇਟੀ ਦੁਆਰਾ ਸ੍ਰੀ ਕਰਤਾਰਪੁਰ ਵਾਲੀ ਮੌਜੂਦਾ ਬੀੜ ਦੀ ਸੋਧੀ ਹੋਈ ਨਕਲ ਦੱਸਿਆ ਜਾਂਦਾ ਹੈ। ਮੌਜੂਦਾ ਬੀੜ ਵਿੱਚ "ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ... ॥" ਵਾਲਾ ਸਲੋਕ, ਮੁੰਦਾਵਣੀ ਤੋਂ ਪਿੱਛੋਂ ਹੈ, ਪਰ ਉਪਰੋਕਤ ਬੀੜ ਵਿੱਚ ਇਸ ਨੂੰ ਸਲੋਕ ਮਹਲਾ ੫ ਦੇ ਸਲੋਕਾਂ ਦੀ ਲੜੀ ਵਿੱਚ ੨੩ ਨੰਬਰ 'ਤੇ ਅੰਕਿਤ ਕੀਤਾ ਹੈ।

ਪਤਰਾ ਨੰ. ੬੦੪ ਉੱਤੇ ਰਾਗਮਾਲਾ ਭਾਵੇਂ ਮੂਲ ਲੇਖਾਰੀ ਦੀ ਲਿਖੀ ਹੋਈ ਹੈ, ਪ੍ਰੰਤੂ ਉਸ ਤੋਂ ਪਹਿਲਾਂ ਖੱਬੇ ਪਾਸੇ ਮੁੰਦਾਵਣੀ "ਥਾਲ ਵਿਚਿ ਤਿੰਨਿ ਵਸਤੂ ਪਈਓ... ॥" ਦੇ ਨਾਲ ਸੋਧਕ ਨੇ "ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ... ॥" ਦੁਬਾਰਾ ਲਿਖ ਕੇ ਇੱਕ ਵਿਸ਼ੇਸ਼ ਤੇ ਮਹੱਤਵਪੂਰਨ ਸੂਚਨਾ ਇੰਞ ਲਿਖੀ ਹੈ : **'ਏਹੁ ਭੋਗ ਸ੍ਰੀ ਆਦਿ ਗ੍ਰੰਥ ਜੀ ਹੈ'**। ਇਸ ਦੇ ਅੰਤਲੇ ਪਤਰੇ ੬੦੫ ਉੱਤੇ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਹਰਿਰਾਇ ਸਾਹਿਬ ਤਕ ਦੇ ੭ ਗੁਰੂ ਸਾਹਿਬਾਨ ਦੇ ਜੋਤੀ-ਜੋਤਿ ਸਮਾਵਣ ਦੇ ਚਰਿਤ੍ਰਾਂ ਨਾਲ ਬਾਬਾ ਗੁਰਦਿੱਤਾ ਤੇ ਬਾਬਾ ਰਾਮਰਾਇ ਨੂੰ ਸਤਿਗੁਰੂ ਲਿਖ ਕੇ ਉਨ੍ਹਾਂ ਦੇ ਦੇਹਾਂਤ ਦੀਆਂ ਤਰੀਖ਼ਾਂ, ਸੰਮਤ ਤੇ ਸਥਾਨਾਂ ਦਾ ਜ਼ਿਕਰ ਵੀ ਹੈ। ਸੋਧਕ ਦੀ ਕਲਮ ਤੇ ਸਿਆਹੀ ਨਾਲ ਬਾਬਾ ਰਾਮਰਾਇ ਦੀ ਸੁਪਤਨੀ ਮਾਤਾ ਪੰਜਾਬ ਕੌਰ ਦੇ ਸਮਾਉਣ ਦਾ ਵੀ ਹਵਾਲਾ ਲਿਖਿਆ ਹੋਇਆ ਹੈ।

{ਵੇਖੋ ! ਮੀਰਾਂ ਬਾਈ ਵਾਲੇ ਪਦੇ ਦੀ ਸੂਚਨਾ ਚਿਤ੍ਰ ਨੰ. ੨-੧੦}

{ਮੁੰਦਾਵਣੀ 'ਤੇ ਸਮਾਪਤੀ ਦੀ ਸੂਚਨਾ ਵਾਲਾ ਚਿਤ੍ਰ : ੨-੧੧}

ਇਉਂ ਜਾਪਦਾ ਹੈ ਕਿ ਇਹ ਬੀੜ ਬਾਬਾ ਰਾਮਰਾਇ ਵਾਲੀ ਕੀਰਤਪੁਰੀ ਬੀੜ ਦਾ ਹੀ ਉਤਾਰਾ ਹੈ, ਕਿਉਂਕਿ ਜੇ ਇਸ ਬੀੜ ਦੇ ਲਿਖਾਰੀ ਨੇ ਮੀਰਾਂਬਾਈ ਦਾ ਪਦਾ ਤੇ ਰਾਗਮਾਲਾ ਦੋ ਰਚਨਾਵਾਂ ਕਿਸੇ ਹੋਰ ਬੀੜ ਤੋਂ ਨਕਲ ਕਰ ਕੇ ਵਾਧੂ ਲਿਖ ਦਿੱਤੀਆਂ ਤਾਂ ਸੁਜਾਨ ਸੋਧਕ ਨੇ ਉਨ੍ਹੀਂ ਥਾਈਂ ਵਿਸ਼ੇਸ਼ ਟਿਪਣੀਆਂ ਲਿਖ ਕੇ ਜਿਵੇਂ ਭੁਲੇਖਾ ਦੂਰ ਕਰਨ ਦਾ ਯਤਨ ਕੀਤਾ ਹੈ, ਉਨ੍ਹਾਂ ਸੂਚਨਾਵਾਂ ਦਾ ਅਧਾਰ ਬਾਬਾ ਰਾਮਰਾਇ ਵਾਲੀ ਕੀਰਤਪੁਰ ਵਾਲੀ ਉਪਰੋਕਤ ਬੀੜ ਹੀ ਮੰਨੀ ਜਾ ਸਕਦੀ

ਹੈ । ਇਸ ਦਾ ਭਾਵ ਹੈ ਕਿ 'ਪੋਥੀ' ਸਾਹਿਬ (ਆਦਿ ਗ੍ਰੰਥ) ਦੇ ਸੰਪਾਦਕ ਪੰਜਵੇਂ ਗੁਰਦੇਵ ਗੁਰੂ ਅਰਜਨ ਸਾਹਿਬ ਜੀ ਨੇ ਮੀਰਾਂਬਾਈ ਦਾ ਉਪਰੋਕਤ ਪਦਾ ਆਪਣੇ ਉਸ ਗ੍ਰੰਥ ਵਿੱਚ ਨਹੀਂ ਰੱਖਿਆ, ਜਿਸ ਦੀ ਲਿਖਾਈ ਤੇ ਸੰਪਾਦਨਾ ਦਾ ਮਹਾਨ ਕਾਰਜ ਭਾਈ ਗੁਰਦਾਸ ਜੀ ਦੇ ਹੱਥੀਂ ਕਰਵਾਇਆ ਸੀ । ਇਸ ਲਈ ਜਿਸ ਕਿਸੇ ਬੀੜ ਵਿੱਚ ਵੀ ਰਾਗਮਾਲਾ ਤੇ ਰਤਨਮਾਲਾ ਵਰਗੀਆਂ ਵਾਧੂ ਰਚਨਾਵਾਂ ਸਮੇਤ ਐਸੀ ਰਲਾਵਟ ਹੋਵੇ, ਉਸ ਨੂੰ ਪੰਜਵੇਂ ਮਹਲ ਦਾ ਮੂਲ ਗ੍ਰੰਥ (ਆਦਿ ਬੀੜ ਜਾਂ ਪੋਥੀ) ਮੰਨ ਸਕਣਾ ਅਸੰਭਵ ਹੈ ।

ਇੱਥੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਦੇ ਸਮੇਂ ਤਕ ਮੂਲ ਬੀੜ (ਪੋਥੀ ਸਾਹਿਬ) ਸ੍ਰੀ ਕਰਤਾਰਪੁਰ ਪਿੱਛੋਂ ਕੀਰਤਪੁਰ ਰਹੀ ਅਤੇ ਫਿਰ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਪਹੁੰਚੀ । ਨਾਵੇਂ ਤੇ ਦਸਵੇਂ ਗੁਰੂ ਪਾਤਸ਼ਾਹ ਦੇ ਹਜ਼ੂਰੀ ਲਿਖਾਰੀ ਭਾਈ ਰਾਮਰਾਇ ਨੇ ੧੭੪੯ ਬਿਕ੍ਰਮੀ (ਸੰਨ ੧੬੯੨) ਵਿੱਚ ਇੱਕ ਬੀੜ ਲਿਖੀ, ਜਿਹੜੀ ਹੁਣ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਸ਼ੋਭਨੀਕ ਹੈ। ਪ੍ਰੋ. ਪਿਆਰਾ ਸਿੰਘ 'ਪਦਮ' ਮੁਤਾਬਿਕ ਉਸ ਬੀੜ ਦੇ ਕੁੱਲ ਪਤਰੇ ੧੦੩੫ ਹਨ । ਉਸ ਦੇ ਪਤਰਾ ੧੦੨੭ ਉੱਤੇ ਅਤੇ ਅੰਤ ਵਿੱਚ ਤਰਤੀਬਵਾਰ ਹੇਠ ਲਿਖੇ ਦੋ ਬੜੇ ਕੀਮਤੀ ਨੋਟ ਹਨ, ਜੋ ਸਾਡੀ ਉਪਰੋਕਤ ਧਾਰਨਾ ਨੂੰ ਹੋਰ ਪੁਖ਼ਤਾ ਕਰਦੇ ਹਨ ਕਿ ਭਾਈ ਗੁਰਦਾਸ ਜੀ ਵਾਲੀ ਮੂਲ ਬੀੜ, ਸੁਧਾਈ ਲਈ ਉਸ ਵਕਤ ਵੀ ਉਪਲਬਧ ਸੀ । ਜਿਵੇਂ ਪਤਰਾ ਨੰ. ੧੦੨੭ ਉਪਰਲਾ ਵਿਸ਼ੇਸ਼ ਨੋਟ ਹੈ:

> "ਏਹੁ ਗਿਰੰਥ ਫਤੇਚੰਦ ਕੇ ਗਿਰੰਥ ਕਾ ਨਕਲੁ, (ਦਰਬਾਰੀ ਲਿਖਾਰੀ ਭਾਈ ਫਤੇਚੰਦ ਨੇ ਸੰਮਤ ੧੭੪੮ (ਸੰਨ ੧੬੯੧) ਵਿੱਚ ਬੀੜ ਲਿਖੀ, ਜੋ ਤਖ਼ਤ ਸ੍ਰੀ ਪਟਨਾ ਸਾਹਿਬ ਮੌਜੂਦ ਹੈ) ਫਤੇਚੰਦ ਕਾ ਗਰੰਥ ਪੁਹਕਰ ਕੇ ਗਿਰੰਥ ਕਾ ਨਕਲੁ । ਪੁਹਕਰ ਕਾ ਗਿਰੰਥ ਵਡੇ ਗਿਰੰਥ ਨਾਲ ਸੋਧਿਆ ਹੈ, (ਜੋ) **ਪੰਜਵੇਂ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ ਸੀ ਜੋ ਉਸ ਗਿਰੰਥ ਨਾਲ ਸੋਧੇ ਸੋ ਗਿਰੰਥ ਸੁਧ ਹੋਵੈ,** ਜੋ ਫੇਰਿ ਗਿਰੰਥ ਸੋਧਿਆ ਲੋੜੀਐ ਤਾ ਜਗਨੇ ਬ੍ਰਾਹਮਣ ਦੇ ਗਿਰੰਥ ਨਾਲ ਸੁਧਿ ਕਰਿ ਲੈਇਓ । ਹੋਰਨਾ ਗਿਰੰਥਾਂ ਨਾਲੋਂ ਜਗਨੇ ਬ੍ਰਾਹਮਣ ਦਾ ਗਿਰੰਥ ਸੁਧ ਕੀਤਾ, ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲ ਸੁਧ ਕੀਆ ਹੈ ।"

ਬੀੜ ਦਾ ਅੰਤਲਾ ਨੋਟ :

> "ਲਿਖਤੰ ਗੁਲਾਮ ਖਾਨੇਜ਼ਾਦ (ਗੁਰੂ ਪਾਤਸ਼ਾਹ ਦਾ ਪੁਤਰ) ਸੰਗਤ ਕਾ ਕੀਟ ਜੰਤੁ ਉਤਮ ਚੰਦ ਸੁਨਿਆਰ ਕਾ ਬੇਟਾ । ਰਾਮਰਾਇ ਸਿਖ ਫਕੀਰ ਗੁਰੂ ਪੂਰੇ ਕਾ, ਭੂਲੇ ਚੂਕੇ ਬਖਸਣਾ ਸੰਗਤਿ ਗੁਰੂ ਕਾ ਸਦਕਾ ।"

ਇਸ ਲਈ ਉਪਰੋਕਤ ਲਿਖਤ ਦੇ ਚਾਨਣ ਵਿੱਚ ਨਿਸ਼ਚੇ ਨਾਲ ਆਖਿਆ ਜਾ ਸਕਦਾ ਹੈ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸ੍ਰੀ ਅਨੰਦਪੁਰ ਸਾਹਿਬ ਦੇ ਨਿਵਾਸ ਤਕ ਇਹ ਪਾਵਨ ਪੋਥੀ ਸਤਿਗੁਰਾਂ ਦੇ ਪਾਸ ਸੁਰੱਖਿਅਤ ਰਹੀ। ਉੱਥੇ ਹੀ ਹਜ਼ੂਰ ਨੇ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਦੇ ਸਥਾਨ 'ਤੇ ਭਾਈ ਸਾਹਿਬ ਭਾਈ ਮਨੀ ਸਿੰਘ (ਸ਼ਹੀਦ) ਦੇ ਹੱਥੀਂ ਸੰਮਤ ੧੭੩੪ (੧੬੭੭ ਈ.) ਨੂੰ ਪਿਤਾ ਗੁਰਦੇਵ 'ਨਾਵੇਂ ਮਹਲੁ' ਦੀ ਬਾਣੀ ਨੂੰ ਸ਼ਾਮਿਲ ਕਰਵਾਇਆ। 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਵਿਚਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਲਿਖਾਰੀ ਭਾਈ ਹਰਿਦਾਸ ਜੀ ਦੀ ਲਿਖੀ ਬੀੜ, ਇਸ ਤੱਥ ਦਾ ਪ੍ਰਮਾਣੀਕ ਦਸਤਾਵੇਜ਼ ਸੀ, ਕਿਉਂਕਿ ਉਸ ਵਿੱਚ ਨਾਵੇਂ ਮਹਲੁ ਦੀ ਸੰਪੂਰਨ ਬਾਣੀ ਥਾਂ ਸਿਰ ਦਰਜ ਸੀ। ਉਸ ਕਾਲ ਦੀਆਂ ਲਿਖਤਾਂ ਮੁਤਾਬਿਕ ਜੈਜਾਵੰਤੀ ਰਾਗ ਦੇ ੪ ਸ਼ਬਦ ਜੈਤਸਰੀ ਤੋਂ ਪਿੱਛੋਂ ਸਨ। ਕੁੱਲ ਪਤਰੇ ੭੪੧ ਸਨ। ਇਸ ਦੇ ਮੁੱਢ ਵਿੱਚ ਨਾਵੇਂ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਹਸਤਾਖ਼ਰ ਸਨ। ਸਪੱਸ਼ਟ ਹੈ ਕਿ ਭਾਈ ਹਰਿਦਾਸ ਜੀ ਨੇ ਇਹ ਬੀੜ ਨਾਵੇਂ ਗੁਰੂ ਪਾਤਸ਼ਾਹ ਦੀ ਹਯਾਤੀ ਵਿੱਚ ਹੀ ਲਿਖਣੀ ਸ਼ੁਰੂ ਕਰ ਦਿੱਤੀ ਹੋਵੇਗੀ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਮਰਹੂਮ ਪ੍ਰਿੰਸੀਪਲ ਹਰਿਭਜਨ ਸਿੰਘ ਹੁਰਾਂ ਨੇ ਸੰਨ ੧੯੭੬ ਵਿੱਚ ਦਾਸ (ਸਮੇਤ) ਪ੍ਰਚਾਰਕ ਕਲਾਸ ਦੇ ਕੁਝ ਚੋਣਵੇਂ ਵਿਦਿਆਰਥੀਆਂ ਨੂੰ ਉਸ ਪਾਵਨ ਬੀੜ ਦੇ ਦਰਸ਼ਨ ਵੀ ਕਰਵਾਏ ਸਨ। ਇਸ ਦੇ ਆਰੰਭ ਵਿੱਚ ਨਾਵੇਂ ਗੁਰਦੇਵ ਜੀ ਦੇ ਨੀਸਾਣੁ ਰੂਪ ਹਸਤਾਖ਼ਰ ਸਨ। ਉਸ ਮੌਕੇ ਉਨ੍ਹਾਂ ਆਪਣੇ ਕੈਮਰੇ ਨਾਲ ਇਸ ਇਤਿਹਾਸਕ ਬੀੜ ਦੇ ਕੁਝ ਫ਼ੋਟੋ ਵੀ ਲਏ ਸਨ। ਬੀੜ ਦੇ ਆਖ਼ਰੀ ਪਤਰੇ ਦੀ ਹੇਠ ਲਿਖੀ ਟੂਕ ਵੀ ਉਨ੍ਹਾਂ ਨੇ ਕੈਮਰੇ ਵਿੱਚ ਸੰਭਾਲੀ ਸੀ, ਜਿਸ ਨੂੰ ਉਨ੍ਹਾਂ ਨੇ ਆਪਣੀ ਪੁਸਤਕ 'ਸੰਪਾਦਨ ਕਲਾ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਛਾਪ ਕੇ ਸਦਾ ਲਈ ਸਥਾਪਿਤ ਕਰ ਦਿੱਤਾ। ਲਿਖਾਰੀ ਦੀ ਉਹ ਇਤਿਹਾਸਕ ਤੇ ਨਿਮਰਤਾ ਭਰਪੂਰ ਟੂਕ ਦੀ ਸ਼ਬਦਾਵਲੀ ਹੈ :

> "ਗਿਰੰਥ ਸੰਪੂਰਨ ਹੋਆ। ਲਿਖਿਆ ਹਰਿਦਾਸ ਲਿਖਾਰੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਾਰੀ ਲਿਖਿਆ, ਭੂਲ ਚੂਕ ਹੋਵੈ ਸੋ ਸੋਧਣਾ। ਗੁਲਾਮੁ ਪਤਿਤੁ ਅਘੁ ਪਤਿਤੁ ਮਹਾਂ ਪਤਿਤੁ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।"

ਪ੍ਰਸਿੱਧ ਇਤਿਹਾਸਕਾਰ ਡਾ. ਹਰਜਿੰਦਰ ਸਿੰਘ 'ਦਿਲਗੀਰ', ਜਿਨ੍ਹਾਂ ਦਾ ਸ਼੍ਰੋਮਣੀ ਕਮੇਟੀ ਅਧੀਨ 'ਡਾਇਰੈਕਟਰ ਆਫ਼ ਸਿੱਖ ਹਿਸਟਰੀ ਰੀਸਰਚ ਬੋਰਡ'

ਦੇ ਵਰਗੇ ਮਹੱਤਵਪੂਰਨ ਅਹੁਦੇ 'ਤੇ ਨਿਯੁਕਤ ਰਹਿਣ ਕਾਰਨ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ' ਨਾਲ ਸਿੱਧਾ ਸੰਬੰਧ ਰਿਹਾ, ਉਨ੍ਹਾਂ ਨੇ 'ਗੁਰੂ ਗ੍ਰੰਥ ਸਾਹਿਬ ਦਾ ਕਰਤਾਰਪੁਰੀ ਬੀੜ ਤੋਂ ਅਨੰਦਪੁਰੀ ਬੀੜ ਤਕ ਦਾ ਸਫ਼ਰ' ਸਿਰਲੇਖ ਹੇਠ ਬੜੇ ਭਰੋਸੇ ਨਾਲ ਲਿਖਿਆ :

> "ਹੁਣ ਸਵਾਲ ਉਠਦਾ ਹੈ ਕਿ ਜੇ ਗੁਰੂ ਗ੍ਰੰਥ ਸਾਹਿਬ ਦਾ ਦਮਦਮੀ ਸਰੂਪ ੧੭੦੬ (ਈ.) ਵਿੱਚ ਤਲਵੰਡੀ ਸਾਬੋ ਵਿੱਚ ਤਿਆਰ ਹੋਇਆ ਸੀ ਤਾਂ ਇਹ (ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚਲੀ) ਪਾਖਰ ਮੱਲ ਢਿਲੋਂ ਵਾਲੀ ਬੀੜ ਕਿੱਥੋਂ ਆ ਗਈ ? ਪਾਖਰ ਮੱਲ ਢਿਲੋਂ (ਪੋਤਰਾ ਚੌਧਰੀ ਲੰਗਾਹ) ਦੀ ਬੀੜ ਸੰਮਤ ੧੭੪੫ (ਸੰਨ ੧੬੮੮) ਦੀ ਲਿਖੀ ਹੋਈ ਹੈ। ਇਸ ਵਿੱਚ ਗੁਰੂ ਤੇ.ਗ ਬਹਾਦਰ ਸਾਹਿਬ ਦੀ ਬਾਣੀ ਥਾਂ ਸਿਰ ਦਰਜ ਹੈ। ਇਸ ਵਿੱਚ 'ਸੋ ਦਰੁ' ਤੇ 'ਸੋ ਪੁਰਖੁ' ਦੇ ਸ਼ਬਦ ਵੀ ਦਰਜ ਹਨ। ਇਸ ਵਿੱਚ ਕੋਈ ਵਾਧੂ ਕਵਿਤਾ (ਅਖੌਤੀ ਕੱਚੀ ਬਾਣੀ) ਬਿਲਕੁਲ ਨਹੀਂ ਹੈ। ਯਕੀਨਨ ਇਹ ਅਨੰਦਪੁਰ ਵਾਲੇ ਦਮਦਮਾ ਵਿੱਚ ਸੰਨ ੧੬੭੮ ਵਿੱਚ ਤਿਆਰ ਹੋਈ ਅੰਤਿਮ ਬੀੜ ਦਾ ਉਤਾਰਾ ਹੋਵੇਗੀ। ਸਿਰਫ਼ ਇਹ ਨਹੀਂ ਹੋਰ ਅੱਠ ਬੀੜਾਂ ਵੀ ਮੌਜੂਦ ਹਨ, ਜੋ ਸੰਨ ੧੭੦੬ ਤੋਂ ਪਹਿਲਾਂ ਦੀਆਂ ਹਨ ਅਤੇ ਉਹ ਸਭ ਦਮਦਮੀ ਬੀੜ (ਅਨੰਦਪੁਰੀ) ਦੇ ਉਤਾਰੇ ਹਨ। ਇਨ੍ਹਾਂ ਵਿੱਚ ਪਟਨੇ ਵਾਲੀ ਬੀੜ (ਉਤਾਰਾ ਸੰਮਤ ੧੭੪੮, ਸੰਨ ੧੬੯੧) ਅਤੇ ਪਿੰਡੀ ਲਾਲਾ (ਗੁਜਰਾਤ) ਵਾਲੀ ਬੀੜ (ਸੰਮਤ ੧੭੩੨) ਵੀ ਸ਼ਾਮਿਲ ਹਨ।"

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਆਰਟ ਗੈਲਰੀ ਵਿੱਚ ਸੰਨ ੧੬੯੨ ਦੀ ੩੫੫ ਨੰ. ਹੱਥ-ਲਿਖਤੀ ਬੀੜ ਨੂੰ ਵੀ ਉਪਰੋਕਤ ਸ਼੍ਰੇਣੀ ਵਿੱਚ ਹੀ ਸ਼ੁਮਾਰ ਕਰਨਾ ਚਾਹੀਦਾ ਹੈ। ਕਾਰਨ ਹੈ ਕਿ ਇਸ ਬੀੜ ਵਿੱਚ ਵੀ 'ਸੋ ਦਰੁ' ਤੇ 'ਸੋ ਪੁਰਖੁ' ਦੇ ਦੋਵੇਂ ਜੁੱਟਾਂ ਸਮੇਤ ਨਾਵੇਂ ਮਹਲੇ ਦੀ ਸਾਰੀ ਬਾਣੀ ਥਾਂ ਸਿਰ ਚੜ੍ਹੀ ਹੋਈ ਹੈ। ਭਾਵ, ਪੰਜਵੇਂ ਗੁਰੂ-ਪਾਤਸ਼ਾਹ ਜੀ ਦੀ ਨਿਗਰਾਨੀ ਹੇਠ ਭਾਈ ਗੁਰਦਾਸ ਜੀ ਦੁਆਰਾ ਗੁਰੂ-ਬਾਣੀਕਾਰਾਂ ਦੀ ਲਿਖਤ ਪ੍ਰਤੀ ਜੋ ਤਰਤੀਬ ਸਥਾਪਿਤ ਕੀਤੀ ਗਈ ਸੀ, ਉਸ ਮੁਤਾਬਿਕ ਪੰਜਵੇਂ ਮਹਲੇ ਦੇ ਸ਼ਬਦਾਂ ਪਿੱਛੋਂ ਨੌਵੇਂ ਮਹਲੇ ਦੀ ਬਾਣੀ ਦਰਜ ਹੋਈ ਮਿਲਦੀ ਹੈ। 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਵੀ ਪੰਜਵੇਂ ਮਹਲੇ ਦੇ "ਤੇਰਾ ਕੀਤਾ ਜਾਤੋ ਨਾਹੀ... ॥" ਸਲੋਕ ਸਮੇਤ ੨੨ ਸਲੋਕ ਦਰਜ ਕਰਨ ਉਪਰੰਤ ਨੌਵੇਂ ਮਹਲੇ ਦੇ ੫੭ ਸਲੋਕ ਦਰਜ ਕੀਤੇ ਹੋਏ ਹਨ। ਇਸ ਪਿੱਛੋਂ ਮੁੰਦਾਵਣੀ ਹੈ ਅਤੇ ਫਿਰ ਭਗਤ ਕਬੀਰ ਤੇ ਫ਼ਰੀਦ ਜੀ ਦੇ ਸਲੋਕ ਲਿਖ ਕੇ ਸਵਈਆਂ 'ਤੇ ਭੋਗ ਪਾਇਆ ਹੋਇਆ ਹੈ। ਕੁੱਲ ਪਤਰੇ ੫੯੬ ਹਨ। ਉਸ ਪਿੱਛੋਂ ੪ ਪਤਰੇ (੮ ਪੰਨੇ) ਖ਼ਾਲੀ ਹਨ। ਭਾਈ ਬੰਨੋ ਵਾਲੀ ਬੀੜ ਵਾਲੀਆਂ ਰਾਗਮਾਲਾ ਆਦਿਕ ਕੋਈ ਵਾਧੂ ਰਚਨਾਵਾਂ ਨਹੀਂ ਹਨ। ਰਾਗ ਜੈਜਾਵੰਤੀ

ਵਿੱਚ ਕੇਵਲ ਨਾਵੇਂ ਮਹਲੇ ਦੇ ਹੀ ਚਾਰ ਸ਼ਬਦ ਹਨ, ਜਿਹੜੇ ਇੱਕ ਪੰਨੇ ਉੱਤੇ ਜੈਤਸਰੀ ਤੇ ਟੋਡੀ ਰਾਗ ਦੇ ਵਿਚਕਾਰ ਦਰਜ ਹਨ।

ਇਸ ਕਰਕੇ ਬਾਣੀਕਾਰਾਂ ਵਾਲੀ ਬੱਝਵੀਂ ਤਰਤੀਬ ਦਾ ਤਾਂ ਜੈਜਾਵੰਤੀ ਰਾਗ ਵਿੱਚ ਕੋਈ ਮਸਲਾ ਨਹੀਂ ਸੀ। ਸ਼ਾਇਦ ਇਹੀ ਕਾਰਨ ਹੈ ਕਿ ਜੈਜਾਵੰਤੀ ਰਾਗ ਦੇ ਸਥਾਨ ਪੱਖੋਂ ਬੀੜਾਂ ਵਿੱਚ ਫ਼ਰਕ ਹੈ। ਪਰ ਫਿਰ ਵੀ ਉਸ ਕਾਲ ਦੀਆਂ ਵਧੇਰੇ ਬੀੜਾਂ ਵਿੱਚ ਜੈਜਾਵੰਤੀ ਰਾਗ ਜੈਤਸਰੀ ਤੇ ਟੋਡੀ ਦੇ ਵਿਚਕਾਰ ਹੈ। ਡਾ. ਅਮਰ ਸਿੰਘ ਜੀ ਨੇ ਆਪਣੀ ਪੁਸਤਕ '*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹੱਥ-ਲਿਖਤ ਬੀੜਾਂ ਦੇ ਦਰਸ਼ਨ*' ਅੰਦਰਲੀਆਂ ੧੫੦ ਬੀੜਾਂ ਵਿੱਚੋਂ ੪੦ ਬੀੜਾਂ ਦੀ ਸੂਚੀ ਦਿੱਤੀ ਹੈ, ਜਿਨ੍ਹਾਂ ਵਿੱਚ ਰਾਗੁ ਜੈਜਾਵੰਤੀ ਦਾ ਸਥਾਨ ਰਾਗੁ ਜੈਤਸਰੀ ਤੋਂ ਪਿੱਛੋਂ ਹੈ। ਕੇਵਲ ਇੱਕੋ ੯੮ ਨੰ. ਬੀੜ ਹੈ, ਜਿੱਥੇ ਰਾਗੁ ਜੈਜਾਵੰਤੀ ਪ੍ਰਭਾਤੀ ਤੋਂ ਪਹਿਲਾਂ ਹੈ। ਕੁੱਲ ੨ ਬੀੜਾਂ ਹਨ, ਜਿਨ੍ਹਾਂ 'ਚ ਜੈਜਾਵੰਤੀ ਰਾਗੁ ਦਾ ਸਥਾਨ ਜੈਤਸਰੀ ਤੋਂ ਪਹਿਲਾਂ ਹੈ। ਕੁਲ ੧੦ ਬੀੜਾਂ ਹਨ, ਜਿਨ੍ਹਾਂ 'ਚ ਰਾਗੁ ਜੈਜਾਵੰਤੀ ਦਾ ਸਥਾਨ ਗਉੜੀ ਰਾਗੁ ਤੋਂ ਬਾਅਦ ਹੈ। ੨ ਬੀੜਾਂ ਐਸੀਆਂ ਵੀ ਹਨ, ਜਿਨ੍ਹਾਂ ਵਿੱਚ ਰਾਗ ਜੈਜਾਵੰਤੀ ਦਾ ਅਭਾਵ ਹੈ। ਸ਼੍ਰੋਮਣੀ ਕਮੇਟੀ ਦੇ ਖੋਜੀ ਵਿਦਵਾਨਾਂ ਨੇ ਵੀ ਜਨਵਰੀ ੧੯੭੭ ਦੀ 'ਪਾਠ-ਭੇਦ ਸੂਚੀ' ਵਿੱਚ ਮੰਨਿਆ ਸੀ ਕਿ "ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਿਸੇ ਇੱਕ ਟਿਕਾਣੇ ਦਰਜ ਨਹੀਂ ਹੋਈ। ... ਐਪਰ ਬਹੁਤੇ ਸੰਚਿਆਂ ਵਿੱਚ ਜੈਤਸਰੀ ਦੇ ਨਾਲ ਲਗਦੀ ਆਈ ਹੈ।" ਇਸ ਪੱਖੋਂ ਉਨ੍ਹਾਂ ਨੇ ੨੮ ਬੀੜਾਂ ਦਾ ਵੇਰਵਾ ਦਰਜ ਕੀਤਾ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਦੇ ਖੋਜੀ ਵਿਦਵਾਨਾਂ ਨੇ 'ਸ੍ਰੀ ਅਨੰਦਪੁਰੀ ਸ਼ਾਖ਼' ਦੀਆਂ ਬੀੜਾਂ ਵਿੱਚ ਰਾਗੁ ਜੈਜਾਵੰਤੀ ਦਾ ਸਥਾਨ ਜੈਤਸਰੀ ਤੋਂ ਪਿੱਛੋਂ ਸਹੀ ਮੰਨਿਆ ਹੈ।

ਡਾ. ਦਿਲਗੀਰ ਜੀ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਦੇ 'ਡਾਇਰੈਕਟਰ ਆਫ਼ ਸਿੱਖ ਹਿਸਟਰੀ ਰੀਸਰਚ ਬੋਰਡ' ਵਰਗੇ ਮਹੱਤਵ-ਪੂਰਨ ਅਹੁਦੇ 'ਤੇ ਬਿਰਾਜਮਾਨ ਰਹੇ ਸਿਦਕੀ, ਸਿਰੜੀ ਤੇ ਅਣਥੱਕ ਖੋਜੀ ਵਿਦਵਾਨ ਮਰਹੂਮ ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਮਰਹੂਮ ਪ੍ਰਿੰਸੀਪਲ ਹਰਿਭਜਨ ਸਿੰਘ ਅਤੇ ਯੂਨੀਵਰਸਿਟੀ ਪਟਿਆਲਾ ਦੇ ਪ੍ਰਸਿੱਧ ਖੋਜੀ ਵਿਦਵਾਨ ਮਰਹੂਮ ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ ਵੀ ਕਈ ਖੋਜੀ ਸੱਜਣ ਪਾਵਨ ਬੀੜ ਦੀ ਸੰਪੂਰਨਤਾ ਪੱਖੋਂ ਉਪਰੋਕਤ ਵਿਚਾਰ ਹੀ ਰੱਖਦੇ ਸਨ। ਪ੍ਰੰਤੂ '*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹੱਥ-ਲਿਖਤ ਬੀੜਾਂ*' ਦੇ ਦਰਸ਼ਨ ਨਾਂ ਦੀ ਖੋਜ ਪੁਸਤਕ ਮੁਤਾਬਿਕ ਪ੍ਰੋ. ਡਾ. ਅਮਰ ਸਿੰਘ ਜੀ ਸੰਨ ੧੭੦੬ ਤੋਂ ਪਹਿਲਾਂ ਦੀਆਂ ਨਾਵੇਂ ਮਹਲੇ ਦੀ ਬਾਣੀ ਤੋਂ ਰਹਿਤ ਤੇ ਰਾਗਮਾਲਾ ਸਹਿਤ ਕੁਝ ਬੀੜਾਂ ਨੂੰ ਕਰਤਾਰਪੁਰੀ ਸ਼ਾਖ਼ ਦੀਆਂ ਮੰਨਦੇ ਹਨ।

ਜਿਨ੍ਹਾਂ ਬੀੜਾਂ ਵਿੱਚ ਨਾਵੇਂ ਮਹਲੇ ਦੀ ਬਾਣੀ ਅਤੇ ਰਾਗਮਾਲਾ ਸਮੇਤ ਰਤਨਮਾਲਾ ਆਦਿਕ ਹੋਰ ਵਾਧੂ ਰਚਨਾਵਾਂ ਹਨ, ਜਿਨ੍ਹਾਂ ਨੂੰ ਛਾਪੇ ਦੀ ਪ੍ਰਚਲਿਤ ਬੀੜ ਵਿੱਚ ਸ਼ਾਮਿਲ ਨਹੀਂ ਕੀਤਾ ਗਿਆ, ਡਾ. ਸਾਹਿਬ ਉਹ ਸਾਰੀਆਂ ਭਾਈ ਬੰਨੋਵਾਲੀ ਸ਼ਾਖ਼ ਵਿੱਚ ਗਿਣਦੇ ਹਨ। ਉਨ੍ਹਾਂ ਦਾ ਮਤ ਹੈ ਕਿ ਸੰਨ ੧੭੦੬ ਤੋਂ ਪਿੱਛੋਂ ਦੀਆਂ ਜੋ ਬੀੜਾਂ ਤਖ਼ਤ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੇ ਆਸ-ਪਾਸ ਤੋਂ ਮਿਲਦੀਆਂ ਹਨ ਅਤੇ ਰਾਗ ਜੈਜਾਵੰਤੀ ਤੋਂ ਲੈ ਕੇ ਰਾਗਮਾਲਾ ਤਕ ਜਿਨ੍ਹਾਂ ਦੀ ਅੰਤਿਮ ਤਰਤੀਬ ਛਾਪੇ ਦੀ ਪ੍ਰਚਲਿਤ ਬੀੜ ਮੁਤਾਬਿਕ ਹੈ, ਕੇਵਲ ਉਹੀ 'ਦਮਦਮੀ ਬੀੜ' ਦੀ ਸ਼ਾਖ਼ ਵਿੱਚ ਸ਼ੁਮਾਰ ਹੋ ਸਕਦੀਆਂ ਹਨ।

ਪਰ, ਦਾਸ (ਜਾਚਕ) ਦਾ ਵਿਚਾਰ ਹੈ ਕਿ ਜੇ ੧੭ਵੀਂ ਤੇ ੧੮ਵੀਂ ਸਦੀ ਦੀ ਕਿਸੇ ਬੀੜ ਦੇ ਅਸਲ ਲਿਖਾਰੀ ਦੀ ਲਿਖਤ ਵਿੱਚ ਨਾਵੇਂ ਮਹਲੇ ਦੀ ਬਾਣੀ ਚੜ੍ਹਾਉਣ ਦੇ ਬਹਾਨੇ, ਜੇ ਕੋਈ ਸਾਜ਼ਸ਼ੀ ਉਸ ਲਿਖਤ ਨੂੰ ਵਿਗਾੜਨ ਦੀ ਦ੍ਰਿਸ਼ਟੀ ਤੋਂ ਹੋਰ ਬੇਲੋੜੀਆਂ ਤੇ ਵਾਧੂ ਰਚਨਾਵਾਂ ਸ਼ਾਮਿਲ ਕਰ ਦੇਵੇ, ਤਾਂ ਉਸ ਨੂੰ ਅਧਾਰਭੂਤ-ਸ਼ਾਖ਼ਾ (ਜਿਸ ਬੀੜ ਤੋਂ ਉਤਾਰਾ ਹੋਇਆ ਜਾਂ ਜਿਸ ਨਾਲ ਸੁਧਾਈ ਹੋਈ) ਨਾਲੋਂ ਨਿਖੇੜ ਕੇ ਭਾਈ ਬੰਨੋ ਵਾਲੀ ਮੂਲ-ਬੀੜ ਦੇ ਵਿਗਾੜੇ ਹੋਏ ਉਤਾਰਿਆਂ ਵਿੱਚ ਸ਼ਾਮਿਲ ਕਰਦਿਆਂ 'ਭਾਈ ਬੰਨੋ ਵਾਲੀ ਸ਼ਾਖ਼' ਦੇ ਖਾਤੇ ਪਾ ਦੇਣਾ, ਕਿੱਥੋਂ ਦਾ ਇਨਸਾਫ਼ ਹੈ ? ਇਸ ਪੱਖੋਂ ਭਾਈ ਜੋਗਰਾਜ ਵਾਲੀ ਬੀੜ ਨੂੰ ਵਿਚਾਰਿਆ ਜਾ ਸਕਦਾ ਹੈ। ਇਸ ਲਈ ਜੇ ਹੱਥ-ਲਿਖਤੀ ਬੀੜਾਂ ਦੀਆਂ ਸ਼ਾਖ਼ਾਵਾਂ ਤਿੰਨ ਦੀ ਥਾਂ ਪੰਜ ਮੰਨ ਲਈਆਂ ਜਾਣ ਤਾਂ ਖੋਜੀ ਵਿਦਵਾਨਾਂ ਵਿਚਲਾ ਸ੍ਰੀ ਦਮਦਮਾ ਸਾਹਿਬ (ਅਨੰਦਪੁਰ) ਅਤੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਾਲਾ ਭੁਲੇਖਾ-ਜਨਕ ਵਿਵਾਦ ਵੀ ਕਿਸੇ ਹੱਦ ਤਕ ਖ਼ਤਮ ਹੋ ਸਕਦਾ ਹੈ। ਜਿਵੇਂ (੧) ਭਾਈ ਗੁਰਦਾਸ ਵਾਲੀ ਮੂਲ ਸ਼ਾਖ਼ਾ, (੨) ਭਾਈ ਬੰਨੋ ਵਾਲੀ ਪ੍ਰਚਲਿਤ ਸ਼ਾਖ਼ਾ, (੩) ਸ੍ਰੀ ਕਰਤਾਰਪੁਰੀ ਸ਼ਾਖ਼ਾ (੪) ਸ੍ਰੀ ਅਨੰਦਪੁਰੀ ਸ਼ਾਖ਼ਾ, ਅਤੇ (੫) ਸ੍ਰੀ ਦਮਦਮੀ ਸ਼ਾਖ਼ਾ।

ਹਾਂ ! ਅਜਿਹਾ ਮੰਨਿਆ ਜਾ ਸਕਦਾ ਹੈ ਕਿ ਛਾਪੇ ਦੀ ਪ੍ਰਚਲਿਤ ਬੀੜ ਵਿਚਲੇ ਨਾਵੇਂ ਮਹਲੇ ਦੇ ਜੈਜਾਵੰਤੀ ਰਾਗ ਵਾਲੇ ਚਾਰ ਸ਼ਬਦਾਂ ਤੋਂ ਮੁੰਦਾਵਣੀ ਤਕ ਦੀ ਗੁਰਬਾਣੀ ਤੇ ਰਾਗਮਾਲਾ ਵਾਲੀ ਅੰਤਿਮ ਤੇ ਅਜੋਕੀ ਤਰਤੀਬ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੇ ਆਸ-ਪਾਸ ਵਾਲੇ ਲਿਖਾਰੀਆਂ ਦੁਆਰਾ ਸਥਾਪਿਤ ਹੋਈ ਹੋਵੇ। ਕਾਰਨ ਇਹ ਹੈ ਕਿ ਡਾ. ਅਮਰ ਸਿੰਘ ਮੁਤਾਬਿਕ ਐਸੀਆਂ ਹੱਥ-ਲਿਖਤੀ ਬੀੜਾਂ ਉਸ ਅਸਥਾਨ ਦੇ ਆਸ-ਪਾਸ ਹੀ ਮਿਲੀਆਂ ਹਨ ਅਤੇ ਉਹ ਵੀ ਸੰਨ ੧੭੦੬ ਤੋਂ ਪਿੱਛੋਂ ਦੀਆਂ। ਐਸਾ ਮੰਨਿਆ ਜਾਂਦਾ ਹੈ ਕਿ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਚਾਰ ਬੀੜਾਂ ਲਿਖ ਕੇ ਚਹੁੰ ਤਖ਼ਤ ਸਾਹਿਬਾਨਾਂ 'ਤੇ

ਭੇਜੀਆਂ ਸਨ। ਪਰ, ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਨੇ ਜਦੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਬੀੜ ਦਾ ਮਿਲਾਨ ਕੀਤਾ ਤਾਂ ਮੰਗਲਾਂ, ਸਿਰਲੇਖਾਂ, ਅੰਕਾਂ ਤੇ ਲਿਖਣ ਸ਼ੈਲੀ ਸਮੇਤ ਕਈ ਪ੍ਰਕਾਰ ਦੇ ਪਾਠ-ਭੇਦ ਸਾਹਮਣੇ ਆਏ।

ਜਿਹੜੀ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਬਾਬਾ ਦੀਪ ਸਿੰਘ ਦੇ ਨਾਮ ਨਾਲ ਜੋੜੀ ਜਾਂਦੀ ਹੈ, ਉਸ 'ਤੇ ਲਿਖਣ ਸੰਮਤ ਤੇ ਲਿਖਾਰੀ ਦਾ ਕੋਈ ਵੇਰਵਾ ਨਹੀਂ ਹੈ। ਪੱਤਰਿਆਂ ਦੀ ਮੁਰੰਮਤ ਕਰ ਕੇ ਨਵਾਂ ਹਾਸ਼ੀਆ ਉਲੀਕਣ ਲਈ ਬੀੜ ਖੋਲ੍ਹੀ ਜਾਪਦੀ ਹੈ ਅਤੇ ਕਈ ਥਾਈਂ ਚੇਪੀਆਂ ਲਗਾ ਕੇ ਨਵੀਂ ਕਲਮ ਦਾ ਲਿਖਤੀ ਪਾਠ ਵੀ ਵੱਖਰਾ ਹੀ ਦਿਸਦਾ ਹੈ। ਰਾਗਾਂ ਤੇ ਪਾਠ ਦੀ ਤਰਤੀਬ ਓਹੀ ਹੈ, ਜਿਸ ਨੂੰ ਹੁਣ 'ਦਮਦਮੀ ਬੀੜ' ਦੇ ਨਾਮ ਹੇਠ ਛਾਪਿਆ ਜਾ ਰਿਹਾ ਹੈ। ਪਰ, ਛਾਪੇ ਦੀ ਅਤੇ ਹੱਥ-ਲਿਖਤ ਸੁਨਹਿਰੀ ਬੀੜ ਵਿੱਚ ਪਾਠ-ਭੇਦ ਮੌਜੂਦ ਹਨ। ਮੰਗਲ ਲਗਭਗ ਸੱਜੇ ਹਨ। ਮੂਲ ਲਿਖਤ ਵਿੱਚ ਰਾਗ ਦਾ ਨਾਂ 'ਗੌਡ' ਹੈ, ਪਰ ਨਵੇਂ ਲਿਖਾਰੀ ਨੇ ਚੇਪੀਆਂ ਵਾਲੀਆਂ ਥਾਵਾਂ 'ਤੇ ਬਿੰਦੀ ਸਹਿਤ 'ਗੌਂਡ' ਲਿਖ ਦਿੱਤਾ ਹੈ। ਫ਼ਰੀਦਕੋਟੀ ਟੀਕੇ ਵਿੱਚ ਰਾਗਮਾਲਾ ਦੇ ਅਰਥ ਕਰਦਿਆਂ ਸ੍ਰੀਰਾਗ ਦੇ ਪੁਤ੍ਰ ਵਜੋਂ ਬਿੰਦੀ ਰਹਿਤ 'ਗੌਡ' ਲਿਖਿਆ ਹੈ ਅਤੇ ਮੇਘ ਰਾਗ ਦੀ ਰਾਗਨੀ ਵਜੋਂ ਬਿੰਦੀ ਸਹਿਤ 'ਗੌਂਡ'। ਸੰਗੀਤ ਦੇ ਪ੍ਰਸਿੱਧ ਅਧਿਆਪਕ ਭਾਈ ਰਣਜੀਤ ਸਿੰਘ ਲੁਧਿਆਣਵੀ ਨੇ ਵੀ ਇਸ ਅੰਤਰ ਦੀ ਪੁਸ਼ਟੀ ਕੀਤੀ ਹੈ। ਭਾਵ, ਜੇ ਬਿੰਦੀ ਰਹਿਤ ਲਿਖਿਆ ਜਾਏ ਤਾਂ ਰਾਗੁ ਅਤੇ ਜੇ ਬਿੰਦੀ ਸਹਿਤ ਲਿਖਿਆ ਹੋਵੇ ਤਾਂ ਰਾਗਨੀ। ਉਨ੍ਹਾਂ ਅਨੁਸਾਰ ਸੰਗੀਤ ਪੱਖੋਂ ਅਗਿਆਨਤਾ ਹੀ ਅਜਿਹੀਆਂ ਭੁੱਲਾਂ ਦਾ ਕਾਰਨ ਬਣਦੀ ਹੈ।

ਜਥੇਦਾਰ ਵੇਦਾਂਤੀ ਜੀ ਅਨੁਸਾਰ ਜਦੋਂ ਤੋਂ ਬਾਬਾ ਸ਼ਾਮ ਸਿੰਘ ਦੇ ਡੇਰੇ ਵਿੱਚ ਬੀੜ ਦੀ ਜਿਲਦ ਉੱਤੇ ਸੋਨਾ ਚਾੜ੍ਹ ਕੇ ਉਹਦੀ ਪਿੱਠ 'ਤੇ ਬਾਬਾ ਦੀਪ ਸਿੰਘ ਜੀ ਦੇ ਨਾਂ ਦਾ ਠੱਪਾ ਲਗਾਇਆ ਗਿਆ ਹੈ, ਉਦੋਂ ਤੋਂ ਉਸ ਨੂੰ 'ਸੁਨਹਿਰੀ ਬੀੜ' ਦਾ ਨਾਂ ਦੇ ਕੇ ਸ੍ਰੀ ਦਰਬਾਰ ਸਾਹਿਬ ਦੀ ਦਰਸ਼ਨੀ ਡਿਓਢੀ ਵਾਲੇ ਤੋਸ਼ੇਖ਼ਾਨੇ ਵਿੱਚ ਸੰਭਾਲ ਦਿੱਤਾ ਗਇਆ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੂੰ ਵੀ ਇਹ ਬੀੜ ਲਾਇਬ੍ਰੇਰੀ ਹੇਠਲੇ ਉਸ ਕਮਰੇ ਵਿੱਚ ਲਿਜਾ ਕੇ ਵਾਚਣ ਦੀ ਆਗਿਆ ਨਹੀਂ ਸੀ ਮਿਲੀ। ਇਸ ਲਈ ਜਥੇਦਾਰ ਜੀ ਨੇ ਇੱਕ ਡਿਜ਼ੀਟਲ ਕਾਪੀ ਕਰਵਾਈ, ਜਿਹੜੀ ਹੁਣ ਉਨ੍ਹਾਂ ਦੀ ਬਦੌਲਤ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਵਿਖੇ ਸ਼ੋਭਨੀਕ ਹੈ। ਪ੍ਰਿੰਸੀਪਲ ਹਰਿਭਜਨ ਸਿੰਘ ਜੀ ਵਿਦਿਆਰਥੀਆਂ ਨੂੰ ਦੱਸਦੇ ਸਨ ਕਿ ਬਾਬਾ ਦੀਪ ਸਿੰਘ ਜੀ ਦੇ ਨਾਂ ਨਾਲ ਜੁੜੀਆਂ ਬੀੜਾਂ ਦੇ ਪਾਠ ਵੀ ਆਪਸ ਵਿੱਚ ਨਹੀਂ ਮਿਲਦੇ,

ਇਸ ਲਈ ਇਨ੍ਹਾਂ ਬੀੜਾਂ ਨੂੰ ਕਿਸੇ ਇੱਕ ਲਿਖਾਰੀ ਦੀ ਲਿਖਤ ਵਜੋਂ ਪ੍ਰਵਾਨ ਕਰ ਸਕਣਾ ਵੀ ਅਸੰਭਵ ਹੈ।

ਭਾਈ ਜੁਗਿੰਦਰ ਸਿੰਘ ਤਲਵਾੜਾ *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ* (ਭਾਗ ਪਹਿਲਾ) ਵਿੱਚ ਲਿਖਦੇ ਹਨ :

> "ਇਤਿਹਾਸਕ ਰਵਾਇਤ ਹੈ ਕਿ ਮਹਾਨ ਸ਼ਹੀਦ ਸ੍ਰੀ ਬਾਬਾ ਦੀਪ ਸਿੰਘ ਜੀ ਨੇ ਨਿੱਜੀ ਤੌਰ 'ਤੇ ਉਤਾਰੇ ਕਰ ਕੇ ਸਾਰੇ ਤਖ਼ਤ ਸਾਹਿਬਾਨ 'ਤੇ ਭੇਜੇ ਸਨ। ਕਿਸੇ ਵਿਅਕਤੀ ਜਾਂ ਸੰਸਥਾ ਨੇ ਸ਼ਾਇਦ ਅਮਲੀ ਤੌਰ 'ਤੇ ਇਹ ਤਸਦੀਕ ਕਰਨ ਦੀ ਖੇਚਲ ਨਹੀਂ ਕੀਤੀ ਕਿ ਇਹ ਉਤਾਰੇ ਤਖ਼ਤ ਸਾਹਿਬਾਨ 'ਤੇ ਸੁਰੱਖਿਅਤ ਹਨ ਕਿ ਨਹੀਂ। ਜ਼ਿੰਮੇਵਾਰ ਸਿੱਖ ਸੰਸਥਾਵਾਂ ਵੱਲੋਂ ਇਸ ਪਾਸੇ ਖ਼ਾਸ ਧਿਆਨ ਤੁਰੰਤ ਦਿੱਤੇ ਜਾਣ ਦੀ ਲੋੜ ਹੈ। ਇੱਥੇ ਇਹ ਵਰਣਨ ਕੀਤਾ ਜਾਣਾ ਉਚਿਤ ਹੋਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਨੇ ਸ਼੍ਰੋ.ਗੁ.ਪ੍ਰ. ਕਮੇਟੀ ਦੀ ਆਗਿਆ ਨਾਲ ਸ੍ਰੀ ਦਮਦਮਾ ਸਾਹਿਬ ਤੋਂ ਤੋਸ਼ੇਖ਼ਾਨੇ ਵਾਲੀ ਬੀੜ ਅੰਮ੍ਰਿਤਸਰ ਲਿਆ ਕੇ ਖੋਜ ਵਿੱਚ ਸੰਮਿਲਤ ਕੀਤੀ ਸੀ। ਬਦਕਿਸਮਤੀ ਨਾਲ ਇੱਥੇ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤੋਸ਼ੇਖ਼ਾਨੇ ਵਾਲੀ (ਸੁਨਹਿਰੀ) ਬੀੜ ਖੋਜ ਵਿੱਚ ਸੰਮਿਲਤ ਕਰਨ ਲਈ ਨਾ ਦਿੱਤੀ ਗਈ। ਬਾਅਦ ਵਿੱਚ ਬਹੁਤ ਜ਼ੋਰ ਪਾਉਣ 'ਤੇ ਪ੍ਰਬੰਧਕਾਂ ਨੇ ਕੁਝ ਕੁ ਦਿਨਾਂ ਲਈ ਇਹ ਪਾਵਨ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੀ ਦਰਸ਼ਨ ਕਰਨ ਦੀ ਆਗਿਆ ਦਿੱਤੀ। ਸ੍ਰੀ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀਆਂ ਜਾਂਦੀਆਂ, ਇਹਨਾਂ ਦੋਹਾਂ ਬੀੜਾਂ ਦੇ ਮੰਗਲਾਂ, ਅੰਕਾਂ, ਸਿਰਲੇਖਾਂ ਦਾ ਮਿਲਾਨ ਕਰਦਿਆਂ ਇਹ ਦੇਖਿਆ ਗਿਆ ਕਿ ਦੋਹਾਂ ਬੀੜਾਂ ਦੇ ਮੰਗਲਾਂ, ਅੰਕਾਂ ਅਤੇ ਸਿਰਲੇਖਾਂ ਵਿੱਚ ਪਰਸਪਰ ਕੁਝ ਅੰਤਰ ਹਨ। ਲਿਖਣ-ਸ਼ੈਲੀ ਵੀ ਵਿਭਿੰਨ ਹੈ। ਇਹ ਤੱਥ ਸ਼੍ਰੋ.ਗੁ.ਪ੍ਰ. ਕਮੇਟੀ ਦੀ ਗਿਆਤ ਵਿੱਚ ਬਕਾਇਦਾ ਲਿਆਂਦਾ ਗਿਆ, ਪਰ ਏਧਰ ਕੋਈ ਧਿਆਨ ਨਾ ਦਿੱਤਾ ਗਿਆ।" {ਪੰਨਾ ੧੫}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਣਾਇਕ ਗੁਰਵਾਕ "ਚਾਕਰੀ ਵਿਡਾਣੀ, ਖਰੀ ਦੁਖਾਲੀ; ਆਪੁ ਵੇਚਿ ਧਰਮੁ ਗਵਾਏ ॥" {ਪੰਨਾ ੨੪੬} ਦੇ ਚਾਨਣ ਵਿੱਚ ਮੰਨਿਆ ਜਾ ਸਕਦਾ ਹੈ ਕਿ ਨਾਮ-ਵਿਹੂਣਾ ਮਨੁੱਖ ਦੁਨਿਆਵੀ ਪਦ-ਪਦਵੀਆਂ, ਮਾਣ-ਵਡਿਆਈ ਤੇ ਮਾਇਆ ਦੀ ਖ਼ਾਤਰ ਆਪਣਾ ਅਸਲੀ ਕਰਤੱਬ (ਸੱਚ-ਧਰਮ) ਛੱਡ ਬੈਠਦਾ ਹੈ। ਆਪਣੀ ਜ਼ਮੀਰ ਵੇਚ ਕੇ ਸਮਝੌਤਾਵਾਦੀ ਹੋ ਜਾਂਦਾ ਹੈ। ਸ਼ਾਇਦ ਇਹੀ ਕਾਰਨ ਹੈ ਕਿ ਹੁਣ ਤਕ ਦੇ ਸਰਕਾਰੀ ਜਾਂ ਅਰਧ ਸਰਕਾਰੀ ਸੰਸਥਾਵਾਂ (ਧਾਰਮਿਕ ਤੇ ਅਕਾਦਮਿਕ) ਵਿਖੇ ਪਦ-ਪਦਵੀਆਂ 'ਤੇ ਨਿਯੁਕਤ ੯੮% ਵਿਦਵਾਨ ਸੱਜਣ ਸੱਚ ਦਾ ਪੱਲਾ ਛੱਡ ਕੇ ਸੰਸਥਾਪਕ ਧਾਰਨਾਵਾਂ ਦੀ ਹੀ ਪ੍ਰੋੜ੍ਹਤਾ ਕਰਦੇ ਹੀ ਦਿੱਸਦੇ ਹਨ।

ਪਰ ਸ਼ੁਕਰ ਹੈ ਕਰਤਾਰ ਦਾ ਕਿ ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ *'ਪਾਠ-ਭੇਦਾਂ ਦੀ ਸੂਚੀ'* (ਜਨਵਰੀ ੧੯੭੭) ਵਾਲੀ ਟੀਮ ਉਪਰੋਕਤ ਪੱਖੋਂ ਨਿਰਲੇਪ ਰਹੀ। ਉਸ ਨੇ ਬੜੀ ਇਮਾਨਦਾਰੀ ਤੇ ਬੇਬਾਕੀ ਨਾਲ ਸੱਚ ਲਿਖਣ ਦੀ ਹਿੰਮਤ ਜੁਟਾਈ। ਕਾਰਨ ਸੀ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਜਥੇਦਾਰ ਟੌਹੜਾ ਜੀ ਦੁਆਰਾ ਸਥਾਪਿਤ ਉਸ ਤਿੰਨ ਮੈਂਬਰੀ ਕਮੇਟੀ ਵਿੱਚ ਗੁਰਦੁਆਰਾ ਇੰਸਪੈਕਟਰ ਤੇ ਲਾਇਬ੍ਰੇਰੀ ਇੰਚਾਰਜ ਸ੍ਰ. ਰਣਧੀਰ ਸਿੰਘ ਤੋਂ ਇਲਾਵਾ ਦੋ ਖੋਜੀ ਸੱਜਣ ਗਿ. ਕੁੰਦਨ ਸਿੰਘ ਤੇ ਭਾਈ ਗਿਆਨ ਸਿੰਘ 'ਨਿਹੰਗ' ਮੁਲਾਜ਼ਮ ਨਹੀਂ ਸਨ। ਉਹ ਸੱਚਮੁੱਚ ਹੀ ਬੜੇ ਨਿਸ਼ਕਾਮ ਸੇਵਕ ਤੇ ਨਿਹੰਗ ਬਿਰਤੀ ਦੇ ਗੁਰਸਿੱਖ ਸਨ। ਇਸ ਹਕੀਕਤ ਦੇ ਗਵਾਹ ਹਨ, *'ਪਾਠ-ਭੇਦਾਂ ਦੀ ਸੂਚੀ'* ਪੁਸਤਕ ਵਿੱਚ ਲਿਖੇ ਉਨ੍ਹਾਂ ਦੇ ਵਿਸ਼ੇਸ਼ ਨੋਟ, ਜਿਨ੍ਹਾਂ ਪ੍ਰਤੀ ਖ਼ਾਲਸਾ ਪੰਥ ਨੂੰ ਸਿਰ ਜੋੜ ਕੇ ਗੰਭੀਰ ਚਿੰਤਨ ਕਰਨ ਦੀ ਲੋੜ ਹੈ। ਜਿਵੇਂ :

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਪ੍ਰਾਚੀਨ ਲਿਖਤੀ ਸੰਚਿਆਂ ਵਿੱਚ ਸਮੁੱਚੀ ਬਾਣੀ 'ਸਵਈਆਂ' ਪੁਰ ਹੀ ਸਮਾਪਤ ਹੁੰਦੀ ਹੈ। ਅਤੇ 'ਸਲੋਕ ਵਾਰਾਂ ਤੇ ਵਧੀਕ' ਚਉਬੋਲਿਆਂ ਤੋਂ ਬਾਦ ਸਹੀ ਟਿਕਾਣੇ ਲਿਖੇ ਹੋਏ ਹਨ, ਸਣੇ 'ਭਗਤਾਂ ਦੇ ਸਲੋਕਾਂ' ਦੇ। ਲੇਕਿਨ ਮਗਰੋਂ ਉਤਾਰੇ ਕਰਨ ਵਾਲੇ ਲੇਖਕਾਂ ਨੇ 'ਸਲੋਕ ਮਃ ੯' ਸ਼ਾਮਿਲ ਕਰਨ ਤੇ ਮੁੰਦਾਵਣੀ ਅੰਤ ਪੁਰ ਪੜ੍ਹਨ ਦੇ ਖ਼ਿਆਲ ਨਾਲ ਮਹਲਾਂ ਦੇ ਸਲੋਕ ਤਾਂ ਉੱਥੋਂ ਚੁੱਕ ਕੇ 'ਸਵਈਆਂ' ਦੇ ਅਖ਼ੀਰ 'ਤੇ ਜਾ ਪਾਏ ਹਨ; ਪਰ ਭਗਤਾਂ - 'ਕਬੀਰ ਜੀ' ਤੇ 'ਸੇਖ ਫਰੀਦ ਜੀ' ਦੇ ਉੱਥੇ ਹੀ ਰਹਿਣ ਦਿੱਤੇ ਨਿ। ਇਹ ਅਮਲ ਬੱਧੀ ਮਰਯਾਦਾ ਦੇ ਅਨੁਕੂਲ ਨਹੀਂ। ਸਾਡੀ ਵਿਚਾਰ ਹੈ, ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਭੋਗ, ਇਤਿਹਾਸ ਸੰਜੁਕਤਿ ਬਾਣੀ - ਸਵਈਆਂ 'ਤੇ ਹੀ ਪੈਣਾ ਚਾਹੀਦਾ ਇ; ਤੇ 'ਮੁੰਦਾਵਣੀ' ਮਹਲਾ ੫ ਦੇ ਸਲੋਕਾਂ ਨਾਲ ਹੀ ਸੋਭਾ ਪਾਉਂਦੀ ਹੈ। ਜਿਵੇਂ ਕਿ ਅੱਗੇ ਦੱਸੀਆਂ ਬੀੜਾਂ ਵਿੱਚ :

> "ਬੀੜ ਨੰ. ੧ (ਸੰਮਤ ੧੬੬੭ ਵਾਲੀ ਲਹੌਰੀ); ਨੰ. ੨ (ਭਾਈ ਬੂੜੇ 'ਸੰਧੂ' ਲਿਖਤ ਸੰਮਤ ੧੭੧੧); ਨੰ. ੩ (ਸੰਮਤ ੧੭੧੮-ਕਾਨ੍ਹਗੜ੍ਹ ਵਾਲੀ); ਨੰ. ੪/੩ (ਸੰਮਤ ੧੭੨੨ ਵਿੱਚ ਸੰਪੂਰਨ ਹੋਈ); ਨੰ. ੯/੯ (ਸੰਮਤ ੧੭੪੩ ਵਾਲੀ); ਨੰ. ੧੧/੪੮੯੬ (ਭਾਈ ਪਾਖਰ ਮੱਲ 'ਢਿਲੋਂ' ਲਿਖਤ ਸੰਮਤ ੧੭੪੫); ਨੰ. ੧੩ (ਭਾਈ ਰਾਮਰਾਇ ਦਰਬਾਰੀ ਲਿਖਾਰੀ ਦਾ ਸੰਮਤ ੧੭੪੯ ਵਿੱਚ ਲਿਖਿਆ ਗ੍ਰੰਥ ਸਾਹਿਬ); ਨੰ. ੧੪/੧੫ (ਸੰਮਤ ੧੭੫੧ ਵਾਲੀ); ਨੰ. ੧੭/੨੭ (ਸੰਮਤ ੧੭੬੨); ਨੰ. ੩੨/੬੨੮੧ (ਬਨਾਰਸੀ ਬੀੜ; ਨੰ. ੪੪ ਤੇ ਗ੍ਰੰਥ ਨੰ. ੫੭ (ਬਿਨਾਂ ਤਿਥਿ ਸੰਮਤ) ਆਦਿ ॥"
> {ਪੰਨਾ ੮੨੦}

ਇਹੀ ਕਾਰਨ ਜਾਪਦਾ ਹੈ ਕਿ ਇਸ ਪੁਸਤਕ ਦਾ ਖੋਜ-ਖੁਰਾ ਮਿਟਾਉਣ ਦੇ ਭਰਪੂਰ ਯਤਨ ਹੋਏ, ਭਾਵੇਂ ਕਿ ਐਸੇ ਲੋਕ ਆਪਣੇ ਭੈੜੇ ਮਨਸੂਬੇ ਵਿੱਚ ਸਫਲ ਨਹੀਂ ਹੋ ਸਕੇ। ਸੰਨ ੨੦੧੪ ਵਿੱਚ 'ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ, ਚੌਂਤਾ (ਰੋਪੜ)' ਦੀ ਪੰਚਾਇਤ ਨੇ ਕਾਰ-ਸੇਵਾ ਵਾਲੇ ਬਾਬਾ ਸੇਵਾ ਸਿੰਘ ਜੀ ਦੇ ਸਹਿਯੋਗ ਨਾਲ ਸ੍ਰੀ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਪਾਠ-ਬੋਧ ਸਮਾਗਮ' ਕਰਵਾਇਆ। ਮਿਸ਼ਨਰੀ ਕਾਲਜ ਚੌਂਤਾ ਦੇ ਪੰਚਾਇਤ ਮੈਂਬਰ ਭਾਈ ਅਮਰਜੀਤ ਸਿੰਘ ਤੇ ਖਡੂਰ ਸਾਹਿਬ ਦੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੀ ਲੋਕਲ ਕਮੇਟੀ ਦੇ ਮੈਂਬਰ ਭਾਈ ਗੱਜਣ ਸਿੰਘ ਹੁਰਾਂ ਦਾ ਇਹ ਸਾਂਝਾ ਉਪਰਾਲਾ ਸੀ। ਭਾਈ ਗੱਜਣ ਸਿੰਘ, ਮਿਸ਼ਨਰੀ ਕਾਲਜ ਦੇ ਪ੍ਰੋ. ਮਨਿੰਦਰਪਾਲ ਸਿੰਘ ਤੇ ਕੁਝ ਵਿਦਿਆਰਥੀ ਪਾਠ-ਬੋਧ ਲਈ ਸੰਥਾ-ਪੋਥੀਆਂ ਦੀ ਭਾਲ ਵਿੱਚ ਗੁਰਦੁਆਰਾ ਬਉਲੀ ਸਾਹਿਬ ਵਿਖੇ ਪਹੁੰਚੇ। ਜਦੋਂ ਉੱਥੇ ਲੁਧਿਆਣੇ ਦੇ ਇੱਕ ਡੇਰੇਦਾਰ ਵੱਲੋਂ ਚਲਾਏ ਜਾਂਦੇ 'ਅੰਗੀਠਾ ਸਾਹਿਬ' ਗਏ ਤਾਂ ਉਨ੍ਹਾਂ ਵੇਖਿਆ ਕਿ ਉੱਥੇ ਸ਼ਬਦਾਰਥ ਤੇ ਸੰਥਾ-ਪੋਥੀਆਂ ਤੋਂ ਇਲਾਵਾ ਜਲਾਉਣ ਲਈ *ਪਾਠ-ਭੇਦਾਂ ਦੀ ਸੂਚੀ* ਪੁਸਤਕਾਂ ਦਾ ਢੇਰ ਲੱਗਾ ਪਿਆ ਹੈ। ਸੇਵਾਦਾਰ ਪੋਥੀਆਂ ਨੂੰ ਦੇਸੀ ਘਿਉ ਨਾਲ ਚੋਪੜ ਕੇ ਅੱਗ ਵਿੱਚ ਜਲਾਈ ਜਾ ਰਹੇ ਹਨ।

ਕੁਦਰਤੀ ਹੀ ਖਡੂਰ ਦਾ ਇੱਕ ਸੇਵਾਦਾਰ ਭਾਈ ਗੱਜਣ ਸਿੰਘ ਦਾ ਜਾਣੂ ਨਿਕਲ ਆਇਆ। ਉਸ ਦੇ ਸਹਿਯੋਗ ਨਾਲ ਉਹ *'ਪਾਠ-ਭੇਦਾਂ ਦੀ ਸੂਚੀ'* ਪੁਸਤਕ ਦੀਆਂ ਕੁਝ ਕਾਪੀਆਂ ਤੇ ਹੋਰ ਪੋਥੀਆਂ ਉੱਥੋਂ ਚੁੱਕ ਲਿਆਏ। ਇਸ ਤਰ੍ਹਾਂ ਇਹ 'ਪਾਠ-ਭੇਦ ਸੂਚੀ' ਮਿਸ਼ਨਰੀ ਕਾਲਜ ਰਾਹੀਂ ਵੱਖ ਵੱਖ ਵਿਦਵਾਨਾਂ ਪਾਸ ਪਹੁੰਚੀ। ਭਾਵੇਂ ਕਿ ਮੈਂ ਸੰਨ ੧੯੭੬ ਵਿੱਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਇਸ ਪੁਸਤਕ ਦੇ ਖਰੜਾ ਰੂਪ ਪੰਜ ਭਾਗਾਂ ਨੂੰ ਪਹਿਲਾਂ ਹੀ ਵਾਚ ਚੁੱਕਾ ਸਾਂ, ਜੋ ਸ਼੍ਰੋਮਣੀ ਕਮੇਟੀ ਨੇ ਪ੍ਰਿੰਸੀਪਲ ਹਰਿਭਜਨ ਸਿੰਘ ਪਾਸ ਭੂਮਿਕਾ ਲਿਖਣ ਲਈ ਭੇਜੇ ਸਨ। ਪ੍ਰੰਤੂ ਫਿਰ ਵੀ ਮੈਂ ਇਸ ਪੁਸਤਕ ਨੂੰ 'ਗੁਰ-ਪ੍ਰਸਾਦਿ' ਸਮਝ ਕੇ ਪ੍ਰਾਪਤ ਕੀਤਾ, ਜੋ ਗੁਰਬਾਣੀ ਪਾਠ ਦੀ ਸ਼ੁਧਤਾ ਸਥਾਪਿਤੀ ਵਜੋਂ ਮੇਰੀ ਬਹੁਤ ਸਹਾਇਕ ਹੋਈ। 'ਪੰਜਾਬ ਡਿਜ਼ੀਟਲ ਲਾਇਬ੍ਰੇਰੀ, ਚੰਡੀਗੜ੍ਹ' ਸਦਕਾ ਇੰਟਰਨੈਟ ਦੀ ਬਦੌਲਤ ਹੁਣ ਇਹ ਪੁਸਤਕ ਸਦੀਵ-ਕਾਲ ਲਈ ਸੁਰੱਖਿਅਤ ਹੋ ਚੁੱਕੀ ਹੈ।

ਜਥੇਦਾਰ ਵੇਦਾਂਤੀ ਜੀ ਭਲੀਭਾਂਤ ਜਾਣਦੇ ਸਨ ਕਿ ਮੈਂ (ਜਾਚਕ) ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਮਰਹੂਮ ਪ੍ਰਿੰਸੀਪਲ ਹਰਿਭਜਨ ਸਿੰਘ (ਭਾਈ ਸਾਹਿਬ) ਹੁਰਾਂ ਦਾ ਵਿਦਿਆਰਥੀ ਰਿਹਾ ਹਾਂ, ਜਿਹੜੇ ਮੰਨਦੇ ਸਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਨਾਵੇਂ ਮਹਲੇ ਦੀ ਸੰਪੂਰਨ ਬਾਣੀ ਸ੍ਰੀ ਅਨੰਦਪੁਰ ਵਾਲੇ 'ਦਮਦਮਾ

ਸਾਹਿਬ' ਦੇ ਸਥਾਨ ਵਿਖੇ ਦਸਵੇਂ ਗੁਰੂ ਪਾਤਸ਼ਾਹ ਨੇ ਭਾਈ ਮਨੀ ਸਿੰਘ ਜੀ ਦੇ ਹੱਥੀਂ ਚੜ੍ਹਵਾਈ ਸੀ। ਇਸ ਲਈ ਉਹ ਜਾਣ-ਬੁੱਝ ਕੇ ਕਈ ਵਾਰ ਕਹਿੰਦੇ ਕਿ ਜਿਹੜੇ ਵਿਦਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਸ੍ਰੀ ਅਨੰਦਪੁਰ ਸਾਹਿਬ ਦੀ ਮੰਨਦੇ ਹਨ, ਉਹ ਸਾਨੂੰ ੧੭੦੬ ਤੋਂ ਪਹਿਲਾਂ ਦੀ ਕੋਈ ਬੀੜ ਵਿਖਾਉਣ, ਜਿਸ ਵਿੱਚ ਛਾਪੇ ਦੀ ਅਜੋਕੀ ਬੀੜ ਵਾਲੀ ਅੰਤਿਮ ਤਰਤੀਬ ਹੋਵੇ। ਮੈਂ ਅੱਗੋਂ ਹੱਸ ਕੇ ਆਖਦਾ ਕਿ ਤੁਸੀਂ ਆਪਣੇ ਦਿਲ 'ਤੇ ਹੱਥ ਰੱਖ ਕੇ ਦੱਸੋ ਕਿ ਜਿਹੜੀ ਤਰਤੀਬ ਦੀ ਹਮਾਇਤ *'ਪਾਠ-ਭੇਦਾਂ ਦੀ ਸੂਚੀ'* ਦੇ ਵਿਦਵਾਨ ਕਰਦੇ ਹਨ, ਕੀ ਉਹ ਅਨੰਦਪੁਰੀ ਤਰਤੀਬ ਨਹੀਂ ? ਕੀ ਉਹ ਠੀਕ ਨਹੀਂ ?

ਜਥੇਦਾਰ ਜੀ ਉੱਤਰ ਦਿੰਦੇ : "ਹਾਂ, ਜਿੱਥੋਂ ਤਕ ਰਾਗ ਜੈਜਾਵੰਤੀ ਤੋਂ ਪਹਿਲਾਂ ਵਾਲੀ ਬਾਣੀਕਾਰਾਂ ਦੀ ਬੱਝਵੀਂ ਤਰਤੀਬ ਦਾ ਸੁਆਲ ਹੈ, ਉਸ ਮੁਤਾਬਿਕ ਤਾਂ *'ਪਾਠ-ਭੇਦਾਂ ਦੀ ਸੂਚੀ'* ਵਾਲੀ ਅੰਤਿਮ ਤਰਤੀਬ ਹੀ ਸਹੀ ਹੈ। ਪਰ ਚੂੰਕਿ ਹੁਣ ਪੰਥ ਵਿੱਚ ਛਾਪੇ ਦੀ ਬੀੜ ਵਾਲੀ ਤਰਤੀਬ ਸਥਾਪਿਤ ਤੇ ਪ੍ਰਵਾਨ ਹੋ ਚੁੱਕੀ ਹੈ। ਇਸ ਲਈ ਪੰਥਕ ਏਕਤਾ ਤੇ ਭਲਾਈ ਇਸੇ ਵਿੱਚ ਹੈ ਕਿ ਹੁਣ ਇਸੇ ਤਰਤੀਬ ਨੂੰ ਹੀ ਸੰਪੂਰਨਤਾ ਪੱਖੋਂ ਮੰਨ ਕੇ ਚੱਲਿਆ ਜਾਵੇ।" ਮੈਂ ਹੱਥ ਜੋੜ ਕੇ ਆਖਦਾ ਕਿ ਇਹੀ ਕਾਰਨ ਹੈ ਕਿ ਪੰਜਾਬ ਦੇ ਸਾਰੇ ਇਕਾਦਮਿਕ ਅਦਾਰੇ, ਸਿੱਖ ਮਿਸ਼ਨਰੀ ਕਾਲਜਾਂ ਦੇ ਵਿਦਵਾਨ ਤੇ ਹੋਰ ਕਈ ਜਾਗਰੂਕ ਧਿਰਾਂ ਇੱਥੇ ਪਹੁੰਚ ਕੇ ਚੁੱਪ ਹੋ ਜਾਂਦੀਆਂ ਹਨ। ਮੈਂ ਵੀ ਇਸ ਪੱਖੋਂ ਪੰਥਕ ਹਿੱਤਾਂ ਵਿੱਚ ਤੁਹਾਡੇ ਨਾਲ ਸਹਿਮਤੀ ਜਟਾਉਂਦਾ ਹਾਂ। ਪਰ ਇਹ ਸੱਚਾਈ ਤਾਂ ਨਹੀਂ ?

ਤੁਸੀਂ ਆਪ ਹੀ ਤਾਂ ਗਿਆਨੀ ਗੁਰਦਿੱਤ ਸਿੰਘ ਦੀ ਪੁਸਤਕ *'ਮੁੰਦਾਵਣੀ'* ਦਾ ਹਵਾਲਾ ਦਿੰਦੇ ਕਥਾ ਸਣਾਉਂਦੇ ਹੋ ਕਿ ਜਦੋਂ ਬੀੜ ਪੱਥਰ ਦੇ ਛਾਪੇ ਲਈ ਭੇਜੀ, ਉਸ ਸਮੇਂ ਪੰਥਕ ਪੱਧਰ ਦਾ ਕੋਈ ਗੰਭੀਰ ਵਿਚਾਰ-ਵਟਾਂਦਰਾ ਨਹੀਂ ਸੀ ਹੋਇਆ। ਪੰਥਕ ਵਿਚਾਰ ਦੀ ਚਰਚਾ ਤਾਂ ਕਾਬਜ਼ ਪੁਜਾਰੀਆਂ ਦੀ ਉਵੇਂ ਹੀ ਠੇਲੀ ਹੋਈ ਹੈ। ਸ੍ਰ. ਅਸ਼ੋਕ ਜੀ ਕਿਹਾ ਕਰਦੇ ਸਨ ਕਿ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਲਾਹੌਰ ਦੇ ਲਾਲਾ ਹਰਿਸੁਖ ਰਾਇ ਤੋਂ ਮੋਟੀ ਭੇਟਾ ਲਈ ਤੇ ਉਸ ਨੂੰ ਛਾਪੇ ਲਈ ਇੱਕ ਬੀੜ ਦੇ ਦਿੱਤੀ, ਜਿਹੜੀ ਸੁਭਾਵਿਕ ਹੀ ਕਰਤਾਰਪੁਰੀ ਬੀੜ ਨਾਲ ਵਧੇਰੇ ਮੇਲ ਖਾ ਗਈ। ਹੋ ਸਕਦਾ ਹੈ ਕਿ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਨਾਮ ਨਾਲ ਜੋੜੀ ਜਾਂਦੀ ਸੁਨਹਿਰੀ ਬੀੜ ਵਾਂਗ ਉਹ ਬੀੜ ਵੀ ਸਾਬੋ ਕੀ ਤਲਵੰਡੀ ਵੱਲੋਂ ਆਈ ਹੋਵੇ। *ਮੁੰਦਾਵਣੀ* ਪੁਸਤਕ ਵਿੱਚ ਪਾਵਨ ਬੀੜ ਦੀ ਛਪਾਈ ਨਾਲ ਸੰਬੰਧਿਤ ਉਪਰੋਕਤ ਘਟਨਾ ਦਾ ਵਰਣਨ ਇੰਝ ਹੈ :

ਗਿਆਨੀ ਨਰੈਣ ਸਿੰਘ ਜੀ ਮੁਜੰਗਾਂ ਵਾਲਿਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੇ ਛਾਪਣ ਸੰਬੰਧੀ ਪ੍ਰਸੰਗ ਜੋ ਆਪ ਜੀ ਦੇ ਟੀਕੇ ਦੀ ਭੂਮਿਕਾ ਦੇ ਪੰਨਾ 'ਜ' 'ਤੇ ਹੇਠ ਲਿਖਿਆ ਹੈ :

**"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛਪਣਾ।"**

ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚਾਹ (ਇੱਛਾ) ਵਾਲੇ ਪੁਰਸ਼ ਨੂੰ ਕਈ ਕਈ ਮਹੀਨੇ ਲਿਖਾਰੀ ਸਿੰਘਾਂ ਅੱਗੇ ਬੇਨਤੀਆਂ, ਤਰਲੇ ਤੇ ਖ਼ੁਸ਼ਾਮਦਾਂ ਕਰਨੀਆਂ ਪੈਂਦੀਆਂ ਸਨ, ਅਤੇ ਫਿਰ ਵੀ ਜੇ ਇੱਛਾਵਾਨ ਨੂੰ ਦਮਦਮੇ ਵਾਲੀ ਬੀੜ ਦੀ ਸਿੱਕ ਹੁੰਦੀ ਤੇ ਲਿਖਾਰੀ ਕੋਲ ਭਾਈ ਬੰਨੋ ਵਾਲੀ ਬੀੜ ਹੁੰਦੀ, ਤਦ ਉਹ ਉਸ ਉਤਾਰੇ ਦਾ ਹੀ ਉਤਾਰਾ ਕਰ ਕੇ ਉਸ ਪ੍ਰੇਮੀ ਨੂੰ ਦੇ ਦਿੰਦਾ ਸੀ, ਭੇਟਾ ਵਜੋਂ ਵੀ ੧੦੧ ਤੋਂ ੧੦੦੧ ਤਕ ਦਮੜੇ ਖ਼ਰਚਣੇ ਪੈਂਦੇ ਸਨ। ਇਹ ਕੁਝ ਹੋਣ 'ਤੇ ਵੀ ਪ੍ਰੇਮੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਪਤੀ ਸੌਖੀ ਨਹੀਂ ਹੋ ਸਕਦੀ ਸੀ। ਸੰਮਤ ੧੯੧੬-੧੭ (੧੮੬੦ ਈ:) ਬਿਕਰਮੀ ਵਿੱਚ ਕੋਹਿਨੂਰ ਯੰਤ੍ਰਾਇਲਯ ਪ੍ਰੈਸ, ਲਾਹੌਰ ਦਰਵਾਜ਼ਾ ਸ਼ੇਰਾਂ ਦੇ ਮਾਲਕ ਲਾਲਾ ਹਰਸੁਖ ਰਾਇ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛਾਪਣ ਦੀ ਸਲਾਹ ਕੀਤੀ।

"ਦਾਸ ਦੀ ਇੱਛਾ ਹੈ, ਜੋ ਸ੍ਰੀ ਗੁਰੂ ਗ੍ਰੰਥ ਜੀ ਛਾਪੇ ਜਾਵਣ, ਪੰਥ ਦਾਸ ਨੂੰ ਹੁਕਮ ਦੇਵੇ ਜੋ ਕੇਹੜੀ ਬੀੜ ਛਾਪੀ ਜਾਵੇ ? ਅਰਥਾਤ ਭਾਈ ਗੁਰਦਾਸ ਜੀ ਵਾਲੀ ਬੀੜ, ਭਾਈ ਬੰਨੋ ਵਾਲੀ ਬੀੜ, ਦਮਦਮੇ ਵਾਲੀ ਬੀੜ, ਇਹ ਤਿੰਨ ਬੀੜਾਂ ਬਹੁਤ ਪ੍ਰਚਲਿਤ ਹਨ। ਲਿਖਾਰੀ ਲੋਕ ਬਹੁਤਾ ਦੋਹਾਂ ਬੀੜਾਂ ਦੇ ਉਤਾਰੇ ਕਰ ਕੇ ਦਿੰਦੇ ਹਨ, ਤੀਜੀ ਭਾਈ ਗੁਰਦਾਸ ਵਾਲੀ ਬੀੜ ਦੇ ਉਤਾਰੇ ਬਹੁਤ ਘੱਟ ਹੋਏ ਹਨ, ਪਰ ਪੰਥ ਦਾਸ ਨੂੰ ਜਿਹੜੀ ਬੀੜ ਦੀ ਆਗਿਆ ਦੇਵੇ, ਉਹੀ ਛਾਪ ਦੇਵੇਗਾ। ਉਸ ਵੇਲੇ ਪੰਥ ਵਿੱਚ ਇਸ ਗੱਲ 'ਤੇ ਵਿਚਾਰ ਹੋਈ, ਪਰ ਅੰਤ ਫ਼ੈਸਲਾ ਹੋਇਆ ਕਿ ਤਿੰਨਾਂ ਬੀੜਾਂ ਦੇ ਨਾਮ ਵੱਖੋ-ਵੱਖਰੇ ਕਾਗ਼ਜ਼ਾਂ 'ਤੇ ਲਿਖ ਕੇ ਸਰੋਵਰ ਵਿੱਚ ਪਾ ਦਿਓ, ਜਿਹੜਾ ਕਾਗ਼ਜ਼ ਤਰ ਜਾਵੇ, ਉਸ ਬੀੜ ਨੂੰ ਛਾਪ ਦਿੱਤਾ ਜਾਵੇ। ਇਸ ਫ਼ੈਸਲੇ ਅਨੁਸਾਰ ਕਾਗ਼ਜ਼ ਲਿਖ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਅਰਦਾਸ ਸੋਧ ਕੇ, ਕਾਗ਼ਜ਼ ਹਰਿ ਕੀ ਪਉੜੀ ਵਿੱਚ ਪ੍ਰਵਾਹ ਦਿੱਤੇ ਗਏ। ਪਹਿਲਾਂ ਤਾਂ ਤਿੰਨੇ ਕਾਗ਼ਜ਼ ਸਰੋਵਰ ਵਿੱਚ ਟੁਭੀ ਮਾਰ ਗਏ, ਫਿਰ ਦੋ ਘੰਟੇ ਤੋਂ ਮਗਰੋਂ ਇੱਕ ਕਾਗ਼ਜ਼ ਉਪਰ ਤਰ ਆਇਆ। ਪੰਥ ਦੇ ਹੁਕਮ ਅਨੁਸਾਰ ਇੱਕ ਸਿੰਘ ਨੇ ਉਹ ਕਾਗ਼ਜ਼ ਲਿਆ ਕਿ ਦੀਵਾਨ ਦੇ ਵਿੱਚ ਹਾਜ਼ਰ ਕੀਤਾ, ਉਸ ਨੂੰ ਖੋਲ੍ਹ ਕੇ ਪੜ੍ਹਿਆ ਤੇ ਲਿਖਿਆ ਸੀ :

'ਦਮਦਮੇ ਸਾਹਿਬ ਜੀ ਵਾਲੀ ਬੀੜ ਛਪੇ'

ਬਸ, ਇਸ ਹੁਕਮ ਨੂੰ ਪ੍ਰਵਾਨ ਕੀਤਾ ਗਿਆ, ਅਤੇ ਸ੍ਰੀ ਦਮਦਮੇ ਸਾਹਿਬ

ਵਾਲੀ ਬੀੜ ਛਪਣ ਲੱਗੀ । ਸਭ ਤੋਂ ਪਹਿਲੀ ਛਪੀ ਬੀੜ ਨੂੰ ਭਾਈ ਤਾਰਾ ਸਿੰਘ ਜੀ ਲਿਖਾਰੀ ਭਾਈ ਸਾਹਿਬ ਐਸ.ਐਸ. ਲਾਹੌਰਾ ਸਿੰਘ ਜੀ ਦੇ ਪਿਤਾ ਜੀ ਨੇ ਲਿਖਿਆ ਸੀ । ਇਹ ਬੀੜ ਸੰਮਤ ੧੯੨੧-੨੨ ਬਿ. ਸੰਨ ੧੮੬੪ ਵਿੱਚ ਛਪੀ ਸੀ। ਗਿਆਨੀ ਜੀ ਮੁਤਾਬਿਕ ਬੀੜਾਂ ਛਾਪਣ ਦਾ ਕਾਰਜ ੧੯੨੧ ਬਿਕਰਮੀ (ਸੰਨ ੧੮੬੪) ਤੋਂ ਚੱਲਿਆ । {ਭੂਮਿਕਾ- ਗਿਆਨੀ ਨਰੈਣ ਸਿੰਘ ਜੀ ਮੁਜੰਗਾਂ, ਪੰਨਾ ਜ}

ਗਿਆਨੀ ਜੀ ਦੀ ਉਪਰੋਕਤ ਵਾਰਤਾ ਤੋਂ ਸਪੱਸ਼ਟ ਹੈ ਕਿ ਪੱਥਰ ਦੇ ਛਾਪੇ ਦੀ ਪਹਿਲੀ ਬੀੜ ਸੰਨ ੧੮੬੪ ਵਿੱਚ ਲਾਹੌਰੀ ਪ੍ਰਕਾਸ਼ਕ ਲਾਲਾ ਹਰਿਸੁਖ ਰਾਇ ਨੇ ਛਾਪੀ । ਇਸ ਪੱਖੋਂ ਦੂਜਾ ਯਤਨ ਹੋਇਆ 'ਵਿਦਿਆ ਪ੍ਰਕਾਸ਼' ਪ੍ਰੈਸ ਲਾਹੌਰ ਦੇ ਮਾਲਿਕ ਵਪਾਰੀ ਮੁਨਸ਼ੀ ਹੀਰਾ ਚੰਦ ਦੁਆਰਾ, ਜਿਸ ਨੇ ਦੁਬਾਰਾ ਸੰਨ ੧੮੯੩ ਵਿੱਚ ੧੪੩੦ ਪੰਨਿਆਂ ਦੀ ਬੀੜ ਛਾਪੀ, ਜੋ ਹੁਣ ਤਕ ਸਫ਼ਿਆਂ ਦੀ ਗਿਣਤੀ ਪੱਖੋਂ ਸੰਪੂਰਣਤਾ ਦਾ ਮਿਆਰ ਬਣੀ ਆ ਰਹੀ ਹੈ । ਪਰ, ਸ੍ਰੀ ਅੰਮ੍ਰਿਤਸਰ ਦੀ ਪ੍ਰਕਾਸ਼ਨਾ ਫ਼ਰਮ ਭਾਈ ਚਤਰ ਸਿੰਘ ਜੀਵਨ ਸਿੰਘ ਦਾ ਦਾਅਵਾ ਹੈ ਕਿ ੧੪੩੦ ਪੰਨਿਆਂ ਵਾਲੀ ਬੀੜ ਸਭ ਤੋਂ ਪਹਿਲਾਂ ਉਨ੍ਹਾਂ ਨੇ ਛਾਪੀ । ਭੁੱਲਣਾ ਨਹੀਂ ਚਾਹੀਦਾ ਕਿ ੧੯ਵੀਂ ਸਦੀ ਤਕ ਦੀਆਂ ਹੱਥ-ਲਿਖਤ ਬੀੜਾਂ 'ਚੋਂ ਕਿਸੇ ਵੀ ਬੀੜ ਦੇ ਪਤਰਿਆਂ ਦੀ ਗਿਣਤੀ ਕਿਸੇ ਹੋਰ ਦੂਜੀ ਬੀੜ ਨਾਲ ਨਹੀਂ ਮਿਲਦੀ, ਕਿਉਂਕਿ ਹਰੇਕ ਲਿਖਾਰੀ ਦੇ ਲਿਖਣ ਢੰਗ ਤੇ ਕਲਮ ਵਿੱਚ ਫ਼ਰਕ ਹੁੰਦਾ ਸੀ । ਇਸ ਲਈ ਅਜਿਹਾ ਕੁਝ ਵੀ ਹੋਵੇ, ਉਹ ਮਹੱਤਵ ਪੂਰਨ ਨਹੀਂ । ਗੁਰਸਿੱਖਾਂ ਦੇ ਸਮਝਣ ਵਾਲਾ ਅਸਲ ਨੁਕਤਾ ਹੈ ਕਿ ਪਾਵਨ ਬੀੜ ਦਾ ਮਹੱਤਵ ਤੇ ਸਰਬੋਤਮਤਾ ੩੫ ਮਹਾਂਪੁਰਖਾਂ ਦੁਆਰਾ ਉਚਾਰਨ ਕੀਤੀ ਧੁਰ ਕੀ ਬਾਣੀ ਦੀ ਸ਼ੁਧਤਾ, ਇਕਸਾਰਤਾ ਤੇ ਸੰਪੂਰਨਤਾ ਵਿੱਚ ਹੈ, ਨਾ ਕਿ ਕੇਵਲ ੧੪੩੦ ਪੰਨਿਆਂ ਦੀ ਪੂਰਤੀ ਵਿੱਚ । ਭਾਵ, ਬੀੜ ਦੇ ਪੰਨੇ ਤਾਂ ਵੱਧ ਘੱਟ ਹੋ ਸਕਦੇ ਹਨ, ਪਰ ਆਦਿ ਮੰਗਲਾਚਰਨ (ਮੂਲ-ਮੰਤ੍ਰ) ਦੀ ਪ੍ਰਥਮਾਕਤਾ ਸਹਿਤ ਗੁਰੂ ਨਾਨਕ ਬਾਣੀ ਦੇ ਚਾਨਣ ਵਿੱਚ ਉਸ ਅੰਦਰਲੀ 'ਧੁਰ ਕੀ ਬਾਣੀ' ਦੇ ਸ਼ਬਦਾਂ ਦੀ ਗਿਣਤੀ ਨਹੀਂ ।

ਡਾ. ਅਮਰ ਸਿੰਘ ਜੀ ਵੀ ਮੰਨਦੇ ਹਨ ਕਿ ੧੯ਵੀਂ ਸਦੀ 'ਚ ਅੰਗਰੇਜ਼ਾਂ ਵੇਲੇ ਛਾਪਾਖ਼ਾਨਾ ਆ ਜਾਣ ਨਾਲ ਗੁਰੂ ਗ੍ਰੰਥ ਸਾਹਿਬ ਦਾ ੧੪੩੦ ਅੰਗਾਂ ਦਾ ਪ੍ਰਿੰਟਿੰਗ ਛਾਪਾ ਤਿਆਰ ਹੋਇਆ । ੨੦ਵੀਂ ਸਦੀ ਵਿਖੇ ਗੁਰਬਾਣੀ ਦੇ ਸ਼ਰਧਾਲੂ ਪਾਠਕਾਂ ਦੀ ਸਹੂਲਤ ਨੂੰ ਮੁੱਖ ਰੱਖ ਕੇ ਪਾਵਨ ਬੀੜ ਨੂੰ ਅਨ-ਛੇਦ ਤੋਂ ਪਦ-ਛੇਦ ਕੀਤਾ ਗਿਆ । ਗੁਰਬਾਣੀ ਦੀਆਂ ਪਾਵਨ ਪੋਥੀਆਂ ਤੇ ਬੀੜਾਂ ਪਦ-ਛੇਦ ਹੋਣ 'ਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਸੰਨ ੧੯੩੮ ਵਿੱਚ ਜੋ ਸ਼ੁਕਰ-ਮਈ

ਪ੍ਰਤੀਕਰਮ ਲਿਖਿਆ, ਉਸ ਨੂੰ ਸ਼੍ਰੋਮਣੀ ਕਮੇਟੀ *'ਗੁਰਮਤਿ ਮਾਰਤੰਡ'* (ਭਾਗ ਪਹਿਲਾ) ਪੁਸਤਕ ਵਿਖੇ ਇਉਂ ਛਾਪ ਰਹੀ ਹੈ :

> "ਬਾਣੀ ਸ਼ੁਧ ਉਹੀ ਪੜ੍ਹ ਸਕਦਾ ਹੈ ਜਿਸ ਨੂੰ ਅਰਥ ਬੋਧ ਹੋਵੇ । ਹਰੇਕ ਸਿੱਖ ਨੂੰ ਗੁਰਬਾਣੀ ਦੇ ਅਰਥਾਂ ਦਾ ਗਜਾਤਾ ਹੋਣਾ ਚਾਹੀਏ । ਅਸ਼ੁਧ ਪਾਠ ਹੋਣ ਦਾ ਇਹ ਕਾਰਨ ਭੀ ਹੈ ਕਿ ਪੁਰਾਣੇ ਗਜਾਨੀਆਂ ਦੀ ਟਕਸਾਲ ਜਾਂਦੀ ਰਹੀ ਹੈ, ਅਰ ਹੁਣ ਦੇ ਗ੍ਰੰਥੀ ਤਥਾ ਸਕੂਲ ਮਾਸਟਰ ਗੁਰਬਾਣੀ ਦੇ ਵਜਾਕਰਣ ਤੋਂ ਅਗਜਾਤ ਖ਼ੁਦ ਗੁਰਬਾਣੀ ਦਾ ਸ਼ੁਧ ਪਾਠ ਨਹੀਂ ਕਰ ਸਕਦੇ, ਅਰ ਪੁਸਤਕ ਪਦ-ਛੇਦ ਕਰ ਕੇ ਛਾਪੇ ਨਹੀਂ ਜਾਂਦੇ, ਜਿਸ ਤੋਂ ਥੋੜੀ ਵਿਦਿਆ ਵਾਲਿਆਂ ਨੂੰ ਭਾਈ ਕਠਿਨਾਈ ਹੈ । ਜੇ ਪਦ-ਛੇਦ ਕਰ ਕੇ ਗ੍ਰੰਥਾਂ ਦਾ ਪ੍ਰਚਾਰ ਹੋਵੇ, ਤਦ ਅਰਥ ਗਜਾਨ ਰਹਿਤ ਲੋਕ ਵੀ ਸ਼ੁਧ ਪਾਠ ਕਰ ਸਕਣ । ਸ਼ੁਕਰ ਹੈ, ਸਿੱਖਾਂ ਨੇ ਹੁਣ ਇਸ ਪਾਸੇ ਧਿਆਨ ਦਿੱਤਾ ਹੈ ।" {ਪੰਨਾ ੩੯੨}

ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਦੇ ਨਾਮੀ ਪ੍ਰੋਫ਼ੈਸਰ ਪ੍ਰੀਤਮ ਸਿੰਘ ਹੁਰਾਂ ਨੇ ਸੰਨ ੧੯੯੮ ਵਿੱਚ ਜਦੋਂ ਸ੍ਰੀ ਗੋਇੰਦਵਾਲ ਵਾਲੀ (ਬਾਬਾ ਮੋਹਣ ਵਾਲੀ) ਪੋਥੀ ਨੂੰ 'ਅਹੀਆਪੁਰ ਵਾਲੀ' ਪੋਥੀ ਦੇ ਨਾਂ ਹੇਠ ਸੰਪਾਦਿਤ ਕੀਤਾ ਤਾਂ ਉਸ ਦੇ ਸੰਗਲੀ ਰੂਪ ਜੁੜਵੇਂ ਮੂਲ ਪਾਠ ਤੋਂ ਸਿੱਖ ਸੰਗਤ ਨੂੰ ਜਾਣੂ ਕਰਾਉਣ ਲਈ 'ਪਦ-ਛੇਦ' ਜੁਗਤ ਹੀ ਅਪਨਾਉਣੀ ਪਈ । ਵੈਸੇ ਵੀ ਕਿਸੇ ਪੋਥੀ ਦੇ ਪਾਠ ਉਚਾਰਨ ਮੌਕੇ ਉਸ ਨੂੰ ਪਦ-ਛੇਦ ਕਰ ਕੇ ਹੀ ਸੁਣਾਇਆ, ਸਮਝਾਇਆ ਤੇ ਸਮਝਿਆ ਜਾ ਸਕਦਾ ਹੈ । ਪ੍ਰੋਫ਼ੈਸਰ ਸਾਹਿਬ ਪੋਥੀ ਦੀ ਭੂਮਿਕਾ ਵਿੱਚ ਲਿਖਦੇ ਹਨ :

> "(iv) ਪਾਠ ਦੀ ਪੜ੍ਹਤ ਨੂੰ ਹੋਰ ਸੌਖਾ ਬਣਾਉਣ ਦੀ ਖ਼ਾਤਰ ਪਦ-ਛੇਦ ਦੀ ਜੁਗਤ ਵਰਤ ਲਈ ਗਈ ਹੈ । ਅੱਜ ਦੇ ਸਧਾਰਨ ਪਾਠਕ ਅਵਿਰਲ ਜੁੜਵੇਂ ਪਾਠ ਪੜ੍ਹਨ ਦਾ ਅਭਿਆਸ ਨਹੀਂ ਹੁੰਦਾ, ਏਸ ਲਈ ਹਰ ਪਦ ਨੂੰ ਅਗਲੇ ਪਿਛਲੇ ਪਦਾਂ ਤੋਂ ਨਿਖੇੜ ਦਿੱਤਾ ਗਿਆ ਹੈ ।" {ਪੰਨਾ xiii}

ਪਰ, ਦੁੱਖ ਦੀ ਗੱਲ ਹੈ ਕਿ ਜਥੇਦਾਰ ਅਵਤਾਰ ਸਿੰਘ ਦੇ ਪ੍ਰਧਾਨਗੀ ਕਾਲ ਵਿੱਚ ਕੁਝ ਡੇਰੇਦਾਰਾਂ ਨੇ ਸੱਤਾਧਾਰੀ ਸਿੱਖ ਆਗੂਆਂ ਨਾਲ ਹੱਥ ਮਿਲਾ ਕੇ ਗੁਰਦੁਆਰਾ ਸਾਹਿਬਾਨ ਵਿਖੇ ਮੁੜ ਤੋਂ ਅਨ-ਛੇਦ ਬੀੜਾਂ ਦੇ ਪ੍ਰਕਾਸ਼ ਦਾ ਚਲਨ ਸ਼ੁਰੂ ਕਰਵਾ ਦਿੱਤਾ ਹੈ । ਇਸ ਨਾਲ ਅਜੋਕੇ ਸਕੂਲਾਂ ਤੇ ਗੁਰਮਤਿ ਵਿਦਿਆਲਿਆਂ ਵਿੱਚ ਪੜ੍ਹੇ ਗ੍ਰੰਥੀ ਸਿੰਘਾਂ ਨੂੰ ਸ੍ਰੀ ਮੁਖਵਾਕ ਲੈਣ ਵਿੱਚ ਵੀ ਮੁਸ਼ਕਲ ਆ ਰਹੀ ਹੈ । ਵੇਖਣ ਵਿੱਚ ਆਉਂਦਾ ਹੈ ਕਿ ਉਹ ਪਹਿਲਾਂ ਕੋਈ ਟੀਕਾ ਜਾਂ ਪਦ-ਛੇਦ ਪੋਥੀ ਵਾਚਦੇ ਹਨ ਤੇ ਫਿਰ ਸ਼ਬਦ ਪੜ੍ਹਦੇ ਹਨ । ਇੱਥੋਂ ਸਹਿਜੇ ਹੀ ਅੰਦਾਜ਼ਾ

ਲਗਾਇਆ ਜਾ ਸਕਦਾ ਹੈ ਕਿ ਆਮ ਸ਼ਰਧਾਲੂ ਸਿੱਖ ਸੰਗਤ ਨੂੰ ਸੰਗਲੀ-ਬੀੜ (ਅਨ-ਛੇਦ) ਤੋਂ ਗੁਰਬਾਣੀ ਪਾਠ ਕਰਨਾ ਕਿਤਨਾ ਔਖਾ ਹੋਵੇਗਾ ।

ਇਉਂ ਜਾਪਦਾ ਹੈ ਕਿ ਮੰਨੂਵਾਦੀ ਬ੍ਰਾਹਮਣਾਂ ਵਾਂਗ ਕੁਝ ਡੇਰੇਦਾਰ ਵੀ ਇਹੀ ਚਾਹੁੰਦੇ ਹਨ ਕਿ ਗੁਰਬਾਣੀ ਦਾ ਪਾਠ ਕਰਨ ਕਰਾਉਣ ਵਾਲੇ ਉਨ੍ਹਾਂ ਦੇ ਆਲੇ-ਦੁਆਲੇ ਹੀ ਘੁੰਮਦੇ ਰਹਿਣ । ਅਸੀਂ ਉਨ੍ਹਾਂ ਤੋਂ ਪਾਠ-ਭੇਟਾ ਦੇ ਰੂਪ ਵਿੱਚ ਜੋ ਮਨਮਰਜ਼ੀ ਲੈਂਦੇ ਰਹੀਏ ਅਤੇ ਗ਼ਲਤ-ਮਲਤ ਜੋ ਮਰਜ਼ੀ ਪੜ੍ਹੀ ਜਾਈਏ । ਕਾਰਨ ਹੈ ਕਿ ਜਦੋਂ ਤੋਂ ਪਾਵਨ ਬੀੜ ਤੇ ਗੁਟਕੇ ਆਦਿਕ ਪਦ-ਛੇਦ ਕਰ ਕੇ ਛਾਪੇ ਜਾਣ ਲੱਗੇ ਹਨ, ਤਦੋਂ ਤੋਂ ਦੇਸ਼-ਵਿਦੇਸ਼ ਦੇ ਪੰਜਾਬੀ ਪੜ੍ਹੇ ਮਾਈ-ਭਾਈ ਤੇ ਆਮ ਬੱਚੇ ਬੱਚੀਆਂ ਗੁਰਬਾਣੀ ਦਾ ਪਠਨ-ਪਾਠ ਕਰਨ ਲੱਗ ਪਏ ਹਨ, ਜੋ ਗੁਰਬਾਣੀ ਦੇ ਪ੍ਰਚਾਰ ਤੇ ਪ੍ਰਸਾਰ ਪੱਖੋਂ ਸਮੁੱਚੇ ਸਿੱਖ ਜਗਤ ਲਈ ਖ਼ੁਸ਼ੀ ਦਾ ਮੁਕਾਮ ਹੈ ।

## ਅਧਿਆਇ ੩

# ਗਾਥਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤੀ ਪੁਰਾਤਨ ਬੀੜਾਂ ਦੇ ਖੋਜ ਦੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਰੂਹਾਨੀ ਤੁਕਾਂਸ਼ "ਖੋਜੀ ਉਪਜੈ ਬਾਦੀ ਬਿਨਸੈ..." {ਪੰਨਾ ੧੨੫੫} ਮੁਤਾਬਿਕ ਖੋਜੀ ਵਿਅਕਤੀ ਜ਼ਿੰਦਗੀ ਦੇ ਹਰੇਕ ਖੇਤਰ ਵਿੱਚ ਵਿਕਾਸ ਕਰਦਾ ਹੈ ਅਤੇ ਝਗੜਾਲੂ ਵਿਵਾਦੀ ਸਦਾ ਬਿਨਸਦਾ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਰਚਿਤ *'ਸ੍ਰੀ ਗੁਰੂ ਗ੍ਰੰਥ ਕੋਸ਼'* ਮੁਤਾਬਿਕ ਖੋਜਿਆਂ (ਵਸਤੂ) ਲੱਭਦੀ ਹੈ ਅਤੇ ਝਗੜਦਿਆਂ ਗੁਆਚਦੀ ਹੈ। ਭਗਤ ਸ੍ਰੀ ਕਬੀਰ ਸਾਹਿਬ ਜੀ ਵੀ ਮੰਨਦੇ ਹਨ ਕਿ ਝਗੜਾ ਕੀਤਿਆਂ ਕੇਵਲ ਝਗੜਾ ਹੀ ਗਲ ਪੈਂਦਾ ਹੈ। ਅਜਿਹਾ ਸਭ ਕੁਝ ਝਖਾਂ ਮਾਰਨ ਤੁੱਲ ਹੈ, ਇਸ ਤੋਂ ਵੱਧ ਹੋਰ ਕੁਝ ਨਹੀਂ। ਉਨ੍ਹਾਂ ਦਾ ਅਜਿਹਾ ਨਿਰਣੈਜਨਕ ਅਰਸ਼ੀ-ਵਾਕ ਹੈ :

ਕਤ ਝਖਿ ਝਖਿ ਅਉਰਨ ਸਮਝਾਵਾ ॥
ਝਗਰੁ ਕੀਏ ਝਗਰਉ ਹੀ ਪਾਵਾ ॥ {ਗੁਰੂ ਗ੍ਰੰਥ ਸਾਹਿਬ-ਪੰ. ੩੪੧}

ਸੁਆਮੀ ਹਰਿਨਾਮ ਦਾਸ ਜੀ *'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ 'ਤੇ ਵਿਚਾਰ'* ਨਾਂ ਵਾਲੀ ਪੁਸਤਕ ਦੀ ਭੂਮਿਕਾ ਵਿੱਚ ਆਪਣੇ ਜ਼ਿੰਦਗੀ ਦੇ ਤਜਰਬੇ 'ਚੋਂ ਲਿਖਦੇ ਹਨ : "ਖੋਜ ਜਿੰਨਾ ਕੁਝ ਸਿਖੌਂਦੀ ਹੈ-ਓਨਾ ਪੜ੍ਹਾਈ ਨਹੀਂ ਸਿਖੌਂਦੀ।...ਮੈਨੂੰ ਇਸ ਖੋਜ ਨੇ ਇੱਥੋਂ ਤਕ ਮਾਰਗ ਵਿਖਾਯਾ ਕਿ ਜਿਹੜੇ ਪੜ੍ਹਾਈ ਵਿੱਚ ਆਏ ਹੋਏ ਖ਼ਿਆਲ ਸਨ – ਉਹ ਰੇਤ ਦੀ ਕੰਧ ਵਾਂਗ ਡਿਗ ਗਏ। ਜਿਹੜੀਆਂ ਰਵਾਇਤਾਂ ਆਮ ਲੋਕਾਂ ਵਿੱਚੋਂ ਮੇਰੇ ਵਿਚਾਰ ਵਿੱਚ ਵੀ ਘਰ ਕਰੀ ਬੈਠੀਆਂ ਸਨ, ਉਹ ਵੀ ਬਾਣੀ ਦੇ ਹੁਲਾਰਿਆਂ ਨਾਲ ਰੂੰ ਦੇ ਬੂੰਬਿਆਂ ਵਾਂਗ ਉਡਦੇ ਉਡਦੇ ਸਾਰੇ ਉਡ ਗਏ।...ਕੱਟੜਪੰਥੀਆਂ ਦੇ ਵਿਰੋਧ ਨੇ ਦੁਖ ਭੁਖ ਸਹਿਨ ਦੀ ਸ਼ਕਤੀ ਪ੍ਰਦਾਨ ਕਰ ਦਿੱਤੀ। ਮੈਂ ਆਪਣੇ ਮਾਰਗ ਦਾ ਦ੍ਰਿੜ੍ਹਵਿਸ਼ਵਾਸੀ ਹੋ ਗਿਆ, ਜਿਸ ਉੱਤੇ ਮੈਂ ਹੁਣ ਵੀ ਟਿਕਿਆ ਹੋਇਆ ਹਾਂ।"

ਪ੍ਰੋ. ਪਿਆਰਾ ਸਿੰਘ 'ਪਦਮ' ਲਿਖਦੇ ਹਨ :

"ਖੋਜ ਜਿਸ ਬਲਾ ਦਾ ਨਾਮ ਹੈ ਤੇ ਜੋ ਭਰਮਾਂ, ਵਹਿਮਾਂ, ਮਨੌਤਾਂ ਤੇ ਕਪੋਲ

ਕਲਪਨਾਵਾਂ ਦੇ ਗਲ ਪੈ ਜਾਂਦੀ ਹੈ, ਉਹ ਸਰਦਾਰ ਜੀ.ਬੀ. ਸਿੰਘ ਦੇ ਨਾਲ ਪੰਜਾਬੀ ਵਿੱਚ ਆਈ ਅਤੇ ਜੇ ਸ੍ਰ. ਜੀ.ਬੀ. ਸਿੰਘ ਵੀ ਕਿਤੇ ਭੁੱਲ-ਵਸ ਕਪੋਲ ਕਲਪਣਾ ਦੇ ਜਾਲ ਵਿੱਚ ਫਸੇ, ਤਾਂ ਇਹ ਬਲਾ ਉਨ੍ਹਾਂ ਦੇ ਵੀ ਗਲ ਪੈ ਗਈ। ਇਸ ਹਕੀਕਤ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਜੇ ਇਸ ਸਮੇਂ ਸਾਹਿਤ ਦੀ ਖੋਜ ਬਾਵਾ ਬੁੱਧ ਸਿੰਘ ਨੇ ਕੀਤੀ ਤਾਂ ਪ੍ਰਾਚੀਨ ਹੱਥ-ਲਿਖਤ ਖਰੜਿਆਂ ਅਤੇ ਲਿਪੀ-ਵਿਕਾਸ ਦੀ ਖੋਜ ਦਾ ਮੁੱਢ ਸ੍ਰ. ਗੁਰਬਖ਼ਸ਼ ਸਿੰਘ ਜੀ (ਜੀ.ਬੀ. ਸਿੰਘ) ਨੇ ਰੱਖਿਆ।... ਉਨ੍ਹਾਂ ਪ੍ਰਾਚੀਨ ਹੱਥ-ਲਿਖਤਾਂ ਅਤੇ ਲਿਪੀ ਵਿਕਾਸ ਦੀ ਖੋਜ ਵਿੱਚ ਜਿਸ ਤਰ੍ਹਾਂ ਨਿਝਕ ਹੋ ਕੇ ਵਿਗਿਆਨਕ ਪਰਿਪਾਟੀ ਚਲਾਈ, ਉਹ ਇੱਕ ਬੇਮਿਸਾਲ ਕਾਰਨਾਮਾ ਹੈ। ਗੁਰਮੁਖੀ ਦੇ ਅਨੁਸੰਧਾਨ ਬਾਰੇ ਤਾਂ ਉਨ੍ਹਾਂ ਦੀ ਸੋਝੀ ਤੇ ਮਿਹਨਤ ਦੀ ਜਿਤਨੀ ਵੀ ਪਰਸ਼ੰਸਾ ਕੀਤੀ ਜਾਵੇ, ਥੋੜੀ ਹੈ।"

{ਕਲਮ ਦੇ ਧਨੀ, ਪੰਨਾ ੨੫੨}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤੀ ਬੀੜਾਂ ਬਾਰੇ ਵੀ ਪੰਥ ਦਾ ਸਭ ਤੋਂ ਪਹਿਲਾਂ ਧਿਆਨ ਦਿਵਾਇਆ ਤੇ ਝੰਝੋੜਿਆ ਸੀ ਉਪਰੋਕਤ ਬੰਬੇ ਨਿਵਾਸੀ ਖੋਜੀ ਸ੍ਰ. ਜੀ.ਬੀ. ਸਿੰਘ (ਗੁਰਬਖ਼ਸ਼ ਸਿੰਘ, ਮ੍ਰਿਤੂ ਜਨਵਰੀ ੧੯੫੦ ਇੰਗਲੈਂਡ) ਜੀ ਨੇ, ਜਿਨ੍ਹਾਂ ਸੰਨ ੧੯੪੪ ਵਿੱਚ *'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ'* ਨਾਂ ਦੀ ਖੋਜ-ਪੁਸਤਕ ਲਿਖ ਕੇ, ਜੋ ਵਿਵਾਦਗ੍ਰਸਤ ਹੋ ਕੇ ਆਪਣੇ ਛੋਟੇ ਨਾਂ *'ਪ੍ਰਾਚੀਨ ਬੀੜਾਂ'* ਦੁਆਰਾ ਪ੍ਰਸਿੱਧ ਹੋਈ। ਉਸ ਦੇ ਪਹਿਲੇ ਭਾਗ ਵਿੱਚ ਬੀੜ ਤਿਆਰ ਕਰਨ ਦੀ ਲੋੜ, ਬਾਣੀ ਦੀ ਤਲਾਸ਼ ਤੇ ਸੰਪਾਦਨ ਵਿਧੀ ਬਾਰੇ ਵਿਚਾਰ ਹੈ। ਦੂਜੇ ਵਿੱਚ ਲੇਖਕ ਵੱਲੋਂ ਵਾਚੀਆਂ ਪੌਣੇ ਕੁ ਦੋ ਸੌ ਬੀੜਾਂ ਵਿੱਚੋਂ ਅਠੱਤੀ ਐਸੀਆਂ ਬੀੜਾਂ ਦਾ ਹਾਲ ਹੈ, ਜਿਨ੍ਹਾਂ ਬਾਰੇ ਉਨ੍ਹਾਂ ਨੂੰ ਕੋਈ ਵਿਸ਼ੇਸ਼ ਗੱਲ ਕਹਿਣ ਦੀ ਲੋੜ ਭਾਸੀ। ਤੀਜੇ ਭਾਗ ਵਿੱਚ ਉਨ੍ਹਾਂ ਫ਼ਾਲਤੂ ਬਾਣੀਆਂ ਦਾ ਉੱਲੇਖ ਹੈ, ਜੋ ਪ੍ਰਾਚੀਨ ਬੀੜਾਂ ਵਿੱਚ ਦਰਜ ਹੋਈਆਂ ਮਿਲੀਆਂ। ਚੌਥਾ ਭਾਗ ਜ਼ਜੀਮਾ ਰੂਪ ਵਿੱਚ ਸੰਮਿਲਿਤ ਟਿਪਣੀਆਂ ਦਾ ਹੈ। ਇਸ ਖ਼ਿਆਲ ਦੇ ਵਿਰੁੱਧ ਪ੍ਰਤੀਕਰਮ ਵਜੋਂ ਸੰਨ ੧੯੪੬ ਵਿੱਚ ਡਾ. ਜੋਧ ਸਿੰਘ ਹੁਰਾਂ ਨੇ *'ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ'* ਨਾਂ ਦੀ ਪੁਸਤਕ ਛਪਵਾਈ। ਇਸ ਵਿੱਚ ਪ੍ਰਾਚੀਨ ਬੀੜਾਂ ਬਾਰੇ ਕੋਈ ਨਵੀਂ ਖੋਜ ਨਹੀਂ, ਕੇਵਲ ਸ੍ਰ. ਜੀ.ਬੀ. ਸਿੰਘ ਦੀਆਂ ਉਕਾਈਆਂ ਦਾ ਹੀ ਲੇਖਾ-ਜੋਖਾ ਕਰਦਿਆਂ ਸਿੱਧ ਕਰਨ ਦਾ ਯਤਨ ਹੈ ਕਿ ਕਰਤਾਰਪੁਰੀ ਬੀੜ ਸ੍ਰੀ ਗੁਰੂ ਅਰਜਨ ਸਾਹਿਬ ਵੱਲੋਂ ਤਿਆਰ ਕਰਵਾਈ ਅਸਲ ਬੀੜ ਹੈ।

ਸ੍ਰ. ਮਨੋਹਰ ਸਿੰਘ ਮਾਰਕੋ ਨੇ 'ਬਾਣੀ ਦੀ ਖੋਜ ਪਰੰਪਰਾ' ਨਾਂ ਦੇ ਸਿਰਲੇਖ ਹੇਠ ਲਿਖਿਆ ਹੈ ਕਿ *'ਪ੍ਰਾਚੀਨ ਬੀੜਾਂ'* ਪੁਸਤਕ ਦੇ ਖੋਜੀ ਲੇਖਕ "ਜੀ.ਬੀ. ਸਿੰਘ ਨੇ ਇਨ੍ਹਾਂ ਸੁੱਤੇ ਸ਼ੇਰਾਂ ਨੂੰ ਸੱਚ ਦਾ ਝਾਵਲਾ ਦੱਸ ਕੇ ਕਈ ਬਖੇੜੇ ਪਾ ਲਏ।

ਸਾਧਾਰਨ ਵਿਦਵਾਨਾਂ ਦੀ ਗੱਲ ਤਾਂ ਛੱਡੋ, ਪ੍ਰਤਿਸ਼ਠ ਵਿਦਵਾਨਾਂ ਨੇ ਪ੍ਰਾਚੀਨ ਬੀੜਾਂ ਬਾਰੇ ਛਪਵਾ ਕੇ, ਆਪਣੀ ਉਲਾਰ ਬੁੱਧੀ ਦਾ ਸਬੂਤ ਪੇਸ਼ ਕੀਤਾ। ਜੇ ਸੰਨ ੧੯੪੪ ਨੂੰ ਖੋਜੀ ਵਿਦਵਾਨਾਂ ਦੀ ਢਾਣੀ ਜਾਂ ਕੋਈ ਸੂਝਵਾਨ ਵਿਦਵਾਨ, ਜੀ.ਬੀ. ਸਿੰਘ ਨਾਲ ਸਹਿਮਤੀ ਰੱਖਦਿਆਂ, ਪੁਰਾਤਨ ਬੀੜਾਂ ਦੀ ਘੋਖ ਵੱਲ ਪ੍ਰੇਰਿਤ ਹੁੰਦਾ ਤਾਂ ਹੁਣ ਤਕ ਅਲੋਪ ਹੋ ਚੁੱਕਾ ਮਸਾਲਾ, ਅੱਜ ਸਾਡੇ ਲਈ ਚੰਗੇਰੀ ਸੇਧ ਬਣ ਚੁੱਕਾ ਹੁੰਦਾ। (ਪਰ ਸਿਆਣੇ) ਖੋਜੀਆਂ ਨੇ ਸੋਚਿਆ ਹੋਵੇਗਾ ਕਿ ਜੇਕਰ ਲੋਕ ਅਗਿਆਨਤਾ ਵਿੱਚ ਰਹਿ ਕੇ ਰਾਜ਼ੀ ਹਨ ਤਾਂ ਸਾਨੂੰ ਕੀ ਮਜਬੂਰੀ ਪਈ ਹੈ ਕਿ ਉਨ੍ਹਾਂ ਨੂੰ ਦੱਸੀਏ ਕਿ ਖੋਜ ਵੀ ਸ਼ਰਧਾ ਦਾ ਧੁਰਾ ਹੈ।" {*ਹੱਥ-ਲਿਖਤ ਪ੍ਰਾਚੀਨ ਬੀੜਾਂ ਦੀ ਪਰਿਕਰਮਾ*, ਭਾਗ ਪਹਿਲਾ, ਪੰਨਾ ੩੧}

ਦੂਜੇ ਖੋਜੀ ਸੱਜਣ ਸਨ ਸੁਆਮੀ ਹਰਨਾਮ ਦਾਸ ਉਦਾਸੀਨ, ਜਿਸ ਨੇ ਬਿਅੰਤ ਪੁਰਾਤਨ ਬੀੜਾਂ ਵਾਚੀਆਂ ਅਤੇ ਆਪਣੀ ਖੋਜ ਦੇ ਸਿੱਟਿਆਂ ਨੂੰ *'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ 'ਤੇ ਵਿਚਾਰ'* ਨਾਂ ਦੀ ਪੁਸਤਕ ਦੇ ਦੋ ਭਾਗਾਂ ਵਿੱਚ ਵੰਡ ਕੇ ਛਪਾਇਆ। ਇਸ ਦਾ ਪਹਿਲਾ ਭਾਗ ੧੯੬੯ ਵਿੱਚ ਅਤੇ ਦੂਜਾ ਭਾਗ ੧੯੭੨ ਵਿੱਚ ਛਪਿਆ। ੩੧ ਮਈ ੧੯੬੯ ਨੂੰ ਕਪੂਰਥਲਾ ਤੋਂ ਲਿਖੀ ਪੁਸਤਕ ਦੀ ਭੂਮਿਕਾ ਵਿੱਚ ਉਸ ਨੇ ਲਿਖਿਆ ਹੈ ਕਿ "ਪਾਰਟੀਸ਼ਨ ਤੋਂ ਪਹਿਲੋਂ G.B. ਸਿੰਘ ਨੇ *'ਪ੍ਰਾਚੀਨ ਬੀੜਾਂ'* ਨਾਮ ਦੀ ਚੰਗੀ ਪੁਸਤਕ ਲਿਖੀ। ਪਰ ਉਸ ਦਾ ਅਣਹੋਣਾ ਵਿਰੋਧ ਸਿੱਖਾਂ ਨੇ ਏਸ ਵਾਸਤੇ ਕੀਤਾ ਕਿ G.B. ਸਿੰਘ ਦੀ ਪੁਸਤਕ ਸ੍ਰ. ਗੁਰਬਖ਼ਸ਼ ਸਿੰਘ ਮਾਲਕ ਪ੍ਰੀਤ ਲੜੀ ਨੇ ਛਾਪੀ ਸੀ। *'ਪ੍ਰਾਚੀਨ ਬੀੜਾਂ'* (ਪੁਸਤਕ) ਵਿੱਚ ਕੁਝ ਸ਼ਬਦ ਬੇਅਦਬ ਤਰੀਕੇ ਦੇ ਜ਼ਰੂਰ ਸਨ। ਦੂਜਾ ਉਸ ਵਿੱਚ ਸ੍ਰੀ ਕਰਤਾਰਪੁਰ ਜੀ ਵਾਲੀ ਬੀੜ ਅਤੇ ਭਾਈ ਬੰਨੋ ਜੀ ਵਾਲੀ ਬੀੜ (ਮਾਂਗਟ ਜ਼ਿਲ੍ਹਾ ਗੁਜਰਾਤ) ਦਾ ਪੂਰਾ ਵਰਣਨ ਨਹੀਂ ਸੀ। ਮੈਂ ਇਸ ਨੂੰ ਪੜ੍ਹ ਕੇ ਬਹੁਤ ਪ੍ਰਭਾਵਿਤ ਹੋਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੀਸਰਚ ਨਾਲ ਪਾਠ ਕਰ ਕੇ ਇਹਨਾਂ ਦੋਹਾਂ ਬੀੜਾਂ ਦੀ ਗੰਭੀਰ ਖੋਜ ਕੀਤੀ। ਇਹਨਾਂ ਦੀ ਕਚਿਆਈ ਨੇ ਮੈਨੂੰ ਪਕਿਆਈ ਦਾ ਰਾਹ ਦੇ ਦਿੱਤਾ। ਫੇਰ ਤਾਂ ਮੇਰਾ ਹੌਂਸਲਾ ਹੋਰ ਵੱਧ ਗਿਆ ਅਤੇ ਮੈਂ ਕਰੀਬਨ ਕਰੀਬਨ ੪੦ ਤੋਂ ਉਪਰ ਹੱਥ-ਲਿਖਤ ਬੀੜਾਂ ਅਤੇ ਦਸਖ਼ਤਾਂ ਵਾਲੀਆਂ ਬੀੜਾਂ ਦੇ ਪਾਠ-ਭੇਦ, ਲਿਖਤ ਭੇਦ ਆਦਿਕ ਨੋਟ ਕੀਤੇ।

ਸ਼੍ਰੋ.ਗੁ.ਪ੍ਰ. ਕਮੇਟੀ ਦਾ ਮੰਗਲਾਂ ਦਾ ਝਗੜਾ ਛਿੜ ਪਿਆ ਤਾਂ ਮੈਂ ਕਿਸੇ ਪਾਰਟੀ ਨਾਲ ਸੰਬੰਧਿਤ ਹੋਣ ਤੋਂ ਬਿਨਾਂ ਹੀ ਸਿੱਖ ਰੈਫ਼ਰੈਂਸ ਲਾਇਬਰੇਰੀ ਦੀਆਂ ਪ੍ਰਸਿੱਧ ਬੀੜਾਂ ਵੀ ਵੇਖ ਆਇਆ। ਏਸ ਲਾਇਬਰੇਰੀ ਵਿੱਚ ੩੦ ਕੁ ਬੀੜਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਯ ਤਕ ਦੀਆਂ ਹਨ। ਸ਼੍ਰੋ.ਗੁ.ਪ੍ਰ. ਕਮੇਟੀ ਮੰਗਲਾਂ ਨੂੰ ਉੱਤੇ ਕਰਨ ਵਿੱਚ ਠੀਕ ਰਾਹ 'ਤੇ ਸੀ। ਪ੍ਰੰਤੂ ਬਾਜ਼ਾਰੀ ਪ੍ਰਚਾਰਕਾਂ ਨੇ ਕੋਈ

ਪੇਸ਼ ਨਾ ਜਾਣ ਦਿੱਤੀ ਅਤੇ ਵੋਟਾਂ ਦੀ ਲੋੜ ਨੇ ਸ਼੍ਰੋ.ਗੁ.ਪ੍ਰ. ਕਮੇਟੀ ਨੂੰ ਨੀਵੀਂ ਸਟੇਜ 'ਤੇ ਸੁੱਟ ਦਿੱਤਾ । ਜਿਸ ਵਿੱਚ 'ਸਤਜ ਉੱਤੇ ਅਸਤਜ ਦੀ ਵਿਜੈ ਹੋ ਗਈ' ਹੀ ਕਹਿਣਾ ਪੈਂਦਾ ਹੈ ।" {ਪੰਨਾ ੨ ਅਤੇ ੩}

ਕਰਤਾਰਪੁਰੀ ਬੀੜ ਨੂੰ ਉਸ ਨੇ ਚੰਗੀ ਤਰ੍ਹਾਂ ਘੋਖਿਆ ਹੈ, ਕਿਉਂਕਿ ਉਸ ਬੀੜ ਦੀ ਸੇਵਾ-ਸੰਭਾਲ ਕਰਨ ਵਾਲਾ ਗ੍ਰੰਥੀ ਪ੍ਰੀਤਮਦਾਸ ਉਦਾਸੀ, ਉਸ ਦਾ ਖ਼ਾਸ ਮਿਤ੍ਰ ਸੀ । ਸ੍ਵਾਮੀ ਹਰਨਾਮਦਾਸ ਦਾ ਮਤ ਹੈ ਕਿ ਕਰਤਾਰਪੁਰੀ ਬੀੜ ਭਾਈ ਬੰਨੋ ਵਾਲੀ ਬੀੜ ਦੇ ਕਿਸੇ ਅਸ਼ੁਧ ਉਤਾਰੇ ਦੀ ਤੀਜੇ ਥਾਂ ਨਕਲ ਹੈ । ਕਰਤਾਰਪੁਰ ਦੇ ਸੋਢੀਆਂ ਵੱਲੋਂ ਇਸ ਬੀੜ ਨੂੰ ਗੁਰੂ ਅਰਜਨ ਸਾਹਿਬ ਜੀ ਦੇ ਹਸਤਾਖ਼ਰਾਂ ਸਮੇਤ ਭਾਈ ਗੁਰਦਾਸ ਵਾਲੀ ਬੀੜ ਪ੍ਰਚਾਰਨ ਦਾ "ਕਾਰਨ ਇਹ ਹੈ ਕਿ ਸੋਢੀ ਗੁਰੂ ਸਾਧੂ ਸਿੰਘ ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਲ ਮੇਲ ਰੱਖਣਾ ਚਾਹੁੰਦੇ ਸਨ ।... ਮਹਾਰਾਜੇ ਨੂੰ ਵਸੀਕਰਨ ਦਾ ਸਭ ਤੋਂ ਸੌਖਾ ਮੰਤ੍ਰ ਇਹੋ ਸੀ । ਕਰਤਾਰਪੁਰ ਦੇ ਸੋਢੀ ਸਿੱਖਾਂ ਵਿੱਚ ਤ੍ਰਿਸਕਾਰੇ ਹੋਏ ਸਨ । ਸਿੰਘਾਂ ਨੂੰ ਪਾਹੁਲ ਲੈਣ ਵੇਲੇ ਹੀ ਦੱਸ ਦਿੱਤਾ ਜਾਂਦਾ ਸੀ ਕਿ "ਧੀਰਮਲੀਏ, ਰਾਮਰਾਈਏ, ਮੀਣੇ, ਮਸੰਦੀਏ, ਨੜੀ ਕੁੜੀਮਾਰ ਨਾਲ ਮੇਲ ਨਹੀਂ ਕਰਨਾ । ਇਸ ਤੋਂ ਬਚਣ ਲਈ ਕਰਤਾਰਪੁਰ ਦੇ ਸੋਢੀਆਂ ਨੇ ਵੀ ਸਿੰਘ ਮਤ ਅੰਗੀਕਾਰ ਕਰ ਲਿਆ ।... ਕਰਤਾਰਪੁਰ ਸ਼ੀਸ਼ ਮਹਲ ਵਿੱਚ ਮਹਾਰਾਜਾ ਰਣਜੀਤ ਸਿੰਘ ਨਾਲ ਗੁਰੂ ਸਾਧੂ ਸਿੰਘ ਜੀ ਦੀ ਦਸਤੀ ਬਣੀ ਹੋਈ ਤਸਵੀਰ ਅਜੇ ਮੌਜੂਦ ਹੈ ।" {ਪੰਨਾ ੮}

ਸ੍ਰੀ ਹਰਿਨਾਮ ਦਾਸ ਜੀ ਮੁਤਾਬਿਕ ਅੱਖਰਾਂ ਦੀ ਬਣਤਰ ਏਸ ਬੀੜ ਨੂੰ ਸੰਮਤ ੧੮੦੦ ਤੋਂ ਪੁਰਾਣੀ ਸਿੱਧ ਨਹੀਂ ਹੋਣ ਦਿੰਦੀ । ਉਸ ਦੁਆਰਾ ਆਪਣੇ ਉਪਰੋਕਤ ਵਿਸ਼ੇਸ਼ ਨੁਕਤੇ ਨੂੰ ਸਿੱਧ ਕਰਨ ਲਈ ਦਿੱਤੀਆਂ ਖ਼ਾਸ ਦਲੀਲਾਂ ਨੂੰ ਕੱਟ ਸਕਣਾ ਤਾਂ ਭਾਵੇਂ ਅਸੰਭਵ ਹੈ । ਪ੍ਰੰਤੂ, ਉਦਾਸੀ ਹੋਣ ਨਾਤੇ ਸਿੱਖ ਮਤ ਤੇ ਅਕਾਲੀਆਂ ਪ੍ਰਤੀ ਪ੍ਰਗਟਾਇਆ ਰੋਸ ਉਸ ਦੀ ਖੋਜ ਦੇ ਸਿੱਟਿਆਂ ਨੂੰ ਸ਼ੰਕਿਆਂ ਦੇ ਘੇਰੇ ਵਿੱਚ ਖੜਾ ਕਰ ਦਿੰਦਾ ਹੈ । ਗਿ. ਮਹਾਂ ਸਿੰਘ ਦੀ ਪੁਸਤਕ '*ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਣ ਕਾਲ*' (ਸੰਨ ੧੯੫੪), ਡਾ. ਜੋਧ ਸਿੰਘ ਦੀ '*ਕਰਤਾਰਪੁਰੀ ਬੀੜ ਦੇ ਦਰਸ਼ਨ*' (ਸੰਨ ੧੯੬੮) ਅਤੇ ਰਿਟਾਇਰਡ ਆਈ.ਏ.ਐਸ. ਅਫ਼ਸਰ ਸ੍ਰ. ਦਲਜੀਤ ਸਿੰਘ ਚੰਡੀਗੜ੍ਹ ਵਾਲਿਆਂ ਦੀ ਅੰਗਰੇਜ਼ੀ ਵਿੱਚ ਛਪੀ '*ਕਰਤਾਰਪੁਰੀ ਬੀੜ ਦੀ ਪ੍ਰਮਾਣਿਕਤਾ*' (ਸੰਨ ੧੯੮੭), ਅਸਲ ਵਿੱਚ ਅਜਿਹੀਆਂ ਸ਼ੰਕਾਵਾਂ ਦੀ ਨਿਵ੍ਰਿੱਤੀ ਵਜੋਂ ਹੀ ਹੋਂਦ ਵਿੱਚ ਆਈਆਂ ਸਨ । ਪ੍ਰੰਤੂ, ਇਹ ਸਭ ਕੁਝ ਪੜ੍ਹਦਿਆਂ ਸ੍ਵਾਮੀ ਹਰਨਾਮਦਾਸ ਦਾ ਇਹ ਕਥਨ ਭੁਲਾਉਣਾ ਅਸੰਭਵ ਹੈ ਕਿ "ਸ਼ਰਧਾ ਨਾਲ ਜੁੜੀਆਂ ਝੂਠੀਆਂ ਕਹਾਣੀਆਂ ਸੁਤੰਤਰ ਖੋਜ ਦੇ ਰਸਤੇ ਵਿੱਚ ਬਾਧਕ ਬਣਦੀਆਂ ਹਨ ।"

ਤੀਜੇ ਖੋਜੀ ਸਨ ਸ੍ਰ. ਮਨੋਹਰ ਸਿੰਘ ਮਾਰਕੋ (ਫ਼ਰਵਰੀ ੧੯੧੭-ਮਾਰਚ ੨੦੦੭), ਜਿਨ੍ਹਾਂ ਦੇ ਖੋਜ ਕਾਰਜ ਨੂੰ ਸਿੱਖ ਜਗਤ ਨਾਲ ਸਾਂਝਾ ਕਰਨ ਹਿੱਤ ਉਨ੍ਹਾਂ ਦੇ ਸਪੁੱਤਰ ਸ੍ਰ. ਰੁਪਿੰਦਰ ਸਿੰਘ ਦਿੱਲੀ ਨੇ ਅਕਤੂਬਰ ਸੰਨ ੨੦੧੧ ਵਿੱਚ *'ਹੱਥ-ਲਿਖਤ ਪ੍ਰਾਚੀਨ ਬੀੜਾਂ ਦੀ ਪਰਿਕਰਮਾ'* (ਭਾਗ ਪਹਿਲਾ) ਨਾਂ ਦੀ ਪੁਸਤਕ ਛਪਵਾਈ ਹੈ। ਮਾਰਕੋ ਜੀ ਨੇ ਬੀੜਾਂ ਦੀ ਭਾਲ ਵਿੱਚ ਇੰਡੀਆ ਤੋਂ ਇਲਾਵਾ ਲੰਡਨ, ਰੂਸ ਤੇ ਪੱਛਮੀ ਮੁਲਕਾਂ ਵਿੱਚ ਬਗ਼ਦਾਦ ਤਕ ਦਾ ਸਫ਼ਰ ਕੀਤਾ ਤੇ ਕਈ ਕਿਸਮ ਦੀਆਂ ਖੇਚਲਾਂ ਝੱਲੀਆਂ। ਵੱਖ ਵੱਖ ਥਾਵਾਂ ਤੋਂ ੪੦੦ ਦੇ ਲਗਭਗ ਬੀੜਾਂ ਦੀ ਨਿਸ਼ਾਨਦੇਈ ਕੀਤੀ, ਉਨ੍ਹਾਂ ਦੇ ਫੋਟੋ ਲਏ ਅਤੇ ਪਰਖ ਪੜਚੋਲ ਕਰ ਕੇ ਖੋਜੀਆਂ ਦੀ ਜਾਣਕਾਰੀ ਲਈ ਉਪਰੋਕਤ ਹੱਥ-ਲਿਖਤਾਂ ਦੇ ਥਾਂ, ਪਤੇ ਅਤੇ ਤਾਰੀਖ਼ਾਂ ਸਹਿਤ ਵਿਸ਼ੇਸ਼ ਨੋਟ ਵੀ ਲਿਖੇ। ਖੋਜੀ ਪਾਠਕਾਂ ਲਈ ਖ਼ੁਸ਼ਖ਼ਬਰੀ ਹੈ ਕਿ ਮਾਰਕੋ ਜੀ ਦੀ ਉਪਰੋਕਤ ਪੁਸਤਕ ਲੜੀ ਦੇ ਦੂਜੇ ਭਾਗ ਵਿੱਚ ਸੰਨ/ਸੰਮਤ ਵਾਲੀਆਂ ੧੨੫ ਪਾਵਨ ਬੀੜਾਂ ਦੀ ਪੁਖ਼ਤਾ ਜਾਣਕਾਰੀ ਪ੍ਰਾਪਤ ਹੋਵੇਗੀ।

ਡਾ. ਰਤਨ ਸਿੰਘ ਜੱਗੀ ਨੇ ਬਿਲਕੁਲ ਠੀਕ ਲਿਖਿਆ ਹੈ ਕਿ "ਮਾਰਕੋ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹੱਥ-ਲਿਖਤੀ ਬੀੜਾਂ ਬਾਰੇ ਵੇਰਵੇ ਸਹਿਤ ਜੋ ਜਾਣਕਾਰੀ ਦਿੱਤੀ ਹੈ, ਉਹ ਇਸ ਪ੍ਰਥਾਇ ਹੋ ਚੁੱਕੇ ਪਹਿਲੇ ਯਤਨਾਂ ਵਾਂਗ, ਸੁਣੀਆਂ-ਸੁਣਾਈਆਂ ਗੱਲਾਂ 'ਤੇ ਆਧਾਰਿਤ ਨਹੀਂ, ਸਗੋਂ ਥਾਂ-ਥਾਂ, ਸ਼ਹਿਰ-ਸ਼ਹਿਰ, ਹਰ ਨੁੱਕਰ ਕੋਨੇ ਵਿੱਚ ਪਹੁੰਚ ਕੇ, ਇੱਕ ਨਿਸ਼ਚੇ ਨਾਲ ਇਨ੍ਹਾਂ ਬੀੜਾਂ 'ਤੇ ਕੀਤੇ ਅਧਿਐਨ ਦਾ ਸਿੱਟਾ ਹੈ।" ਖ਼ੁਸ਼ਕਿਸਮਤੀ ਹੈ ਕਿ ਨਿਊਯਾਰਕ ਰਹਿੰਦਿਆਂ ਮੈਨੂੰ ਸਮੇਂ ਸਮੇਂ ਉਨ੍ਹਾਂ ਨਾਲ ਉਪਰੋਕਤ ਮਸਲੇ ਸੰਬੰਧੀ ਲੰਮੀਆਂ ਬੈਠਕਾਂ ਕਰਨ ਦਾ ਸੁਭਾਗ ਹੁੰਦਾ ਰਿਹਾ। ਇਹੀ ਕਾਰਨ ਹੈ ਕਿ ਜਦੋਂ ਉਨ੍ਹਾਂ ਦੀ ਪਹਿਲੀ ਖੋਜ ਪੁਸਤਕ ਛਪਾਈ ਦੇ ਸਿਖਰ 'ਤੇ ਪਹੁੰਚੀ ਤਾਂ ਉਸ ਬਾਰੇ ਸ਼ਰਧਾਂਜਲੀ ਵਜੋਂ 'ਮਨੋਹਰ ਮਾਖਿਓ' ਦੇ ਸਿਰਲੇਖ ਹੇਠ ਦੋ ਸ਼ਬਦ ਲਿਖਣ ਦਾ ਦਾਸ ਨੂੰ ਵੀ ਮੌਕਾ ਮਿਲਿਆ।

ਮਾਰਕੋ ਜੀ ਕੌਮੀ ਲਾਪਰਵਾਹੀ ਦਾ ਚਿਤ੍ਰਨ ਕਰਦੇ ਲਿਖਦੇ ਹਨ : "ਅਸੀਂ ਆਪਣੀ ਪ੍ਰਗਤੀ ਦੇ ਜਿਨ੍ਹਾਂ ਪੜਾਵਾਂ ਤੋਂ ਲੰਘੇ ਹਾਂ, ਉਨ੍ਹਾਂ ਵਿੱਚ ਰਲੇ ਪਾਉਣ ਦਾ ਯਤਨ ਸਾਡੇ ਦੋਖੀਆਂ ਵੱਲੋਂ ਸਦਾ ਜਾਰੀ ਰਿਹਾ ਹੈ। ਅਸੀਂ ਉਨ੍ਹਾਂ ਤੋਂ ਸਮਾਜਿਕ ਪੱਖੋਂ ਅੱਡਰੇ ਹੁੰਦਿਆਂ ਵੀ, ਉਨ੍ਹਾਂ ਦੀ ਪਰਿਵਰਤਕ ਨੀਤੀ ਤੋਂ ਅਜੇ ਤਕ ਵੀ ਵੱਖ ਨਹੀਂ ਹੋ ਸਕੇ।......ਅਸਾਂ ਗੁਰੂ ਜੀ ਦੇ ਸ਼ਸਤਰ, ਵਲੈਤ (ਇੰਗਲੈਂਡ) ਤੋਂ ਤਾਂ ਲਿਆਉਣ ਦੀ ਦਲੇਰੀ ਕਰ ਲਈ, ਪਰ ਤਿੰਨ ਚਾਰ ਸੌ ਸਾਲਾਂ ਤੋਂ ਹੱਥ-ਲਿਖਤ ਬੀੜਾਂ ਬਾਰੇ ਚਲੇ ਆ ਰਹੇ ਰਲੇ ਦੇ ਨਿਪਟਾਰੇ ਲਈ ਅਸੀਂ ਕਿਉਂ ਕੋਈ ਸਫਲ ਉਪਰਾਲਾ ਨਹੀਂ ਕਰ ਸਕੇ। ਮੰਨ ਲਿਆ ਕਿ ਸੰਬੰਧਿਤ ਬੀੜ (ਜਿਵੇਂ

ਸ੍ਰੀ ਕਰਤਾਰਪੁਰੀ ਬੀੜ ਤੇ ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਆਦਿਕ) 'ਤੇ ਕਿਸੇ ਸੱਜਣ ਦਾ ਨਿੱਜੀ ਅਧਿਕਾਰ ਹੈ ਪਰ ਮਾਈਕ੍ਰੋ-ਫ਼ਿਲਮ ਤਿਆਰ ਕਰ ਸਕਣ ਦੀ ਤਾਂ ਕੋਈ ਦੁਬਿਧਾ ਨਹੀਂ ਹੋਣੀ ਚਾਹੀਦੀ। ਅਸੀਂ ਜੇ ਇਹ ਕਾਰਜ ਅਧੂਰਾ ਛੱਡ ਕੇ ਤੁਰ ਗਏ ਤਾਂ ਨਿਰਸੰਦੇਹ ਅਸੀਂ ਸਤਿਗੁਰੂ ਜੀ ਨਾਲ ਧ੍ਰੋਹ ਕਰਨ ਦੇ ਅਧਿਕਾਰੀ ਹੋਵਾਂਗੇ। ਆਖਦੇ ਹਨ ਕਿ ਸੁੱਤੇ ਮਨੁੱਖ ਨੂੰ ਜਗਾਉਣਾ ਤਾਂ ਸਹਿਲ ਹੈ ਪਰ ਜੋ ਮਨੁੱਖ ਜਾਣ-ਬੁੱਝ ਕੇ ਮਚਲਾ ਹੋ ਜਾਵੇ, ਉਸ ਨੂੰ ਤਾਂ ਰੱਬ ਵੀ ਨਹੀਂ ਜਗਾ ਸਕਦਾ। ਮੈਂ ਸਨਿਮਰ ਪ੍ਰਾਰਥਨਾ ਕਰਦਾ ਹਾਂ ਕਿ ਇਹ ਕੰਮ ਅਵੇਸਲਤਾ ਦਾ ਮੁਥਾਜ ਨਹੀਂ ਹੈ ਤੇ ਪੂਰਨ ਦਿਆਨਤਦਾਰੀ ਨਾਲ ਨਿਪਟਾਏ ਜਾਣ ਦੀ ਪਹਿਲ ਮੰਗਦਾ ਹੈ। ਇਹ ਸੋਚ ਮੇਰੇ ਵਰਗੇ ਕਿਸੇ ਵੀ ਮਨੁੱਖ ਨੂੰ ਪਾਗਲ ਬਣਾ ਸਕਣ ਦੇ ਸਮਰੱਥ ਹੈ, ਮੰਨਣਾ ਜਾਂ ਨਾ ਮੰਨਣਾ ਸੰਬੰਧਿਤ ਸੱਜਣਾਂ ਦੀ ਸਮਰੱਥਾ ਅਤੇ ਮਰਜ਼ੀ 'ਤੇ ਨਿਰਭਰ ਕਰਦਾ ਹੈ।"

ਇਸ ਪੱਖੋਂ ਸਭ ਤੋਂ ਪਹਿਲਾ ਉਪਰਾਲਾ ਕੀਤਾ ਸੀ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ, ਜੋ ਉਨ੍ਹਾਂ ਦੀ ੨੩ ਜਨਵਰੀ ੧੯੧੮ ਨੂੰ *'ਪੰਥ ਸੇਵਕ'* ਨਾਂ ਦੇ ਪਰਚੇ ਵਿੱਚ ਛਪਵਾਈ ਚਿੱਠੀ ਤੋਂ ਭਲੀਭਾਂਤ ਪ੍ਰਗਟ ਹੁੰਦਾ ਹੈ। ਪਰ ਉਹ ਸਫਲ ਕਿਉਂ ਨਾ ਹੋਏ ਅਤੇ ਉਨ੍ਹਾਂ ਵਰਗੇ ਵਿਅਕਤੀਗਤ ਤੇ ਪੰਥਕ ਪੱਧਰ ਦੇ ਹੋਰ ਉਪਰਾਲੇ ਕਿਉਂ ਨਾ ਹੋਏ, ਅਜਿਹਾ ਵਰਤਾਰਾ ਵੀ ਉਸ ਪੱਤ੍ਰਿਕਾ ਤੋਂ ਪਿੱਛੋਂ ਛੁਪਿਆ ਹੋਇਆ ਨਹੀਂ ਰਹਿੰਦਾ। ਮਾਰਕੋ ਜੀ ਵਰਗੇ ਸਿਰੜੀ ਖੋਜੀ ਪਾਵਨ-ਬੀੜਾਂ ਦੀ ਲਿਖਤੀ ਸੱਚਾਈ ਜਾਣਦੇ ਹੋਏ ਵੀ ਕੋਈ ਸਿੱਟਾ ਕਿਉਂ ਨਾ ਲਿਖ ਸਕੇ ? *ਪ੍ਰਾਚੀਨ ਬੀੜਾਂ* ਦੇ ਲੇਖਕ ਸ੍ਰ. ਜੀ.ਬੀ. ਸਿੰਘ ਨੂੰ ਵਿਤੰਡਾਵਾਦੀ ਜਹਾਦ ਦਾ ਸਾਹਮਣਾ ਕਿਉਂ ਕਰਨਾ ਪਿਆ ? ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਛਪਾਈ ਗਈ *'ਗਾਥਾ ਸ੍ਰੀ ਆਦਿ ਗ੍ਰੰਥ'* ਪ੍ਰਤੀ ਡਾ. ਪਿਆਰ ਸਿੰਘ ਵਰਗੇ ਸ਼ਰਧਾਲੂ ਸਿੱਖ ਸਕਾਲਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਹੋ ਕੇ ਪੰਥਕ ਮੁਆਫ਼ੀ ਲਈ ਹੱਥ ਕਿਉਂ ਜੋੜਨੇ ਪਏ ? ਇਹ ਸਾਰੇ ਰਾਜ਼ ਵੀ ਸਹਿਜੇ ਹੀ ਸਮਝ ਪੈ ਜਾਂਦੇ ਹਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਪੁਸਤਕ *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ* ਦੇ ਮੁਖਬੰਧ ਵਿੱਚ ਭਾਈ ਸਾਹਿਬ 'ਨਾਭਾ' ਜੀ ਦੀ ਉਪਰੋਕਤ ਚਿੱਠੀ ਦੀ ਨਕਲ 'ਚੋਂ ਕੁਝ ਅੰਸ਼ ਪੇਸ਼ ਹੈ :

> "ਇਸ ਪ੍ਰਸੰਗ ਵਿੱਚ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਸਿੱਖਾਂ ਨੂੰ ਆਪਣੇ ਧਰਮ ਪੁਸਤਕਾਂ ਦੀ ਬਹੁਤ ਘੱਟ ਵਾਕਫ਼ੀਅਤ ਹੈ, ਕੋਈ ਖੋਜ ਭਾਲ ਦਾ ਯਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪੁਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ *ਗੁਰੂ ਗਿਰਾ ਕਸੌਟੀ* ਵਿੱਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਤੇ

ਬੁਰਛਿਆਂ ਦੇ ਉਪਦ੍ਰਵ ਤੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਿਤ ਨਹੀਂ ਕੀਤੀ। ਪਾਠਕਾਂ ਨੂੰ ਨਿਸ਼ਚੇ ਰਹੇ ਕਿ ਮੈਂ ਆਪਣੀ ਹਾਨੀ ਦੇ ਭਯ ਤੋਂ ਕਦੇ ਵੀ ਨਹੀਂ ਡਰਿਆ। ਮੈਨੂੰ ਸੱਚ ਦੇ ਪ੍ਰਗਟ ਕਰਨ ਵਿੱਚ ਕਦੇ ਵੀ ਸੰਕੋਚ ਨਹੀਂ, ਪਰ ਡਰ ਕੇਵਲ ਇਹ ਹੈ ਕਿ *'ਗੁਰੂ ਗਿਰਾ ਕਸੌਟੀ'* ਦਾ ਦਰਸ਼ਨ ਦੇ ਹੁੰਦਿਆਂ ਹੀ ਅਨੇਕ ਵਿਸ਼ਿਆਂ ਪੁਰ ਰੌਸ਼ਨੀ ਪੈ ਜਾਣੀ ਹੈ ਅਤੇ ਰਾਗਮਾਲਾ ਤੋਂ ਵਧੀਕ ਜੰਗ ਛਿੜ ਪੈਣਾ ਹੈ, ਜਿਸ ਤੋਂ ਅਨੇਕ ਸੁਧਾਰ ਦੇ ਮੁਆਮਲੇ ਪਿੱਛੇ ਪੈ ਜਾਣਗੇ, ਅਰ ਵਿਤੰਡਾ ਵਾਦ ਆਰੰਭ ਹੋ ਜਾਊ, ਕਿਉਂਕਿ ਗੁਣ ਅਤੇ ਸੱਤਯ ਦੇ ਗ੍ਰਾਹਕ ਵਿਰਲੇ ਹੈਨ।"

ਪ੍ਰਾਚੀਨ ਬੀੜਾਂ ਦੀ ਖੋਜ ਪੱਖੋਂ ਚੌਥੇ ਗੁਰਸਿੱਖ ਵਿਦਵਾਨ ਹਨ ਪ੍ਰੋਫ਼ੈਸਰ ਡਾ. ਅਮਰ ਸਿੰਘ ਜੀ, ਜੋ ਪਹਿਲਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਸਾਬਕਾ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਦੁਆਰਾ ਸਥਾਪਿਤ 'ਪ੍ਰੋ. ਸਾਹਿਬ ਸਿੰਘ ਗੁਰਮਤਿ ਟ੍ਰਸਟ, ਪਟਿਆਲਾ' ਵਿਖੇ ਡਾ. ਗੁਰਚਰਨ ਸਿੰਘ ਦੀ ਅਗਵਾਈ ਵਿੱਚ ਸਹਾਇਕ ਖੋਜਕਾਰ ਰਹੇ। ਫਿਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿੱਚ ਅਤੇ ਹੁਣ ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ 'ਸੈਂਟਰ ਔਨ ਸਟੱਡੀਜ਼ ਇਨ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਖੇ ਦੁਰਲਭ ਹੱਥ-ਲਿਖਤ ਬੀੜਾਂ ਦੀ ਖੋਜ ਤੇ ਸੇਵਾ-ਸੰਭਾਲ ਕਰ ਰਹੇ ਹਨ। ਉਨ੍ਹਾਂ ਮੁਤਾਬਿਕ ਹੱਥ-ਲਿਖਤ ਬੀੜਾਂ ਨੂੰ ਡਿਜ਼ੀਟਾਇਜ਼ ਕਰਨ ਦਾ ਦੂਰ-ਅੰਦੇਸ਼ੀ ਫੁਰਨਾ ਟ੍ਰਸਟ ਦੇ ਸਕੱਤਰ ਡਾ. ਗੁਰਚਰਨ ਸਿੰਘ ਹੁਰਾਂ ਨੂੰ ਸੰਨ ੨000 ਵਿੱਚ ਉਦੋਂ ਫੁਰਿਆ, ਜਦੋਂ ਉਹ 'ਕਾਨ੍ਹਗੜ੍ਹੀ ਹੱਥ-ਲਿਖਤ ਬੀੜ' ਦੇ ਦਰਸ਼ਨ ਕਰ ਰਹੇ ਸਨ।

ਇਹੀ ਕਾਰਨ ਹੈ ਕਿ ਪੰਜਾਬ ਵਿੱਚ ਡਿਜ਼ੀਟਾਈਜ਼ ਬੀੜਾਂ ਦੇ ਇਸ ਮੌਕੇ ਦੋ ਹੀ ਵੱਡੇ ਭੰਡਾਰ ਹਨ। ਪਹਿਲਾ ਹੈ 'ਪ੍ਰੋ. ਸਾਹਿਬ ਸਿੰਘ ਗੁਰਮਤਿ ਟ੍ਰਸਟ, ਪਟਿਆਲਾ', ਜਿਹੜਾ ਹੁਣ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਦੇ ਪ੍ਰਬੰਧ ਹੇਠ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਬਾਣੀ-ਖੋਜ ਦਾ ਚਾਨਣ ਮੁਨਾਰਾ ਬਣਿਆ ਹੋਇਆ ਹੈ। ਦੂਜਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੪00 ਸਾਲਾ ਪ੍ਰਕਾਸ਼ ਪੁਰਬ ਮੌਕੇ ਸਥਾਪਿਤ ਹੋਇਆ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ', ਜਿਸ ਦੇ ਪ੍ਰਤੱਖ ਪ੍ਰੇਰਕ ਸਨ ਭਾਰਤ ਦੇ ਪੂਰਵ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਅਤੇ ਖੋਜਕਾਰੀ ਲਈ ਵਿਉਂਤਬੰਦੀ ਦੇ ਮੋਢੀ ਡਾਇਰੈਕਟਰ ਸਨ ਪ੍ਰੋ. ਬਲਵੰਤ ਸਿੰਘ ਢਿੱਲੋਂ।

ਡਾ. ਅਮਰ ਸਿੰਘ ਜੀ ਮੁਤਾਬਿਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੱਥ-ਲਿਖਤ ਖਰੜਿਆਂ ਦਾ ਵਿਸ਼ਾਲ ਘੇਰਾ ਲਗਭਗ ਤਿੰਨ ਸਦੀਆਂ (੧੬0੪ ਈ. ਤੋਂ ੧੯00

ਈ. ਤਕ) ਦੇ ਸਮੇਂ ਵਿੱਚ ਫੈਲਿਆ ਹੋਇਆ ਹੈ । ਭਾਵੇਂ ਕਿ ੧੯ਵੀਂ ਸਦੀ 'ਚ ਅੰਗਰੇਜ਼ਾਂ ਵੇਲੇ ਛਾਪਾਖ਼ਾਨਾ ਆ ਜਾਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ੧੪੩੦ ਅੰਗਾਂ (ਪੰਨਿਆਂ) ਦਾ ਪ੍ਰਿੰਟਿੰਗ ਛਾਪਾ ਤਿਆਰ ਹੋ ਗਿਆ ਸੀ । ਉਨ੍ਹਾਂ ਨੂੰ ਅਫ਼ਸੋਸ ਹੈ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਦੇਸ਼ ਦੇ ਵੱਖ ਵੱਖ ਭਾਗਾਂ ਵਿਖੇ ਨਿੱਜੀ ਤੌਰ 'ਤੇ ਸੰਭਾਲੇ ਹੋਏ ਖਰੜੇ ਕਾਲ ਦੀ ਮਾਰ ਸਦਕਾ ਬਹੁਤ ਤੇਜ਼ੀ ਨਾਲ ਖ਼ਾਤਮੇ ਵੱਲ ਵੱਧ ਰਹੇ ਹਨ । ਖ਼ਾਤਮੇ ਦੇ ਭਾਵੇਂ ਕਈ ਕੁਦਰਤੀ ਕਾਰਨ ਵੀ ਹਨ, ਪਰ ਇਨ੍ਹਾਂ ਵਿੱਚੋਂ ਵਧੇਰੇ ਅਸੀਂ ਆਪ ਮੁਹੱਈਆ ਕਰਵਾ ਰਹੇ ਹਾਂ ।

ਜਿਵੇਂ ਬਹੁਤ ਸਾਰੇ 'ਅੰਗੀਠਾ ਸਾਹਿਬ' ਨਾਂ ਦੇ ਗੁਰਦੁਆਰਾ ਸਾਹਿਬ ਬਣਾ ਦਿੱਤੇ ਗਏ ਹਨ, ਜਿੱਥੇ ਇਨ੍ਹਾਂ ਪੁਰਾਤਨ ਤੇ ਮਹੱਤਵਪੂਰਨ ਖਰੜਿਆਂ ਦੀ ਸੇਵਾ-ਸੰਭਾਲ ਕਰਨ ਦੀ ਥਾਂ ਵੱਡੀ ਗਿਣਤੀ ਵਿੱਚ ਸਸਕਾਰੇ ਜਾ ਰਹੇ ਹਨ । ਉਦਾਹਰਣ ਵਜੋਂ ਸ੍ਰ. ਮਨੋਹਰ ਸਿੰਘ ਮਾਰਕੋ (ਦਿੱਲੀ ਵਾਲੇ) ਨੇ ਅੱਜ ਤੋਂ ਲਗਪਗ ੫੦ ਸਾਲ ਪਹਿਲਾਂ (੧੯੬੨ ਤੋਂ ੧੯੮੫ ਈ. ਤਕ) ਬਹੁਤ ਸਾਰੀਆਂ ਥਾਵਾਂ ਤੋਂ ਕਈ ਹੱਥ-ਲਿਖਤ ਬੀੜਾਂ ਦੇ ਵੇਰਵੇ ਤੇ ਕੁਝ ਤਸਵੀਰਾਂ ਲਈਆਂ ਸਨ । ਉਨ੍ਹਾਂ ਦੀ ਨਿਸ਼ਾਨਦੇਈ ਮੁਤਾਬਿਕ ਸੰਨ ੨੦੧੭ ਵਿੱਚ ਜਦੋਂ ਅਸੀਂ ਉਨ੍ਹਾਂ ਥਾਵਾਂ ਦਾ ਦੌਰਾ ਕੀਤਾ ਤਾਂ ਹੈਰਾਨੀ-ਜਨਕ ਤੱਥ ਇਹ ਸਾਹਮਣੇ ਆਏ ਕਿ ਮਾਰਕੋ ਜੀ ਵੱਲੋਂ ਤਲਾਸ਼ੀਆਂ ਬੀੜਾਂ ਵਿੱਚੋਂ ੫੦ ਫ਼ੀਸਦੀ ਤੋਂ ਵੀ ਘੱਟ ਬੀੜਾਂ ਮਿਲੀਆਂ । ਬਾਕੀ ਸਭ ਨਸ਼ਟ ਹੋ ਗਈਆਂ ਜਾਂ ਉਨ੍ਹਾਂ ਦੇ ਵਾਰਸਾਂ ਨੇ ਸਥਾਨ ਬਦਲ ਲਏ ।

ਡਾ. ਸਾਹਿਬ ਨੇ ਹੁਣ ਤਕ ੪੦੦ ਤੋਂ ਵੱਧ ਹੱਥ-ਲਿਖਤ ਬੀੜਾਂ ਨੂੰ ਡਿਜ਼ੀਟਾਈਜ਼ ਕਰ ਕੇ ਉਨ੍ਹਾਂ ਦਾ ਵੇਰਵੇ ਸਹਿਤ ਵਰਣਨ ਵੀ ਕੀਤਾ ਹੈ, ਪ੍ਰੰਤੂ ਇਸ ਵੇਰਵੇ ਰਾਹੀਂ ਕੋਈ ਨਿੱਜੀ ਨਿਰਣਾ ਨਹੀਂ ਦਿੱਤਾ । ਹਾਂ ! ਬਿਨਾਂ ਝਿਝਕ ਅਜਿਹਾ ਕਿਹਾ ਜਾ ਸਕਦਾ ਹੈ ਕਿ ਖੋਜੀ ਵਿਦਵਾਨਾਂ ਲਈ ਉਨ੍ਹਾਂ ਨੇ ਇੱਕ ਐਸੀ ਅਦਭੁੱਤ ਲਾਇਬ੍ਰੇਰੀ ਜ਼ਰੂਰ ਤਿਆਰ ਕਰ ਦਿੱਤੀ ਹੈ, ਜਿੱਥੋਂ ਪਾਵਨ ਬੀੜਾਂ ਸੰਬੰਧੀ ਸੁਹਜਾਤਮਕ ਤੇ ਅਕਾਦਮਿਕ ਸਿੱਟੇ ਕੱਢਣੇ ਅਤੇ ਪੰਥਕ-ਪੱਧਰ ਦੇ ਨਿਰਣੇ ਕਰਨੇ ਸੰਭਵ ਹੋ ਸਕਣਗੇ । ਕਿਸੇ ਬੀੜ ਵਿੱਚ ਕਿੱਥੇ ਕੀ ਪਿਆ ਹੈ, ਸਹਿਜੇ ਹੀ ਇੱਕੋ ਥਾਂ ਪੜ੍ਹਿਆ ਤੇ ਵਿਚਾਰਿਆ ਜਾ ਸਕੇਗਾ । ਧੰਨਵਾਦੀ ਹਾਂ ਕਿ ਡਾ. ਸਾਹਿਬ ਨੇ ਯੂਨੀਵਰਸਿਟੀ ਦੁਆਰਾ ਆਪਣਾ ਖੋਜ ਕਾਰਜ *'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ* ***ਹੱਥ ਲਿਖਤ ਬੀੜਾਂ ਦੇ ਦਰਸ਼ਨ****'* ਵਿਵਰਨਾਤਮਿਕ ਸੂਚੀ (ਭਾਗ-ਪਹਿਲਾ) ਨਾਂ ਦੀ ਪੁਸਤਕ ਦੁਆਰਾ ਪ੍ਰਕਾਸ਼ਿਤ ਕਰਨ ਦਾ ਉਪਕਾਰ ਸ਼ੁਰੂ ਕਰ ਦਿੱਤਾ ਹੈ ।

ਡਾ. ਸਾਹਿਬ ਦੇ ਖੋਜ-ਕਾਰਜ ਪ੍ਰਤੀ ਦਾਸ (ਲੇਖਕ) ਨੇ ਜੋ ਕੁਝ ਵੀ ਉਪਰੋਕਤ ਜਾਣਕਾਰੀ ਪਾਠਕਾਂ ਨਾਲ ਸਾਂਝੀ ਕੀਤੀ ਹੈ, ਉਹ ਇਸ ਖੋਜ-ਪੁਸਤਕ ਦੀ ਭੂਮਿਕਾ 'ਤੇ ਆਧਾਰਿਤ ਹੈ । ਗੁਰਬਾਣੀ ਦੇ ਖੋਜੀ ਪਾਠਕਾਂ ਲਈ ਕਿਸੇ ਖ਼ੁਸ਼ਖ਼ਬਰੀ ਤੋਂ

ਘੱਟ ਨਹੀਂ ਕਿ ਇਸ ਪੁਸਤਕ ਵਿੱਚ ੧੫੦ ਪਾਵਨ ਬੀੜਾਂ ਦੇ ਅਕਾਦਮਿਕ ਦਰਸ਼ਨ ਹੋ ਸਕਣਗੇ। ਇਨ੍ਹਾਂ ਵਿੱਚ ੧੯ਵੀਂ ਸਦੀ ਅੰਦਰਲੀਆਂ ਪੱਥਰ ਦੇ ਛਾਪੇ ਦੀਆਂ ਵੀ ਕੁਝ ਬੀੜਾਂ ਸ਼ਾਮਿਲ ਹਨ। ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨਾਂ ਦਾ ਹੇਠਾਂ ਅੰਕਿਤ ਵੇਰਵਾ ਉਨ੍ਹਾਂ ਉਸ ਵੇਲੇ ਲਿਖਿਆ, ਜਦੋਂ ਉਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ
**ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਮੁਖੀ ਹੱਥ-ਲਿਖਤਾਂ**
SGGSS /੦੧/੦੨/੦੩/੦੪ .........*

੧. ਲੜੀ ਨੰ. : ੨੧੧ ... ਸੁਰੱਖਿਅਤ (ਰੈਕ.) ਨੰ. : ... ਜਿਲਦ ਨੰ. : ...
੨. ਸਿਰਲੇਖ : ਸ੍ਰੀ ਗੁਰੂ ਗ੍ਰੰਥ ਸਾਹਿਬ ....; ਭਾਗ : ੧ ......; ਵਿਸ਼ਾ : **ਪਾਠ**/ ਟੀਕਾ- .......
੩. ਲੇਖਕ/**ਸੰਪਾ**./ਕਾਤਬ/ਟੀਕਾਕਾਰ : ਸ੍ਰੀ ਗੁਰੂ ਅਰਜਨ ਦੇਵ ਜੀ ......
੪. **ਸੰਸਥਾ**/ਵਿਅਕਤੀਗਤ ਅਤੇ ਪਤਾ : ਕਰਤਾਰਪੁਰ ਵਿਖੇ ਕਿਲ੍ਹਾ ਕਰਤਾਰਪੁਰ (ਨੇੜੇ ਜਲੰਧਰ), ਪੰਜਾਬ।
ਪਿਨ : .... ਫੋਨ : ੦੧੮੧੬-੨੬੩੪੩੦, ੨੬੩੪੧੦, ੨੬੩੪੪੦, ੨੬੩੫੭੮.
੫. ਆਰੰਭਕ ਪੰਕਤੀ : ੧ੴ ਸਤਿਨਾਮੁਕਰਤਾਪੁਰਖੁਨਿਰ ...
੬. ਆਖ਼ਰੀ ਪੰਕਤੀ : ... ਦਸਬੀਸ ॥੧॥੧॥
੭. ਤਤਕਰਾ : **ਹਾਂ**- ... ਕਾਲਮ : ੨ ... ਪਤਰੇ/ਪੰਨੇ : ੧੯/੩੮ ... ਪੰਕਤੀਆਂ : ੪੫ ...
੮. ਭਾਸ਼ਾ : **ਪੰਜਾਬੀ/ਹਿੰਦੀ/ਬ੍ਰਜ**/ ਆਦਿ ... ਲਿਪੀ : **ਗੁਰਮੁਖੀ**/...
੯. ਪਤਰੇ : ੯੭੪ ... ਪੰਨੇ : ੧੯੪੮ ... ਪੰਕਤੀਆਂ : ੨੯ .... ਅੱਖਰ : ੩੨...
੧੦. ਲੰਬਾਈ×ਚੌੜਾਈ (ਗ੍ਰੰਥ) ੦੦×੦੦ (ਸੈ.ਮੀ.)---- (ਪਾਠ) ੦੦×੦੦ (ਸੈ.ਮੀ.)
੧੧. ਲਿਖਤ ਸਮਾਂ (ਬਿ./ਈ.) ੧੬੬੧/੧੬੦੪ **ਨਿਸ਼ਚਿਤ** : ਸੰਬਤੁ ੧੬੬੧ ਮਿਤੀਭਾਦਉਵਦੀਏਕਮ ੧
੧੨. ਸ਼ਾਖ਼ : **ਕਰਤਾਰ ਪੁਰੀ**; ਹਾਲਤ : **ਚੰਗੀ, ਸੰਪੂਰਨ**

੧੩. ਮੀਨਾਕਾਰੀ : **ਹਾਂ** ; .........; ਮੰਗਲ : ਆਮ/**ਸੱਜੇ/ਸੱਜੇ ਉਪਰ**.........
੧੪. ਸੋ ਪੁਰਖੁ : ਨਹੀਂ ; ਵਾਰ ਬਿਹਾਗੜਾ ਵਿੱਚ ਮਰਦਾਨਾ ਮ: ੧ - **ਨਹੀਂ**, ਪਤਰਾ ੪੩੩
੧੫. ਵਾਧੂ ਸ਼ਬਦ ਅਤੇ ਤੁਕਾਂ : ਗੂਜਰੀ ਤ੍ਰਿਲੋਚਨ : ਨਹੀਂ, ਪਤਰਾ ੪੦੮;
ਰਾਮਕਲੀ ਵਿੱਚ ਛੰਤ : ਦੋ ਤੁਕਾਂ, ਪਤਰਾ ੭੦੩
ਮਾਰੂ ਮੀਰਾਂਬਾਈ : ਹਾਂ/ਕੱਟਿਆ, ਪਤਰਾ ੮੧੭;
ਸਾਰੰਗ ਸੂਰਦਾਸ : ਇੱਕ ਤੁਕ, ਪਤਰਾ ੮੮੬
੧੬. ਸਲੋਕ ਸਹਸਕ੍ਰਿਤੀ ਮ: ੧ ਵਿੱਚ ਮੰਗਲ '੧ੳ' : **ਹਾਂ** , ਪਤਰਾ ੯੩੪
੧੭. ਭਟ ਸਵਈਏ ਮ:੧ ਦੇ ਬੰਦ : **੧-੧ ਕਰਕੇ ੯**, ਪਤਰਾ ੯੪੯
੧੮. ਸਲੋਕ ਮ: ੯ : ..................
੧੯. ਮੁੰਦਾਵਣੀ : **ਸਲੋਕ ਮ: ੫ ਤੋਂ ਬਾਅਦ**, ਪਤਰਾ ੯੭੨
੨੦. ਰਾਗਮਾਲਾ : **ਹਾਂ**, ਪਤਰਾ ੯੭੪
੨੧. ਟਿਪਣੀ/ਵੇਰਵਾ : ਇਸ ਬੀੜ ਵਿੱਚ ਪਾਠ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਦੇ ਨੀਸਾਣ ਵਾਲੇ ਪਤਰੇ ਅਤੇ ਪਤਰਾ ੫੪੨ ਤੇ ਛੇਵੇਂ ਗੁਰੂ ਜੀ ਦੇ ਨੀਸਾਣ ਵਾਲੇ ਪਤਰੇ ਨੂੰ ਸਜਾਇਆ ਹੋਇਆ ਹੈ। ਤਤਕਰੇ ਅਤੇ ਪਾਠ ਦੇ ਪਤਰਿਆਂ ਦੀ ਗਿਣਤੀ ਲਗਾਤਾਰ ਹੈ। ਤਤਕਰੇ ਦੇ ੧੯ ਪਤਰਿਆਂ ਤੋਂ ਬਾਅਦ ਪਾਰਾ ਮਾਰਨ ਦੀ ਵਿਧੀ, ਜੋਤੀ ਜੋਤਿ ਸਮਾਵਣ ਕੇ ਚਲਿਤ੍ਰ, ਹੁਕਮਨਾਮਾ, ਗੁਰੂ ਅਰਜਨ ਦੇਵ ਜੀ ਦੇ ਨੀਸਾਣ ਅਤੇ ਕੁਝ ਖ਼ਾਲੀ ਪਤਰਿਆਂ ਤੋਂ ਬਾਅਦ 'ਜਪੁ' ਬਾਣੀ ਦਾ ਪਾਠ ੪੬ ਨੰਬਰ ਪਤਰੇ ਤੋਂ ਆਰੰਭ ਹੁੰਦਾ ਹੈ। ਤਤਕਰੇ ਦੇ ਆਰੰਭ 'ਤੇ ਬੀੜ ਲਿਖਣ ਦਾ **'ਸੰਬਤੁ ੧੧੬੧ ਮਿਤੀਭਾਦਉਵਦੀਏਕਮ ੧ ਪੋਥੀਲਿਖਿਪਹੁਚੇ'** ਦਰਜ ਹੈ। 'ਸੋ ਪੁਰਖੁ' ਵਾਲੇ ਚਾਰ ਸ਼ਬਦ ਅਤੇ ਨੌਵੇਂ ਗੁਰੂ ਜੀ ਦੀ ਬਾਣੀ ਤਤਕਰੇ ਅਤੇ ਪਾਠ ਵਿੱਚ ਨਹੀਂ ਹੈ। ਤਤਕਰੇ ਦੇ ਅਖ਼ੀਰ 'ਤੇ ਜੋਤੀ ਜੋਤਿ ਸਮਾਉਣ ਦੇ ਚਲਿਤ੍ਰ ਪੰਜਵੇਂ ਗੁਰੂ ਜੀ ਤਕ ਸਨ, ਛੇਵੇਂ ਗੁਰੂ ਜੀ ਦੇ ਪਿੱਛੋਂ ਸ਼ਾਮਿਲ ਕੀਤੇ ਗਏ ਹਨ। ਰਾਗ ਗਉੜੀ ਕਬੀਰ ਜੀ 'ਸਤਵਾਰ' ਵਿੱਚ ਦੋ ਤੁਕਾਂ **'ਧਰਅੰਬਰਵਿਚਿਬੇਲੜੀ ਤਿਹਲਾਲਸੁਗੰਧਾਫੂਲ'** ਪਿੱਛੋਂ ਸ਼ਾਮਿਲ ਕਰ ਕੇ ਹੜਤਾਲੀਆਂ ਹੋਈਆਂ ਹਨ (ਪਤਰਾ ੨੭੫)।

ਬਿਹਾਗੜੇ ਕੀ ਵਾਰ ਦੇ ਸਾਰੇ ਸਲੋਕਾਂ ਦਾ ਪਾਠ ਦੀ ਲਗਾਤਾਰਤਾ ਵਿੱਚ ਕੋਈ ਸਿਰਲੇਖ ਨਹੀਂ ਸੀ, 'ਮ: ੩' ਆਦਿਕ ਸਿਰਲੇਖ ਤੁਕ ਦੇ ਉਪਰ ਦਰਜ ਕੀਤੇ ਹੋਏ ਹਨ। ੧੨ਵੀਂ ਪਉੜੀ ਦੇ ਪਹਿਲੇ ਅਤੇ ਦੂਜੇ ਸਲੋਕ ਉੱਤੇ 'ਮਰਦਾਨਾ

੧' ਇਸੇ ਤਰ੍ਹਾਂ ਦਰਜ ਕੀਤਾ ਹੋਇਆ ਹੈ, ਤੀਜਾ ਸਲੋਕ ਹਾਸ਼ੀਏ ਵਿੱਚ ਪਿੱਛੋਂ ਦਰਜ ਕੀਤਾ ਹੈ (ਪਤਰਾ ੪੩੩)। ਸੋਰਠਿ ਰਾਗ ਵਿੱਚ ਕਬੀਰ ਜੀ ਦੇ ੯ਵੇਂ ਸ਼ਬਦ ਤੋਂ ਬਾਅਦ **'ਅਉਧੂਸੋਜੋਗੀਗੁਰੁਮੇਰਾ ॥ ਇਸਪਦਕਾਕਰੈਨਿਬੇਰਾ ॥੧॥ਰਹਾਉ॥'** ਦਰਜ ਕਰ ਕੇ ਕੱਟਿਆ ਹੋਇਆ ਹੈ ਅਤੇ ਪੂਰਾ ਸ਼ਬਦ ਲਿਖੇ ਜਾਣ ਦੀ ਥਾਂ ਖ਼ਾਲੀ ਛੱਡੀ ਹੋਈ ਹੈ (ਪਤਰਾ ੪੯੮)। ਰਾਮਕਲੀ ਰਾਗ ਵਿਚਲੇ ਛੰਤ **'ਰਣਝੁੰਝਨੜਾ ਗਾਉ ਸਖੀ'** ਦੀਆਂ ਦੋ ਤੁਕਾਂ ਵੀ ਪਿੱਛੋਂ ਦਰਜ ਕੀਤੀਆਂ ਜਾਪਦੀਆਂ ਹਨ ਅਤੇ ਪੂਰਾ ਛੰਤ ਲਿਖਣ ਦੀ ਥਾਂ ਖ਼ਾਲੀ ਛੱਡੀ ਹੋਈ ਹੈ (ਪਤਰਾ ੭੦੩)। ਰਾਗ ਮਾਰੂ ਵਿੱਚ ਭਗਤ ਕਬੀਰ ਜੀ ਦਾ ਸ਼ਬਦ **'ਰਾਮੁ ਸਿਮਰੁ ਪਛੁਤਾਹਿਗਾ ਮਨ ॥'** ਪਹਿਲਾਂ ਉਨ੍ਹਾਂ ਦੇ ਦੂਸਰੇ ਸ਼ਬਦਾਂ ਦੇ ਨਾਲ ਸੀ ਪ੍ਰੰਤੂ ਸੋਧਕ ਨੇ ਕਲਮ ਅਤੇ ਲਿਖਾਈ ਬਦਲ ਕੇ ਇਸ ਨੂੰ ਜੈਦੇਵ ਜੀ ਦੇ ਸ਼ਬਦ ਤੋਂ ਬਾਅਦ ਵਿੱਚ ਦਰਜ ਕੀਤਾ ਹੈ।

ਭਗਤ ਰਵਿਦਾਸ ਜੀ ਦਾ ਪਹਿਲਾਂ ਇੱਕੋ ਸ਼ਬਦ **'ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥'** ਦਰਜ ਸੀ, ਸੋਧਕ ਨੇ ਦੂਜਾ ਸ਼ਬਦ **'ਸੁਖ ਸਾਗਰ ਸੁਰਿਤਰੁ ਚਿੰਤਾਮਨਿ...'** ਪਿੱਛੋਂ ਦਰਜ ਕੀਤਾ ਹੈ। ਮੀਰਾਂਬਾਈ ਦਾ ਸ਼ਬਦ **'ਮਨਹਮਾਰੋਬਾਂਧਿਉਮਾਈ...'** ਦੂਜੇ ਸੋਧਕ ਨੇ ਕਲਮ ਅਤੇ ਲਿਖਾਈ ਬਦਲ ਕੇ ਸ਼ਾਮਿਲ ਕੀਤਾ ਹੈ ਅਤੇ ਉਸ ਨੂੰ ਕਿਸੇ ਹੋਰ ਨੇ ਕੱਟਿਆ ਹੈ (ਪਤਰਾ ੮੧੭)। ਸਾਰੰਗ ਰਾਗ ਵਿੱਚ ਭਗਤ ਸੂਰਦਾਸ ਜੀ ਦੇ ਸ਼ਬਦ 'ਛਾਡਿ ਮਨ ਹਰਿ ਬਿਮੁਖਨ ਕੋ ਸੰਗ ॥' ਦੀ ਇੱਕੋ ਤੁਕ ਪਿੱਛੋਂ ਸ਼ਾਮਿਲ ਕੀਤੀ ਜਾਪਦੀ ਹੈ (ਪਤਰਾ ੮੯੬)। ਭਗਤ ਕਬੀਰ ਜੀ ਦੇ ਸਲੋਕਾਂ ਤੋਂ ਬਾਅਦ ਕਲਮ ਅਤੇ ਲਿਖਾਈ ਬਦਲ ਕੇ ਇਹ ਸਲੋਕ ਦਰਜ **'ਸਲੋਕੁ ਏਹ ਸਲੋਕੁ ਅਗੈ ਹੈ, ਕਬੀਰ ਰਾਮ ਨਾਮ ਕੈ ਪਟੰਤਰੈ ਲੇਬੇ ਕਉ ਕਛੁ ਨਾਹਿ॥ ਕਿਆ ਲੇ ਗੁਰੂ ਸੰਤੋਖੁ ਦੇਇਗ ਉਪਰ ਹੀ ਮਨ ਮਾਹਿ ॥੧॥'** ਹੈ ਅਤੇ ਇਸ ਨੂੰ ਵੀ ਕੱਟਿਆ ਹੋਇਆ ਹੈ (ਪਤਰਾ ੯੪੪)।

ਸਮਾਪਤੀ ਰਾਗਮਾਲਾ 'ਤੇ ਹੈ। ਬੀੜ ਵਿੱਚ ਬਹੁਤ ਥਾਵਾਂ 'ਤੇ ਖ਼ਾਲੀ ਪਤਰੇ ਛੱਡੇ ਹੋਏ ਹਨ। ਕਲਮ ਅਤੇ ਲਿਖਾਈ ਬਦਲਣ ਕਰਕੇ ਬੀੜ ਕਈ ਲਿਖਾਰੀਆਂ ਦੀ ਲਿਖੀ ਜਾਪਦੀ ਹੈ। ਤਤਕਰੇ ਵਿੱਚ ਰਾਗਾਂ ਦੇ ਤਤਕਰੇ ਦੇ ਅਖ਼ੀਰ ਵਿੱਚ 'ਰਾਗਮਾਲਾ ਤਥਾ ਸਿੰਘਲਦੀਪ ਕੀ ਸਿਵਨਾਭ ਰਾਜੇ ਕੀ ਬਿਧਿ ॥' ਦਰਜ ਹੈ, ਪ੍ਰੰਤੂ ਪਾਠ ਵਿੱਚ ਰਾਗਮਾਲਾ ਤੋਂ ਬਾਅਦ 'ਸਿੰਘਲਦੀਪ ਰਾਜੇ ਕੀ ਬਿਧਿ' ਦਰਜ ਨਹੀਂ ਹੈ। ਤਤਕਰੇ ਤੋਂ ਬਾਅਦ ਅਤੇ ਪਾਠ ਤੋਂ ਪਹਿਲਾਂ ਜੋ ਹੁਕਮਨਾਮਾ ਦਰਜ ਹੈ ਉਹ ਬੀੜ ਦੇ ਪਤਰੇ ਉਪਰ ਲਿਖਿਆ ਹੋਇਆ ਨਹੀਂ ਹੈ ਸਗੋਂ ਲਿਖ ਕੇ ਚਿਪਕਾਇਆ ਹੋਇਆ ਹੈ। ਇਸ ਬੀੜ ਨੂੰ ੦੫/੧੦/੧੯੫੬ ਤੋਂ ੩੧/੧੦/੧੯੫੬ ਅਤੇ ੨੧/੦੪/੧੯੫੭ ਤੋਂ ੧੬/੦੫/੧੯੫੭ ਈ. ਤਕ ਸ੍ਰੀ ਬਸੰਤ ਸਿੰਘ ਕੈਲੇ ਨੇ ਲੈਮੀਨੇਸ਼ਨ ਅਤੇ treatment ਕਰ ਕੇ Preserve ਕੀਤਾ ਹੋਇਆ

ਹੈ। ਇਹ ਹੁਕਮਨਾਮਾ ਇਸ ਸਮੇਂ ਤੋਂ ਵੀ ਬਾਅਦ ਵਿੱਚ ਸ਼ਾਮਿਲ ਕੀਤਾ ਜਾਪਦਾ ਹੈ।

ਡਿਜ਼ੀਟਾਈਗੇਸ਼ਨ ਅਤੇ ਵੇਰਵਾ ਪ੍ਰਾਪਤ ਕਰਤਾ (ਤਾਰੀਖ਼ ਸਹਿਤ) : ਅਮਰ ਸਿੰਘ, ੧੪/੦੪/੨੦੧੦।

ਇਸ ਮੌਕੇ ਸ੍ਰੀ ਕਰਤਾਰਪੁਰੀ ਬੀੜ ਬਾਰੇ ਸਭ ਤੋਂ ਵਧੇਰੇ ਜਾਣਕਾਰੀ ਅਤੇ ਵੱਖ ਵੱਖ ਪਤਰਿਆਂ ਦੇ ਲੋੜੀਂਦੇ ਚਿਤ੍ਰ ਉਨ੍ਹਾਂ ਪਾਸ ਹੀ ਮੌਜੂਦ ਹਨ। ਪਰ, ਭੁੱਲਣਾ ਨਹੀਂ ਚਾਹੀਦਾ ਕਿ ਇਹ ਸਭ ਕੁਝ ਜਥੇਦਾਰ ਵੇਦਾਂਤੀ ਜੀ ਦੀ ਖੋਜੀ ਬਿਰਤੀ, ਅਗਵਾਈ ਤੇ ਸਹਿਯੋਗ ਸਦਕਾ ਹੀ ਪੂਰਾ ਹੋ ਸਕਿਆ। ਕਾਰਨ ਹੈ ਕਿ ਸ੍ਰੀ ਕਰਤਾਰਪੁਰ ਦੇ ਧੀਰਮੱਲੀਏ ਸੋਢੀਆਂ ਲਈ ਇਹ ਬੜੀ ਵੱਡੀ ਖ਼ੁਸ਼ਖ਼ਬਰੀ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਜਥੇਦਾਰ ਰਹਿ ਚੁੱਕੀ ਸਨਮਾਨਯੋਗ ਸ਼ਖ਼ਸੀਅਤ, ਬੀੜ ਦੇ ਖੋਜੀ-ਦਰਸ਼ਨਾਂ ਹਿੱਤ ਉਨ੍ਹਾਂ ਦੇ ਦਰਬਾਰ ਵਿੱਚ ਹਾਜ਼ਰ ਹੋਵੇਗੀ। ਇਹੀ ਤਾਂ ਉਹ ਚਹੁੰਦੇ ਸਨ। ਜਥੇਦਾਰ ਜੀ ਪਾਸੋਂ ਪ੍ਰਾਪਤ ਹੋਏ ਚਿਤ੍ਰ ਇਸ ਹਕੀਕਤ ਦੇ ਪ੍ਰਤੱਖ ਪ੍ਰਮਾਣ ਹਨ।

{ਵੇਖੋ ! ਚਿਤ੍ਰ ਨੰ. ੩-੧ ਤੋਂ ੩-੭ ਤਕ ਤੇ ੨-੪ ਬੀ}

ਭਾਰਤੀ ਫ਼ੌਜਾਂ ਦੇ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਵਿਖੇ ਵਰਤਾਏ ਜੂਨ ਸੰਨ ੧੯੮੪ ਦੇ ਘੱਲੂਘਾਰੇ ਤੋਂ ਪਹਿਲਾਂ ਉੱਥੇ ਉਪਰੋਕਤ ਕਿਸਮ ਦੀਆਂ ੧੫੦੦ ਦੇ ਲਗਭਗ ਹੱਥ-ਲਿਖਤੀ ਪੁਰਾਤਨ ਬੀੜਾਂ ਦਾ ਸਭ ਤੋਂ ਵੱਡਾ ਵਿਰਾਸਤੀ ਤੇ ਅਮੋਲਕ ਖ਼ਜ਼ਾਨਾ ਸੀ, ਜਿਹੜਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਪਰਲੀ ਛੱਤ, 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਸ੍ਰੀ ਅੰਮ੍ਰਿਤਸਰ ਅਤੇ ਉਸ ਦੇ ਨਾਲ ਲੱਗਦੇ ਇੱਕ ਵਿਸ਼ੇਸ਼ ਕਮਰੇ ਵਿਖੇ ਸੰਭਾਲਿਆ ਹੋਇਆ ਸੀ। ਪਰ ਅਫ਼ਸੋਸ ਕਿ ਭਾਰਤ ਦੀਆਂ ਪੰਥ ਵਿਰੋਧੀ ਸ਼ਕਤੀਆਂ ਨੇ 'ਬਲੂ-ਸਟਾਰ ਅਪਰੇਸ਼ਨ' ਦੇ ਕੁਲੱਖਣੇ ਨਾਂ ਹੇਠ ਕੀਤੇ ਹਮਲੇ ਦੇ ਬਹਾਨੇ ਉਪਰੋਕਤ ਖ਼ਜ਼ਾਨਾ ਲੁੱਟਿਆ ਤੇ ਸਾੜਿਆ। ਇਨ੍ਹਾਂ 'ਚੋਂ ਜੋ ਕੁਝ ਵਾਪਸ ਮੁੜਿਆ, ਉਹ ਵੀ ਸ਼੍ਰੋਮਣੀ ਕਮੇਟੀ ਦੇ ਕੁਝ ਅਧਿਕਾਰੀਆਂ ਦੀ ਮਿਲੀਭੁਗਤ ਤੇ ਅਣਗਹਿਲੀ ਕਾਰਨ ਖ਼ੁਰਦ-ਬੁਰਦ ਹੋ ਗਿਆ।

ਇਸ ਵਿੱਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੇਲੇ ਸੰਨ ੧੬੧੦ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਤਕ ਦੀਆਂ ਸੈਂਕੜੇ ਹੀ ਪਾਵਨ ਬੀੜਾਂ ਉਪਲਬਧ ਸਨ। ਜਿਵੇਂ, ਸਭ ਤੋਂ ਪ੍ਰਾਚੀਨ ਤੇ ਭਾਈ ਗੁਰਦਾਸ ਜੀ ਦੀ ਮਿਸਲ ਵਾਲੀ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਦੀ ਪ੍ਰਮਾਣੀਕ ਲਹੌਰੀ ਬੀੜ, ਨੰ. ੧ - ਲਿਖਤ ਸੰਮਤ ੧੬੬੭ (ਸੰਨ ੧੬੧੦); ਬੀੜ ਨੰ. ੨ - ਭਾਈ ਬੂੜੇ ਸੰਧੂ ਵਾਲੀ, ਲਿਖਤ ਸੰਮਤ ੧੭੧੧ (ਸੰਨ ੧੬੫੪); ਬੀੜ ਨੰ. ੩ - ਕਾਨ੍ਹਗੜ ਵਾਲੀ, ਲਿਖਤ ਸੰਮਤ ੧੭੧੮ (ਸੰਨ ੧੬੬੧); ਬੀੜ

ਨੰ. ੪/੩- ਲਿਖਤ ਸੰਮਤ ੧੭੨੨ (ਸੰਨ ੧੬੬੫); ਬੀੜ ਨੰ. ੫ - ਸਾਰਨ ਕੇ ਵਾਲੀ, ਜੋ ੧ ਨੰਬਰ ਬੀੜ ਨੂੰ ਛੱਡ ਕੇ ਬਾਕੀ ਦੀਆਂ ਹੱਥ-ਲਿਖਤੀ ਬੀੜਾਂ 'ਚੋਂ ਵਿਆਕਰਣਿਕ ਦ੍ਰਿਸ਼ਟੀ ਤੋਂ ਸਭ ਤੋਂ ਸ਼ੁਧ ਮੰਨੀ ਜਾਂਦੀ ਸੀ। ਬੀੜ ਨੰ. ੬ - ਲਾਲਾ ਪਿੰਡੀ ਗੁਜਰਾਤ ਵਾਲੀ, ਲਿਖਤ ਸੰਮਤ ੧੭੩੨ (ਸੰਨ ੧੬੭੫)। ਬੀੜ ਨੰ. ੭ - ਨੌਵੇਂ ਤੇ ਦਸਵੇਂ ਪਾਤਸ਼ਾਹ ਦੇ ਦਰਬਾਰੀ ਲਿਖਾਰੀ ਭਾਈ ਹਰਿਦਾਸ ਜੀ ਵਾਲੀ। ਇਸ ਦੇ ਕੁੱਲ ਪੱਤਰੇ ੭੪੧ ਸਨ ਅਤੇ ਇਹਦੇ ਮੁੱਢ ਵਿੱਚ ਨੌਵੇਂ ਗੁਰਾਂ ਦਾ ਨੀਸਾਣ ਸੀ। ਆਖ਼ਰੀ ਪੱਤਰੇ 'ਤੇ ਲਿਖਿਆ ਸੀ :

> **"ਗਿਰੰਥ ਸੰਪੂਰਨ ਹੋਆ। ਲਿਖਿਆ ਹਰਿਦਾਸ ਲਿਖਾਰੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ, ਭੂਲ ਚੂਕ ਹੋਵੈ ਸੋ ਸੋਧਣਾ। ਗੁਲਾਮੁ ਪਤਿਤ ਅਘੁ ਪਤਿਤੁ ਮਹਾਂ ਪਤਿਤ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।"**

ਬੀੜ ਨੰ. ੯/੯ ਲਿਖਤ ਸੰਮਤ ੧੭੪੩ (ਸੰਨ ੧੬੮੬) ; ਬੀੜ ਨੰ. ੧੩- ਦਰਬਾਰੀ ਲਿਖਾਰੀ ਭਾਈ ਰਾਮ ਰਾਇ, ਲਿਖਤ ਸੰਮਤ ੧੭੪੯ (ਸੰਨ ੧੬੯੨); ਬੀੜ ਨੰ. ੨੧/੩੪ ਸੋਢੀ ਤੀਰਥ ਦਾਸ ਲਿਖਤ; ਬੀੜ ਨੰ. ੧੧/੪੮੯੬ - ਭਾਈ ਪਾਖਰ ਮੱਲ ਢਿੱਲੋਂ (ਪੋਤਰਾ ਚੌਧਰੀ ਲੰਗਾਹ), ਲਿਖਤ ਸੰਮਤ ੧੭੪੫ (ਸੰਨ ੧੬੮੮) ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

> **'੧ਓ ਸੰਮਤ ੧੭੪੫ ਮਾਘ ਸੁਦੀ ੫ ਗ੍ਰੰਥ ਸਾਹਿਬ ਲਿਖਿਆ ਪੂਰਨ ਹੋਆ।' ਲਿਖਾਰੀ ਪਾਖਰ ਮਲ ਢਿਲੋਂ ਵਾਸੀ ਖਾਰਾ ਚੁਭਾਲ, ਪੋਤ੍ਰਾ ਚੌਧਰੀ ਲੰਗਾਹ।**

ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਮਰਹੂਮ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਮਿਹਰਵਾਨੀ ਸਦਕਾ ਦਾਸ (ਜਾਚਕ) ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ੧੯੭੪-੭੬ ਦੀ ਪ੍ਰਚਾਰਕ ਕਲਾਸ ਵਿੱਚ ਪੜ੍ਹਦਿਆਂ ਉਪਰੋਕਤ ਬੀੜਾਂ ਦੇ ਅੱਖੀਂ ਦਰਸ਼ਨ ਕੀਤੇ ਸਨ। ਪ੍ਰਿੰਸੀਪਲ ਸਾਹਿਬ ਨੇ ਸੰਨ ੧੯੭੬ ਵਿੱਚ ਭਾਈ ਹਰਿਦਾਸ ਜੀ ਵਾਲੀ ਬੀੜ ਦੀਆਂ ਕੁਝ ਫੋਟੋ ਵੀ ਖਿੱਚੀਆਂ ਸਨ, ਜਿਨ੍ਹਾਂ ਵਿੱਚੋਂ ਆਖ਼ਰੀ ਪੱਤਰੇ ਦੀ ਫ਼ੋਟੋ, ਉਨ੍ਹਾਂ ਨੇ 'ਗੁਰਬਾਣੀ ਸੰਪਾਦਨ ਨਿਰਣੈ' ਵਿੱਚ ਦਰਜ ਕੀਤੀ ਹੈ। ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਦੀਆਂ ਇਹ ਪਾਵਨ ਬੀੜਾਂ ਇਤਨੀਆਂ ਮਹੱਤਵਪੂਰਨ ਸਨ ਕਿ ਕੁਝ ਵਿਦਵਾਨਾਂ ਵੱਲੋਂ 'ਕਰਤਾਰਪੁਰੀ ਬੀੜ' ਨੂੰ ਸੰਦਿਗਧ ਮੰਨਣ ਕਰ ਕੇ ਪ੍ਰਿੰਸੀਪਲ ਹਰਿਭਜਨ ਸਿੰਘ 'ਭਾਈ ਹਰਿਦਾਸ ਜੀ' ਵਾਲੀ ਬੀੜ ਨੂੰ ਅਤੇ ਭਾਈ ਜੁਗਿੰਦਰ ਸਿੰਘ 'ਤਲਵਾੜਾ' ਭਾਈ ਗੁਰਦਾਸ ਵਾਲੀ ਮਿਸਲ ਦੀ ਲਹੌਰੀ ਬੀੜ (ਅਸ਼ੋਕ ਜੀ

ਅਨੁਸਾਰ 'ਅਨੰਦਪੁਰੀ') ਨੂੰ ਮੁਸਤਨਦ (ਸਾ-ਸਬੂਤ) ਮੰਨ ਕੇ ਬੀੜਾਂ ਦੀ ਛਪਾਈ ਪੱਖੋਂ ਅੱਗੇ ਤੁਰਨ ਦੀ ਗੱਲ ਕਰਿਆ ਕਰਦੇ ਸਨ।

ਪ੍ਰਿੰਸੀਪਲ ਸਾਹਿਬ ਜੀ ਦਾ ਉਪਰੋਕਤ ਸੁਝਾਅ *ਅੰਮ੍ਰਿਤ ਤੇ ਆਤਮਾ* ਪੁਸਤਕ ਵਿੱਚ ਪੜ੍ਹਿਆ ਵੀ ਜਾ ਸਕਦਾ ਹੈ। ਮਰਹੂਮ ਤਲਵਾੜਾ ਜੀ ਅਤੇ ਜਥੇਦਾਰ ਵੇਦਾਂਤੀ ਜੀ ਦੇ ਸਾਥੀ ਰਹੇ ਗਿ. ਭਰਪੂਰ ਸਿੰਘ ਜੀ (ਸਾਬਕਾ ਅਰਦਾਸੀਏ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ) ਉਪਰੋਕਤ ਹਕੀਕਤ ਦੇ ਜੀਉਂਦੇ ਜਾਗਦੇ ਗਵਾਹ ਹਨ। ਪਰ, ਅਫ਼ਸੋਸ ਕਿ ਹੁਣ ਸ਼੍ਰੋਮਣੀ ਕਮੇਟੀ ਦੁਆਰਾ ਜਨਵਰੀ ੧੯੭੭ ਵਿੱਚ ਛਾਪੀ *'ਪਾਠ-ਭੇਦਾਂ ਦੀ ਸੂਚੀ'* ਦੇ ਵੇਰਵੇ ਤੋਂ ਬਗ਼ੈਰ ਉਪਰੋਕਤ ਕਿਸਮ ਦੀਆਂ ਮਹੱਤਵਪੂਰਨ ਬੀੜਾਂ 'ਚੋਂ ਸਾਡੇ ਪੱਲੇ ਕੁਝ ਵੀ ਨਹੀਂ ਹੈ। ਭਾਵੇਂ ਕਿ ਜਥੇਦਾਰ ਵੇਦਾਂਤੀ ਜੀ, ਤਲਵਾੜਾ ਜੀ ਤੇ ਪੰਥ-ਦਰਦੀ ਕਈ ਹੋਰ ਸੱਜਣਾਂ ਦੇ ਉੱਦਮ ਉਪਰਾਲੇ ਸਦਕਾ ਸੈਂਕੜੇ ਬੀੜਾਂ ਹੁਣ ਵੀ ਨਵੇਂ ਸਿਰਿਓਂ ਉਪਰੋਕਤ ਲਾਇਬ੍ਰੇਰੀ ਦਾ ਭਾਗ ਬਣ ਚੁੱਕੀਆਂ ਹਨ। ਦਾਸਰੇ ਦਾ ਸੁਭਾਗ ਹੈ ਕਿ ਜਥੇਦਾਰ ਵੇਦਾਂਤੀ ਜੀ ਦੀ ਨਿੱਜੀ ਖੋਜ ਦਾ ਭਾਗ ਬਣ ਚੁੱਕੀਆਂ ਸੌ ਤੋਂ ਵੱਧ ਖ਼ਾਸ ਖ਼ਾਸ ਬੀੜਾਂ ਦੀਆਂ ਵੀਡੀਓ ਕਾਪੀਆਂ ਮੈਨੂੰ ਉਨ੍ਹਾਂ ਦੀਆਂ ਨਿੱਜੀ ਲਾਇਬ੍ਰੇਰੀ ਵਿੱਚੋਂ ਵਾਚਣ ਦਾ ਮੌਕਾ ਮਿਲਿਆ ਹੈ।

ਇਸ ਲਈ ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਉਹ ਪ੍ਰਾਪਤ ਪਾਵਨ ਬੀੜਾਂ ਦੀਆਂ ਡਿਜ਼ੀਟਲ ਫ਼ਿਲਮਾਂ ਬਣਵਾ ਕੇ ਕਿਸੇ ਹੋਰ ਥਾਂ ਸੁਰੱਖਿਅਤ ਕਰਨ ਦਾ ਉਪਕਾਰ ਕਰੇ। ਯਾਦ ਰੱਖੋ ! ਮਾਰਕੋ ਜੀ ਦੁਆਰਾ ਪ੍ਰਾਚੀਨ ਬੀੜਾਂ ਦੇ ਵੇਰਵੇ ਤੇ ਨਿਸ਼ਾਨਦੇਈ ਦਾ ਸੰਗ੍ਰਹਿ ਕੀਤਾ ਅਮੋਲਕ ਭੰਡਾਰਾ ਤਾਂ ਹੀ ਬਚ ਸਕਿਆ, ਜੇ ਉਹ ਚੁੱਕ ਕੇ ਨਿਊਯਾਰਕ ਲੈ ਗਿਆ ਤੇ ਉਸ ਸਿਰੜੀ ਸਿੱਖ ਨੇ ਦਿਨ-ਰਾਤ ਮਿਹਨਤ ਕਰ ਕੇ ਉਸ ਨੂੰ ਕੰਪਿਊਟਰ 'ਤੇ ਚਾੜ੍ਹ ਲਿਆ। ਵੇਦਾਂਤੀ ਜੀ ਮੁਤਾਬਿਕ ੧੯੮੪ ਤੋਂ ਪਹਿਲਾਂ ਲੰਡਨ ਦੀ ਇੱਕ ਜਥੇਬੰਦੀ ਨੇ ਸ਼੍ਰੋਮਣੀ ਕਮੇਟੀ ਪਾਸੋਂ ਆਗਿਆ ਮੰਗੀ ਸੀ ਕਿ ਉਹ ਆਪਣੇ ਖ਼ਰਚੇ 'ਤੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਦੀਆਂ ਸਾਰੀਆਂ ਬੀੜਾਂ ਦੀਆਂ ਵੀਡੀਓ ਫ਼ਿਲਮਾਂ ਬਣਾ ਕੇ ਇੱਕ ਸੈਟ ਲੰਡਨ ਸੁਰੱਖਿਅਤ ਕਰ ਲੈਣਗੇ ਤੇ ਇੱਕ ਸੈਟ ਕਮੇਟੀ ਨੂੰ ਅਰਪਣ ਕਰ ਦੇਣਗੇ। ਪਰ, ਉਨ੍ਹਾਂ ਨੂੰ ਆਗਿਆ ਨਾ ਮਿਲੀ। ਇੱਕੋ ਹੀ ਸੰਕੀਰਨ ਸੋਚ ਸੀ ਕਿ ਫਿਰ ਸਾਡੀ ਲਾਇਬ੍ਰੇਰੀ ਦਾ ਕੋਈ ਮਹੱਤਵ ਨਹੀਂ ਬਚੇਗਾ।

ਹੁਣ ਵੀ ਇਹੀ ਕਾਰਨ ਜਾਪਦਾ ਹੈ, ਜਿਸ ਕਰਕੇ ਗੁਰਬਾਣੀ ਤੇ ਗੁਰ-ਇਤਿਹਾਸ ਦੇ ਖੋਜੀਆਂ ਨੂੰ ਉੱਥੋਂ ਕਿਸੇ ਅਣਛਪੀ ਪੁਸਤਕ ਜਾਂ ਹੱਥ-ਲਿਖਤੀ ਖਰੜੇ ਦਾ ਉਤਾਰਾ ਕਰਨ ਦੀ ਆਗਿਆ ਨਹੀਂ ਮਿਲ ਰਹੀ। ਜਿਵੇਂ ਜਥੇਦਾਰ ਵੇਦਾਂਤੀ ਜੀ ਦੀ ਅਗਵਾਈ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦਾ

ਸੰਨ ੧੯੯੬ ਤੋਂ 2002 ਤਕ ਦਾ ਸਾਂਝਾ ਖੋਜ ਕਾਰਜ ਅਤੇ ਤਲਵਾੜਾ ਜੀ ਦਾ ਸੰਨ ੧੯੭੪ ਤੋਂ ਸ਼ੁਰੂ ਕੀਤਾ ਨਿੱਜੀ ਖੋਜ-ਕਾਰਜ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਖੇ ਕਈ ਦਰਜਨ ਰਜਿਸਟਰਾਂ ਵਿੱਚ ਸੰਭਾਲਿਆ ਪਿਆ ਹੈ। ਪ੍ਰੰਤੂ ਕਿਸੇ ਵੀ ਖੋਜੀ ਵਿਦਵਾਨ ਨੂੰ ਉਨ੍ਹਾਂ ਦੀ ਕਾਪੀ ਕਰਨ ਦੀ ਆਗਿਆ ਨਹੀਂ।

ਅਜੋਕੀ ਪੀੜ੍ਹੀ ਦੇ ਕੁਝ ਵਿਦਵਾਨਾਂ ਦਾ ਭਾਵੇਂ ਅਜਿਹਾ ਖ਼ਿਆਲ ਵੀ ਹੈ ਕਿ ਜਦੋਂ ਹੁਣ ਸ਼੍ਰੋਮਣੀ ਕਮੇਟੀ ਦੁਆਰਾ ਛਾਪੇ ਦੇ ਰੂਪ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਪਾਵਨ ਬੀੜ ਸਾਨੂੰ ਪ੍ਰਾਪਤ ਹੈ ਤਾਂ ਫਿਰ ਪੁਰਾਤਨ ਹੱਥ-ਲਿਖਤ ਸੰਚੇ ਇਕੱਤ੍ਰ ਕਰਨ ਤੇ ਫਰੋਲਣ ਦੀ ਕੀ ਲੋੜ ਹੈ ? ਭਾਵੇਂ ਇਹ ਵੀ ਸੱਚਾਈ ਹੈ ਕਿ ਇਨ੍ਹਾਂ ਬੀੜਾਂ ਨੂੰ ਪੜ੍ਹਨਾ ਸੁਖਾਲਾ ਨਹੀਂ। ਇਨ੍ਹਾਂ ਦੇ ਪਾਠ ਲਈ ਗੁਰਬਾਣੀ ਦੇ ਨਿਰੰਤਰ ਅਭਿਆਸੀ ਹੋਣਾ ਅਤੇ ਪਾਠਾਂਤਰਾਂ ਦੀ ਸ਼ੁਧਤਾ ਲੱਭਣ ਲਈ ਗੁਰਬਾਣੀ ਵਿਆਕਰਣ ਦੀ ਡੂੰਘੀ ਸਮਝ ਦੀ ਲੋੜ ਹੁੰਦੀ ਹੈ। ਪਰ ਫਿਰ ਵੀ ਗੰਭੀਰਤਾ ਸਹਿਤ ਵਿਚਾਰਿਆ ਜਾਏ ਤਾਂ ਇਨ੍ਹਾਂ ਤੋਂ ਕਈ ਪ੍ਰਕਾਰ ਦੇ ਲਾਭ ਉਠਾਏ ਜਾ ਸਕਦੇ ਹਨ। ਜਿਵੇਂ ਬੀੜਾਂ ਦੇ ਅੱਖਰਾਂ ਦੀਆਂ ਸ਼ਕਲਾਂ ਤੋਂ ਗੁਰਮੁਖੀ ਲਿਪੀ ਦੇ ਵਿਕਾਸ ਦੀ ਤਸਵੀਰ ਉਘੜਵੇਂ ਤੌਰ 'ਤੇ ਪ੍ਰਗਟ ਹੁੰਦੀ ਹੈ, ਜਿਸ ਤੋਂ ਖੋਜੀ ਸਾਹਿਤਕਾਰ ਤੇ ਭਾਸ਼ਾ ਵਿਗਿਆਨੀ ਭਾਰਤੀ ਵਰਣਮਾਲਾਵਾਂ ਨਾਲ ਤੁਲਨਾਤਮਕ ਅਧਿਐਨ ਕਰ ਕੇ ਕਈ ਕਿਸਮ ਦੇ ਵਧੀਆ ਸਿੱਟੇ ਕੱਢ ਸਕਦੇ ਹਨ।

ਦੂਜੇ, ਬੀੜਾਂ ਦੇ ਆਦਿ ਅੰਤ ਵਿੱਚ ਗੁਰੂ ਸਾਹਿਬਾਨਾਂ ਦੇ ਜੋਤੀ-ਜੋਤਿ ਸਮਾਵਣ ਦੇ ਚਰਿਤ੍ਰ ਅਤੇ ਹੋਰ ਘਟਨਾਵਾਂ ਦੀਆਂ ਟੂਕਾਂ ਵਿੱਚ ਦਿੱਤੇ ਸੰਮਤ, ਥਿੱਤਾਂ ਤੇ ਲਿਖਾਰੀਆਂ ਦੇ ਨਾਂ ਇਤਿਹਾਸਕ ਦ੍ਰਿਸ਼ਟੀਕੋਨ ਤੋਂ ਬੜੇ ਮਹੱਤਵਪੂਰਨ ਹਨ, ਕਿਉਂਕਿ ਇਹ ਗੁਰ-ਇਤਿਹਾਸ ਦੀਆਂ ਕਈ ਗੁੰਝਲਾਂ ਨੂੰ ਸੁਲਝਾਅ ਸਕਦੇ ਹਨ। ਨਾਨਕਸ਼ਾਹੀ ਕੈਲੰਡਰ ਤਿਆਰ ਕਰਨ ਮੌਕੇ ਕਨੇਡਾ ਨਿਵਾਸੀ ਸ੍ਰ. ਪਾਲ ਸਿੰਘ ਪੁਰੇਵਾਲ ਨੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਗੁਰਪੁਰਬ, ਸ਼ਹੀਦੀ ਜੋੜ-ਮੇਲੇ ਤੇ ਜੋਤੀ-ਜੋਤਿ ਦਿਹਾੜੇ ਆਦਿਕ ਸਥਾਪਿਤ ਕਰਨ ਲਈ ਅਜਿਹੀਆਂ ਟੂਕਾਂ ਤੋਂ ਬਹੁਤ ਵੱਡੀ ਤੇ ਸਹੀ ਸੇਧ ਪ੍ਰਾਪਤ ਕੀਤੀ ਸੀ।

ਤੀਜੇ, ਕਈ ਪੁਰਾਤਨ ਬੀੜਾਂ ਵਿੱਚ ਅਜਿਹੀਆਂ ਵਾਧੂ ਰਚਨਾਵਾਂ ਤੇ ਵਾਰਤਕ ਦੀਆਂ ਵੰਨਗੀਆਂ ਵੀ ਮਿਲਦੀਆਂ ਹਨ, ਜਿਹੜੀਆਂ ਭਾਈ ਗੁਰਦਾਸ ਵਾਲੀ 'ਆਦਿ ਬੀੜ' ਵਿੱਚ ਨਹੀਂ ਸਨ। ਜਿਵੇਂ ਭਾਈ ਬੰਨੋ ਵਾਲੀ ਬੀੜ ਵਿੱਚ 'ਛਾਡਿ ਮਨ ਹਰਿ ਬਿਮੁਖਨ ਸਿਉ ਸੰਗੁ॥' ਦੀ ਅਸਥਾਈ ਵਾਲਾ ਕ੍ਰਿਸ਼ਨ ਭਗਤ ਸੂਰਦਾਸ ਦਾ ਰਾਗ ਸਾਰੰਗ ਵਾਲਾ ਪੂਰਾ ਛੰਦ; ਮੀਰਾਂਬਾਈ ਦਾ ਕਵਲ-ਨੈਨ ਸ੍ਰੀ ਕ੍ਰਿਸ਼ਨ ਨੂੰ ਸੰਬੋਧਨ ਕਰ ਕੇ ਗਾਇਆ 'ਮਨ ਹਮਾਰੋ ਬਾਧਿਓ ਮਾਈ।' ਅਤੇ ਰਾਗ ਮਾਰੂ ਦਾ ਪੂਰਾ ਪਦਾ; ਰਾਗ ਰਾਮਕਲੀ ਦਾ 'ਰਣ ਝੁੰਝਨੜਾ...' ਵਾਲਾ ਸੰਪੂਰਨ ਛੰਤ।

ਇਨ੍ਹਾਂ ਤੋਂ ਇਲਾਵਾ 'ਜਿਤ ਦਰ ਲਖ ਮੁਹੰਮਦਾ', 'ਬਾਇਆਤਸ਼', ਯੋਗ ਸਾਧਨਾ ਨੂੰ ਬਢਾਵਾ ਦੇਣ ਵਾਲੀ 'ਰਤਨਮਾਲਾ', 'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ' ਅਤੇ 'ਰਾਗਮਾਲਾ' ਤੇ 'ਸਿਆਹੀ ਦੀ ਬਿਧੀ' ਆਦਿਕ। ਇਨ੍ਹਾਂ ਬਾਣੀਆਂ ਦੇ ਅੰਸ਼ ਤੋਂ ਇਲਾਵਾ ਕੁਝ ਹੋਰ ਵਾਧੂ ਰਚਨਾਵਾਂ ਵੀ ਸ੍ਰੀ ਕਰਤਾਰਪੁਰੀ ਬੀੜ ਵਿੱਚ ਮੌਜੂਦ ਹਨ, ਜਦੋਂ ਕਿ ਬਾਬਾ ਪ੍ਰੇਮ ਸਿੰਘ ਹੋਤੀ ਮੁਤਾਬਿਕ ਉਪਰੋਕਤ ਕਿਸਮ ਦੀਆਂ ਵਾਧੂ ਬਾਣੀਆਂ ਬਾਬਾ ਮੋਹਨ ਵਾਲੀਆਂ ਪੋਥੀਆਂ ਵਿੱਚ ਨਹੀਂ ਹਨ। ਇਹ ਸਾਰਾ ਕੁਝ ਖੋਜੀ ਸਾਹਿਤਕਾਰਾਂ ਦੇ ਕੰਮ ਆਉਣ ਵਾਲਾ ਹੈ।

ਡਾ. ਜੋਧ ਸਿੰਘ ਦੀ ਪੁਸਤਕ *ਕਰਤਾਰਪੁਰੀ ਬੀੜ ਦੇ ਦਰਸ਼ਨ* ਮੁਤਾਬਿਕ ਇਸ ਵਿੱਚ 'ਮੀਰਾਂਬਾਈ ਦਾ ਪਦਾ' ਅਤੇ ਕਬੀਰ ਜੀ ਦੇ ਸ਼ਬਦ ਵਜੋਂ **'ਦੇਖਹੁ ਲੋਗਾ ਹਰ ਕੀ ਸਗਾਈ'**; ਲਿਖ ਕੇ ਕੱਟੇ ਹੋਏ ਹਨ, ਪਰ ਹੜਤਾਲ ਨਹੀਂ ਫੇਰੀ। 'ਰਾਗੁ ਗਉੜੀ ਵਾਰ ਕਬੀਰ ਜੀਉ ਕੇ ॥' ਦੀ ਛਾਪੇ ਵਾਲੀ ਮੌਜੂਦਾ ਸ਼ੁਰੂਆਤ ਤੋਂ ਪਹਿਲਾਂ **"ਸਲੋਕ ॥ ਧਰ ਅੰਬਰ ਵਿੱਚ ਵੇਲੜੀ ਤਹਿ ਲਾਲ ਸੁਗੰਧਾ ਫੂਲ ॥ ਅਖਰ ਉਹ ਲਖਿਓ ਨਹੀ ਜੇ ਕਰ ਪਏ ਕਬੂਲ ॥"** ਵੀ ਅੰਕਤ ਹੈ, ਭਾਵੇਂ ਕਿ ਇਸ ਸਲੋਕ ਨੂੰ ਪਤਲਾ ਜਿਹਾ ਹੜਤਾਲਿਆ ਹੋਇਆ ਹੈ। ਬਾਬਾ ਰਾਮਰਾਇ ਵਾਲੀ ਡੇਹਰਾਦੂਨੀ ਬੀੜ (ਸੰਨ ੧੬੯੫) ਵਿਖੇ ਮੋਟੇ ਅੱਖਰਾਂ ਵਿੱਚ ਲਿਖਿਆ ਹੈ: **"ਮੀਰਾਂ ਬਾਈ ਕਾ ਸਬਦ ਪੰਜਵੇ ਮਹਲੇ ਕੇ ਗ੍ਰੰਥ ਨਾਹੀ ਸ੍ਰੀ ਗੁਰਦੇਵ ਰਖਿਆ।"** ਐਸੇ ਵੇਰਵਿਆਂ ਤੋਂ ਸਪੱਸ਼ਟ ਹੈ ਕਿ ਭਾਈ ਗੁਰਦਾਸ ਜੀ ਦੀ ਲਿਖੀ ਬੀੜ ਵਿੱਚ ਪ੍ਰਗਟ ਹੁੰਦੇ ਉਪਰੋਕਤ ਰਲੇਵੇਂ ਮੌਜੂਦ ਨਹੀਂ ਸਨ।

ਚੌਥੇ, ਪ੍ਰਾਚੀਨ ਹੱਥ-ਲਿਖਤੀ ਬੀੜਾਂ ਦੇ ਮਹੱਤਵ ਦਾ ਸਭ ਤੋਂ ਅਹਿਮ ਨੁਕਤਾ ਇਹ ਹੈ ਕਿ ਬਾਣੀ ਦੀ ਸ਼ੁਧਤਾ ਤੇ ਇਕਸਾਰਤਾ ਲਈ ਇਨ੍ਹਾਂ ਦੀ ਅਗਵਾਈ ਤੋਂ ਬਹੁਤ ਵੱਡਾ ਲਾਭ ਉਠਾਇਆ ਜਾ ਸਕਦਾ ਹੈ। ਪਾਵਨ ਬੀੜਾਂ ਦੇ ਸ਼ਰਧਾਲੂ ਲਿਖਾਰੀਆਂ ਤੇ ਕਿਤਾਕਾਰ ਕਾਤਿਬਾਂ (ਲਿਖਾਰੀਆਂ) ਦੀਆਂ ਬੇਧਿਆਨੀ ਜਾਂ ਕਾਹਲੀ ਕਾਰਨ ਹੋਈਆਂ ਸੁਭਾਵਿਕ ਲਿਖਤੀ ਉਕਾਈਆਂ, ਗੁਰੂ ਦੋਖੀਆਂ ਵੱਲੋਂ ਬੀੜਾਂ ਵਿੱਚ ਕੀਤੀਆਂ ਰਲਾਵਟੀ ਸਾਜ਼ਿਸ਼ਾਂ ਅਤੇ ਛਾਪੇ ਦੀਆਂ ਭੁੱਲਾਂ ਕਾਰਨ ਪੈਦਾ ਹੋਏ ਪਾਠਾਂਤਰਾਂ (ਪਾਠ-ਭੇਦਾਂ) ਨੂੰ ਸੁਧਾਰ ਕੇ ਪ੍ਰਚਲਿਤ ਬੀੜ ਦੀ ਇਕਸਾਰਤਾ ਨੂੰ ਸਦਾ ਲਈ ਕਾਇਮ ਕੀਤਾ ਜਾ ਸਕਦਾ ਹੈ, ਤਾਂ ਕਿ ਕਿਸੇ ਗੁਰੂ-ਦੋਖੀ ਜਾਂ ਮੁਤੱਸਬੀ ਅਨਮਤੀਏ ਨੂੰ ਪਾਵਨ ਬੀੜ ਦੀ ਪ੍ਰਮਾਣੀਕਤਾ ਵੱਲ ਉਂਗਲ ਉਠਾਉਣ ਦਾ ਮੌਕਾ ਨਾ ਮਿਲੇ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜੇ ਗੁਰਸਿੱਖ ਅਜਿਹਾ ਲਾਭ ਨਹੀਂ ਲੈਂਦੇ ਤਾਂ ਪ੍ਰਾਚੀਨ ਬੀੜਾਂ ਇਕੱਤ੍ਰ ਕਰ ਕੇ ਸੰਭਾਲਣ ਦਾ ਕੋਈ ਇਤਿਹਾਸਕ ਤੇ ਸਾਹਿਤਕ ਲਾਭ ਤਾਂ ਭਾਵੇਂ ਲਿਆ ਜਾ ਸਕਦਾ ਹੋਵੇ, ਪਰ ਸਿੱਖੀ ਨੂੰ ਇਨ੍ਹਾਂ ਦਾ ਕੋਈ ਖ਼ਾਸ ਫ਼ਾਇਦਾ ਨਹੀਂ।

ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ *ਸਿੱਖ ਰਹਿਤ ਮਰਯਾਦਾ* ਵਿੱਚ ਉਪਰੋਕਤ ਕਿਸਮ ਦੀਆਂ ਸੰਭਾਵਨਾਵਾਂ ਨੂੰ ਧਿਆਨ ਵਿੱਚ ਰੱਖ ਕੇ ਹੀ 'ਪੰਥ' ਨੂੰ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਤੇ ਬੀੜ ਅੰਦਰਲੀ ਗੁਰਬਾਣੀ ਦੀ ਨਿਰੋਲਤਾ (ਰਲਾਵਟ ਰਹਿਤ ਸ਼ੁਧਤਾ) ਲਈ ਗੁਰਮਤਾ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ। ਇਸ ਮਰਯਾਦਿਕ ਕਿਤਾਬਚੇ ਦੇ 'ਪੰਥਕ ਰਹਿਣੀ' ਵਾਲੇ ਭਾਗ ਵਿੱਚ ਆਖ਼ਰੀ ਪੰਨੇ ੩੨ 'ਤੇ ਉਪਰੋਕਤ ਮੱਦ ਇਉਂ ਪੜ੍ਹੀ ਜਾ ਸਕਦੀ ਹੈ :

**੪. ਗੁਰਮਤਾ ਕਰਨ ਦੀ ਵਿਧੀ**

(ੳ) ਗੁਰਮਤਾ ਕੇਵਲ ਉਨ੍ਹਾਂ ਸਵਾਲਾਂ 'ਤੇ ਹੀ ਹੋ ਸਕਦਾ ਹੈ, ਜੋ ਸਿੱਖ ਧਰਮ ਦੇ ਮੁੱਢਲੇ ਅਸੂਲਾਂ ਦੀ ਪੁਸ਼ਟੀ ਲਈ ਹੋਣ, ਅਰਥਾਤ ਗੁਰੂ ਸਾਹਿਬਾਨ ਜਾਂ **ਗੁਰੂ ਗਰੰਥ ਸਾਹਿਬ ਦੀ ਪਦਵੀ, ਬੀੜ ਦੀ ਨਿਰੋਲਤਾ**, ਅੰਮ੍ਰਿਤ, ਰਹਿਤ-ਬਹਿਤ, ਪੰਥ ਦੀ ਬਨਾਵਟ ਆਦਿ ਨੂੰ ਕਾਇਮ ਰੱਖਣ ਬਾਬਤ ਹੋਣ। ਹੋਰ ਕਿਸੇ ਕਿਸਮ ਦੇ ਸਾਧਾਰਨ (ਧਾਰਮਿਕ, ਵਿਦਿਅਕ, ਸਮਾਜਿਕ, ਪੁਲੀਟੀਕਲ) ਸਵਾਲ ਉੱਤੇ ਕੇਵਲ ਮਤਾ ਹੋ ਸਕਦਾ ਹੈ।

(ਅ) ਇਹ ਗੁਰਮਤਾ ਗੁਰੂ-ਪੰਥ ਦਾ ਚੁਣਿਆ ਹੋਇਆ ਕੇਵਲ ਸ਼੍ਰੋਮਣੀ ਜਥਾ ਜਾਂ ਗੁਰੂ-ਪੰਥ ਦਾ ਪ੍ਰਤਿਨਿਧ ਇਕੱਠ ਹੀ ਕਰ ਸਕਦਾ ਹੈ।

### ਅਧਿਆਇ ੪

# ਗਾਥਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ-ਭੇਦਾਂ ਦੀ ਪੈਦਾਇਸ਼ ਤੇ ਸੋਧ-ਸੁਧਾਈ ਦੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤ ਪੁਰਾਤਨ ਬੀੜਾਂ ਤੇ ਹੋਰ ਪੋਥੀਆਂ ਦੇ ਪਾਠ-ਦਰਸ਼ਨ ਕਰਦਿਆਂ ਜਾਣਕਾਰੀ ਮਿਲਦੀ ਹੈ ਕਿ ਗੁਰੂ-ਕਾਲ ਵਿੱਚ ਹੀ ਗੁਰਬਾਣੀ ਦੀਆਂ ਪੋਥੀਆਂ ਦੀ ਸੋਧ-ਸੁਧਾਈ ਆਰੰਭ ਹੋ ਚੁੱਕੀ ਸੀ। ਹੱਥ-ਲਿਖਤ ਤੇ ਛਾਪੇ ਦੀਆਂ ਪਾਵਨ ਬੀੜਾਂ ਵਿੱਚ 'ਸੁਧ' (ਸ਼ੁਧ), 'ਸੁਧ ਕੀਚੈ' ਤੇ 'ਸੁਧ ਕੀਤਾ' ਆਦਿਕ ਸੂਚਨਾਵਾਂ ਤੋਂ ਉਪਰੋਕਤ ਤੱਥ ਦੀ ਪੁਸ਼ਟੀ ਹੁੰਦੀ ਹੈ। ਇਹ ਪੱਖ *ਸਰਬੋਤਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਨਾਂ ਦੀ ਪੁਸਤਕ 'ਚੋਂ 'ਸੋਧ-ਸੁਧਾਈ ਦੇ ਗੁਰਉਪਦੇਸ਼ ਤੇ ਆਦੇਸ਼' ਸਿਰਲੇਖ ਹੇਠ ਹੋਰ ਵਿਸਥਾਰ ਪੂਰਵਕ ਪੜ੍ਹਿਆ ਜਾ ਸਕਦਾ ਹੈ। ਗੁਰਬਾਣੀ ਲਿਖਤ ਦੀਆਂ ਅਜਿਹੀਆਂ ਮਾਨਵੀ ਅਸ਼ੁਧੀਆਂ, ਉਕਾਈਆਂ ਤੇ ਊਣਤਾਈਆਂ ਦੀ ਪੈਦਾਇਸ਼ ਦੇ ਮੁਖ ਕਾਰਨ ਤਿੰਨ ਹਨ।

ਇੱਕ ਤਾਂ ਹੈ ਕਿ ਕਿਸੇ ਵੀ ਲਿਖਾਰੀ ਜਾਂ ਛਾਪਕ ਵਿਅਕਤੀ ਪਾਸੋਂ ਲਿਖਾਈ ਤੇ ਛਪਾਈ ਕਰਦਿਆਂ ਲਿਖਤੀ ਭੁੱਲਾਂ ਹੋਣੀਆਂ, ਜੋ ਕਿ ਸੁਭਾਵਿਕ ਹਨ। ਟਾਈਪ ਦੇ ਅੱਖਰਾਂ ਵਿੱਚ ਪਹਿਲਾਂ ਛਪਾਈ ਮੌਕੇ ਕਈ ਲਗ-ਮਾਤ੍ਰਾਂ ਤੇ ਅੱਖਰ ਟੁੱਟ ਜਾਂਦੇ ਸਨ ਜਾਂ ਡਿੱਗ ਪੈਂਦੇ ਸਨ। ਪਰ, ਜਦੋਂ ਸੰਨ ੧੯੫੨ ਵਿੱਚ ਸ਼੍ਰੋਮਣੀ ਕਮੇਟੀ ਨੇ ਪਹਿਲੀ ਵਾਰ ਬਲਾਕ ਬਣਵਾ ਕੇ ਬੀੜਾਂ ਦੀ ਛਪਾਈ ਸ਼ੁਰੂ ਕਰਵਾਈ ਤਾਂ ਸੰਭਾਵਨਾ ਬਹੁਤ ਘੱਟ ਗਈ। ਹੁਣ ਦੀ ਪ੍ਰਿੰਟਿੰਗ ਪ੍ਰੈਸ ਵਿੱਚ ਤਾਂ ਫੋਟੋ ਕਾਪੀ ਹੁੰਦੀ ਹੈ, ਇਸ ਲਈ ਜੋ ਲਿਖਤ ਹੈ ਉਹੀ ਛਪਣੀ ਹੈ, ਕਿਸੇ ਅਦਲਾ-ਬਦਲੀ ਦੀ ਸੰਭਾਵਨਾ ਬਿਲਕੁਲ ਨਹੀਂ। ਪਰ, ਅਜੇ ਵੀ ਕੋਈ ਦਾਅਵਾ ਨਹੀਂ ਕੀਤਾ ਜਾ ਸਕਦਾ, ਕਿਉਂਕਿ ਇੱਕ ਤਾਂ ਜੇ ਉਸ ਤੋਂ ਪਹਿਲਾਂ ਹੋਈਆਂ ਭੁੱਲਾਂ ਨੂੰ ਨਾ ਸੁਧਾਰਿਆ ਤਾਂ ਭੁੱਲਾਂ ਦੀ ਨਿਰੰਤਰਤਾ ਕਾਇਮ ਰਹੇਗੀ। ਦੂਜੇ, ਜਦੋਂ ਵੀ ਕੋਈ ਵਿਅਕਤੀ ਨਵੇਂ ਸਿਰਿਓਂ ਕੰਪਿਊਟਰੀ ਟਾਈਪ ਕਰੇਗਾ, ਉਸ ਵੇਲੇ ਵੀ ਕਿਸੇ ਭੁੱਲ ਦੀ ਸੰਭਾਵਨਾ ਬਣੀ ਰਹੇਗੀ, ਜੋ ਕਿ ਹੋਣੀ ਸੁਭਾਵਿਕ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ "ਭੁਲਣ ਅੰਦਰਿ ਸਭੁ ਕੋ; ਅਭੁਲੁ ਗੁਰੂ

ਕਰਤਾਰੁ ॥" {ਪੰਨਾ ੬੧} ਅਥਵਾ "ਭੁਲਣ ਵਿਚਿ ਕੀਆ ਸਭੁ ਕੋਈ; ਕਰਤਾ ਆਪਿ ਨ ਭੁਲੈ ॥" {ਪੰਨਾ ੧੩੪੪} ਵਰਗੇ ਗੁਰਵਾਕ ਉਪਰੋਕਤ ਸੱਚ ਨੂੰ ਸੂਰਜਵਤ ਪ੍ਰਗਟਾਉਂਦੇ ਹਨ। ਸਤਿਗੁਰਾਂ ਨੇ "ਭੂਲ ਚੂਕ, ਤੇਰੈ ਦਰਬਾਰਿ ॥" {ਪੰਨਾ ੧੩੩੦} ਕਹਿੰਦਿਆਂ ਭਾਵੇਂ ਇਹ ਵੀ ਮੰਨਿਆ ਹੈ ਕਿ ਅਸਲ ਭੁੱਲ-ਚੁੱਕ ਉਹੀ ਹੈ, ਜੋ ਮਾਲਕ ਪ੍ਰਭੂ ਜੀ ਦੇ ਦਰਬਾਰ ਵਿੱਚ ਮੰਨੀ ਜਾਂਦੀ ਹੈ। ਪਰ, ਫਿਰ ਵੀ ਵਿਅਕਤੀਗਤ ਰੂਪ ਵਿੱਚ ਉਨ੍ਹਾਂ ਨੇ ਸ੍ਰੀ ਅਕਾਲ-ਪੁਰਖ ਦੇ ਸਨਮੁਖ ਖ਼ੁਦ ਇਉਂ ਅਰਦਾਸ ਕੀਤੀ ਹੈ ਅਤੇ ਸਾਡੇ ਵਰਗੇ ਭੁੱਲੜ ਜੀਵਾਂ ਨੂੰ ਪ੍ਰੇਰਨਾ ਵੀ :

ਹਮ ਭੂਲ ਚੂਕ, ਗੁਰ ਕਿਰਪਾ ਧਾਰਹੁ; ਜਨ ਨਾਨਕ ਕੁਤਰੇ ਕਾਢੇ ॥
{ਗੁਰੂ ਗ੍ਰੰਥ ਸਾਹਿਬ-ਪੰ. ੧੭੧}

ਹਮ ਭੂਲਹ, ਤੁਮ ਸਦਾ ਅਭੂਲਾ; ਹਮ ਪਤਿਤ, ਤੁਮ ਪਤਿਤ ਉਧਰੀਆ ॥
{ਗੁਰੂ ਗ੍ਰੰਥ ਸਾਹਿਬ-ਪੰ. ੧੨੧੩}

ਸ੍ਰੀ ਕਰਤਾਰਪੁਰੀ ਬੀੜ ਦੇ ਲੇਖਕ ਤਾਂ ਥਾਂ ਥਾਂ ਭੁੱਲਾਂ ਕਰਦੇ ਹਨ। ਪਾਵਨ ਬੀੜ ਦੇ 'ਜਪੁ' ਵਾਲੇ ਪਹਿਲੇ ਪਤਰੇ 'ਤੇ ਪਹਿਲੇ ਸਲੋਕ ਦਾ ਗਿਣਤੀ ਅੰਕ ॥੧॥ ਹੀ ਛੁੱਟਿਆ ਹੋਇਆ ਹੈ। ਜਦ ਕਿ ਸਲੋਕ ਦੀਆਂ ਇਨ੍ਹਾਂ ਦੋ ਤੁਕਾਂ ਲਈ ਸਜਾਵਟ ਵਾਲੀ ਵਿਸ਼ੇਸ਼ ਡੱਬੀ ਬਣਾਈ ਹੋਈ ਹੈ। ਭਿੰਡਰਾਂਵਾਲੇ ਜਥੇ ਦੀਆਂ ਦੋਵੇਂ ਪੁਸਤਕਾਂ *ਗੁਰਬਾਣੀ ਪਾਠ ਦਰਸ਼ਨ* ਅਤੇ *ਗੁਰਬਾਣੀ ਪਾਠ ਦਰਪਣ* ਵੀ ਇਸ ਉਕਾਈ ਦੀ ਪੁਸ਼ਟੀ ਕਰਦੀਆਂ ਹਨ। ਜਪੁ ਦੀ ਦੂਜੀ ਪਉੜੀ ਦੀ ਤੁਕ "ਹੁਕਮੀ ਉਤਮੁ ਨੀਚੁ..." ਤੋਂ ਚਿੱਟੇ ਰੰਗ ਨਾਲ ਕੁਝ ਮਿਟਾਉਣ ਪਿੱਛੋਂ ਲਿਖਾਰੀ ਤੇ ਕਲਮ ਬਦਲਦੀ ਹੈ। ਉਹ ਇਸੇ ਤੁਕ ਦੇ ਦੂਜੇ ਅੱਧ ਵਾਲੇ ਤੁਕਾਂਤ ਵਿੱਚੋਂ 'ਸੁਖ' ਪਦ ਦਾ 'ਖ' ਅੱਖਰ ਲਿਖਣਾ ਭੁੱਲ ਜਾਂਦਾ ਹੈ। ਤੁਕ ਦੀ ਉਪਰਲੀ ਵਿਥ ਵਿੱਚ ਪੀਲੇ ਰੰਗ ਦੀ ਹੜਤਾਲ ਫੇਰ ਕੇ ਥਾਂ ਬਣਾਉਂਦਾ ਤੇ ਫਿਰ ਉੱਥੇ 'ਸੁਖ' ਪਦ ਦਾ ਛੁੱਟਿਆ ਹੋਇਆ 'ਖ' ਅੱਖਰ ਲਿਖਦਾ ਹੈ।

ਕਈ ਥਾਈਂ ਪੂਰਾ ਸਲੋਕ ਤੇ ਸ਼ਬਦਾਂ ਵਿੱਚੋਂ ਪਦੇ ਹੀ ਛੁੱਟੇ ਹੋਏ ਹਨ, ਜਿਹੜੇ ਫਿਰ ਸੁਧਾਈ ਮੌਕੇ ਹਾਸ਼ੀਏ ਵਿੱਚ ਲਿਖੇ ਹੋਏ ਹਨ। ਜਿਵੇਂ ਪਤਰਾ ਨੰ. ੧੫੫ (ਨਵਾਂ ਹਾਸ਼ੀਆ ਬਣਾ ਕੇ ਪਿੰਨ ਨਾਲ ਪਤਰਾ ਅੰਕ ਲਿਖਿਆ ਹੈ) ਉੱਤੇ ਮਾਝ ਕੀ ਵਾਰ ਦੀ ਪਹਿਲੀ ਪਉੜੀ ਨਾਲ ਮ: ੧ ਦਾ ਪੰਜ ਤੁਕਾ ਤੀਜਾ ਸਲੋਕ ਪੂਰਾ ਹੀ ਛੁੱਟ ਜਾਂਦਾ ਹੈ, ਜਿਹੜਾ ਕਿਸੇ ਹੋਰ ਲਿਖਾਰੀ ਨੇ ਹਾਸ਼ੀਏ ਵਿੱਚ ਟੇਡਾ ਕਰ ਕੇ ਲੇਟਵੇਂ ਰੁਖ਼ ਲਿਖਿਆ ਹੈ। ਇਸ ਪਤਰੇ ਦੇ ਹੀ ਉੱਪਰ ਵਾਰ ਦੀ ਧੁਨੀ ਵੀ ਸਿਰਲੇਖ ਅਤੇ ਸਲੋਕ ਲਿਖਣ ਉਪਰੰਤ ਦੋ ਪਾਲਾਂ ਦੇ ਵਿਚਕਾਰ ਕਿਸੇ ਬਰੀਕ ਕਲਮ ਨਾਲ ਖਸੋੜ ਕੇ ਲਿਖੀ ਹੈ। ਵਾਰ ਦੇ ਸਿਰਲੇਖ ਦਾ ਲਿਖਾਰੀ ਪਹਿਲਾਂ

ਆਦਿ ਮੰਗਲ ਸੰਪੂਰਨ ਲਿਖਣਾ ਚਾਹੁੰਦਾ ਸੀ, ਪਰ ਜਦੋਂ ਵੇਖਿਆ ਕਿ ਹੇਠਾਂ ਤੁਕਾਂ ਲਿਖਣ ਕਰ ਕੇ ਥਾਂ ਥੋੜੀ ਹੈ ਤਾਂ ਹੜਤਾਲ ਫੇਰ ਕੇ "ਕਰਤਾਪੁਰਖੁ" ਦੇ ਜੋੜੇ ਪਿੱਛੋਂ ਗੁਰਪ੍ਰਸਾਦਿ ॥ ਲਿਖ ਕੇ ਸਾਰਿਆ ਹੈ। ਸਪੱਸ਼ਟ ਹੈ ਕਿ ਧੁਨੀ ਤੇ ਅਧੂਰਾ ਮੰਗਲ ਬਾਕੀ ਦੀ ਲਿਖਤ ਪਿੱਛੋਂ ਲਿਖਿਆ ਹੈ। ਇਸ ਪ੍ਰਕਾਰ ਹੀ ਬਾਕੀ ਮੰਗਲਾਂ ਦੀ ਅਦਲਾ-ਬਦਲੀ ਹੋਈ ਹੈ। ਇਵੇਂ ਹੀ ਪਤਰਾ ਨੰ. ੨੬੬ ਉੱਤੇ ਭਗਤ ਕਬੀਰ ਜੀ ਦੇ ਸ਼ਬਦ "ਗਉੜੀ ਭੀ ਸੋਰਠਿ ਭੀ ॥ ਰੇ ਜੀਅ ਨਿਲਜ..." ਵਿੱਚੋਂ ਦੂਜਾ ਤੇ ਚੌਥਾ ਪਦਾ ਛੁੱਟ ਗਏ ਹਨ, ਜਿਨ੍ਹਾਂ ਨੂੰ ਫਿਰ ਸੁਧਾਈ ਮੌਕੇ ਹਾਸ਼ੀਏ ਵਿੱਚ ਲਿਖਿਆ ਗਿਆ ਹੈ।

{ਵੇਖੋ ! ਕਰਤਾਰਪੁਰੀ ਬੀੜ ਵਾਲੇ 'ਜਪੁ' ਦੇ ਆਰੰਭਕ ਪਤਰੇ ਦੀ ਭੁੱਲ : ਚਿਤ੍ਰ ਨੰ. ੪-੧ ; ਕਰਤਾਰਪੁਰੀ ਬੀੜ ਦੇ ਪਤਰਾ ੧੫੫ ਦੀ ਭੁੱਲ : ਚਿਤ੍ਰ ਨੰ. ੪-੨; ਕਰਤਾਰਪੁਰੀ ਬੀੜ ਦੇ ਪਤਰਾ ੨੬੬ ਦੀ ਭੁੱਲ : ਚਿਤ੍ਰ ਨੰ. ੩}

ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਬੀੜ, ਜੋ ਹੁਣ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖ਼ਾਨੇ ਵਿੱਚ ਸੰਭਾਲੀ ਹੋਈ ਹੈ। ਕਾਰਨ ਹੈ ਕਿ ਬਾਬਾ ਸ਼ਾਮ ਸਿੰਘ ਦੇ ਡੇਰੇ ਵਿੱਚ ਉਸ ਦੀ ਮੁਰੰਮਤ ਕਰਨ ਉਪਰੰਤ ਸੋਨੇ ਦੇ ਪਤਰੇ ਦੀ ਜਿਲਦ ਚਾੜ੍ਹ ਦਿੱਤੀ ਗਈ ਹੈ। ਉਸ ਦੇ ਫਟੇ ਪੁਰਾਣੇ ਪਤਰਿਆਂ ਦੀ ਥਾਂ ਨਵੇਂ ਪਤਰੇ ਤੇ ਚੇਪੀਆਂ ਲਗਾ ਕੇ ਲਿਖਤ ਦਾ ਅਧੂਰਾ-ਪਨ ਵੀ ਦੂਰ ਕਰਨ ਦਾ ਯਤਨ ਕੀਤਾ ਜਾਪਦਾ ਹੈ। ਨਵੇਂ ਲਿਖਾਰੀ ਦੀ ਲਿਖਤ ਵੀ ਸੁੰਦਰ ਹੈ, ਪਰ ਵੇਖਣ ਵਿੱਚ ਆਉਂਦਾ ਹੈ ਕਿ ਕਈ ਥਾਈਂ ਉਸ ਪਾਸੋਂ ਵੀ ਭੁੱਲਾਂ ਹੋਈਆਂ ਹਨ।

ਜਿਵੇਂ ਪਾਵਨ ਬੀੜ ਦੇ ਪਤਰਾ ਨੰ. ੩੫੪ ਉੱਤੇ ਰਾਗੁ ਧਨਾਸਰੀ ਦੀ ਭਗਤ-ਬਾਣੀ ਅੰਦਰਲੇ ਭਗਤ ਸ੍ਰੀ ਸੈਣ ਜੀ ਦੇ ਸ਼ਬਦ ਦਾ ਫਟਿਆ ਹਿੱਸਾ ਨਵੀਂ ਚੇਪੀ ਲਗਾ ਕੇ ਪੂਰਾ ਕੀਤਾ ਹੈ, ਪਰ ਨਵੇਂ ਲੇਖਕ ਨੇ 'ਕਮਲਾਪਾਤੀ' ਪਦ ਨੂੰ 'ਕਸਲਾਪਾਤੀ' ਬਣਾ ਦਿੱਤਾ ਹੈ। 'ਮ' ਅੱਖਰ ਦੀ ਥਾਂ ਭੁਲੇਖੇ ਨਾਲ 'ਸ' ਲਿਖ ਦਿੱਤਾ ਹੈ। ਇਸ ਪਾਵਨ ਬੀੜ ਵਿੱਚ ਸਭ ਥਾਈਂ ਰਾਗੁ ਦਾ ਨਾਂ 'ਗੋਡ' ਹੈ, ਜੋ ਕਿ ਸ਼ੁਧ ਹੈ। ਪਰ, ਨਵੇਂ ਲਿਖਾਰੀ ਨੇ ਦੋ ਥਾਈਂ 'ਗੋਂਡ' ਲਿਖ ਦਿੱਤਾ ਹੈ। ਭਾਵ, ਗੱਗੇ ਕਨੌੜਾ ਦੇ ਨਾਲ ਬਿੰਦੀ ਵਾਧੂ ਲਗਾ ਦਿੱਤੀ ਹੈ। ਇਸ ਪ੍ਰਕਾਰ ਸਾਰੇ ਪਾਠ-ਭੇਦ ਲੇਖਕਾਂ ਤੇ ਛਾਪਕਾਂ ਦੇ ਕਾਰਨ ਪੈਦਾ ਹੋਏ ਹਨ ਅਤੇ ਹੋ ਰਹੇ ਹਨ। ਸੁਨਹਿਰੀ ਬੀੜ ਦੇ ਹੇਠਲੇ ਚਿਤ੍ਰਾਂ ਤੋਂ ਇਹ ਭੁੱਲਾਂ ਸਾਫ਼ ਤੇ ਸਪੱਸ਼ਟ ਦਿਸਦੀਆਂ ਹਨ :

{ਵੇਖੋ ! ਸੁਨਹਿਰੀ ਬੀੜ ਪਤਰਾ ੩੫੪ : ਚਿਤ੍ਰ ਨੰ. ੪-੪; ਸੁਨਹਿਰੀ ਬੀੜ ਪਤਰਾ ੪੩੯ : ਚਿਤ੍ਰ ਨੰ. ੪-੫}

ਸ਼੍ਰੋਮਣੀ ਕਮੇਟੀ ਨੇ ਸੰਨ ੧੯੫੨ ਤੋਂ ਪਾਵਨ ਬੀੜਾਂ ਦੇ ਸ਼ੁਧ-ਛਾਪਣ ਦੀ ਜ਼ਿੰਮੇਵਾਰੀ ਲਈ ਹੈ। ੨੦ ਜੂਨ ਸੰਨ ੨੦੦੮ ਵਿੱਚ ਪੰਜਾਬ ਸਰਕਾਰ ਦੇ ਇੱਕ ਨੋਟੀਫ਼ੀਕੇਸ਼ਨ ਰਾਹੀਂ ਪੰਥ ਦੀ ਇਸ ਸ਼੍ਰੋਮਣੀ ਜਮਾਤ ਨੇ ਭਾਵੇਂ ਇਹ ਹੱਕ ਪ੍ਰਾਪਤ ਕਰ ਲਿਆ ਹੈ ਕਿ ਪੰਜਾਬ ਵਿੱਚ ਉਸ ਤੋਂ ਬਗ਼ੈਰ ਕੋਈ ਹੋਰ ਬੀੜ ਦੀ ਛਪਾਈ ਨਹੀਂ ਕਰ ਸਕਦਾ; ਪਰ ਅਫ਼ਸੋਸ ! ਕਿ ਉਸ ਦਾ ਵਧੇਰੇ ਧਿਆਨ ਕਾਬਜ਼ ਧਿਰ ਨੂੰ ਰਾਜਨੀਤਕ ਸੱਤਾ ਵਿੱਚ ਰੱਖਣਾ ਹੈ, ਨਾ ਕਿ ਗੁਰਬਾਣੀ ਦੇ ਸ਼ੁਧਤਾ ਸਹਿਤ ਪ੍ਰਚਾਰ ਤੇ ਪ੍ਰਸਾਰ ਵੱਲ। ਗੁਰਬਾਣੀ ਦੀ ਛਪਾਈ ਨੂੰ ਅਣਗੌਲਿਆਂ ਕਰਨ ਸੰਬੰਧੀ ਮੇਰੇ ਪਾਸ ਜਥੇਦਾਰ ਵੇਦਾਂਤੀ ਜੀ ਦੀ ਇੱਕ ਅਫ਼ਸੋਸ ਭਰੀ ਵੀਡੀਓ ਵੀ ਉਪਲਬਧ ਹੈ।

ਪਾਵਨ ਬੀੜਾਂ ਤਾਂ ਅਕਾਰ ਪੱਖੋਂ ਵੀ ਵੱਡੀਆਂ ਹਨ, 'ਸਿੱਖ ਰਹਿਤ ਮਰਯਾਦਾ' ਕੇਵਲ ਕੁਝ ਪੰਨਿਆਂ ਦਾ ਕਿਤਾਬਚਾ ਹੈ, ਉਸ ਵਿੱਚ ਵੀ ਛਪਾਈ ਦੀਆਂ ਕਈ ਭੁੱਲਾਂ ਰੜਕਦੀਆਂ ਹਨ। ਜਿਵੇਂ 'ਅੰਮ੍ਰਿਤ ਸੰਸਕਾਰ' ਦੇ ਲੇਖ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਗੁਰਬਾਣੀ ਦੇ ਪ੍ਰਮਾਣ ਵਜੋਂ ਲਿਖੀ "ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥" {ਪੰਨਾ ੯੪੦} ਤੁਕ ਵਿੱਚ 'ਗਵਨੁ' ਪਦ ਔਂਕੜ ਰਹਿਤ 'ਗਵਨ' ਛਪ ਰਿਹਾ ਹੈ। ਗਿ. ਭਰਪੂਰ ਸਿੰਘ ਜੀ ਅਤੇ ਮਰਹੂਮ ਜਥੇਦਾਰ ਗਿ. ਵੇਦਾਂਤੀ ਜੀ ਨੇ ਗੁਰਬਾਣੀ ਦੀ ਇਸ ਭੁੱਲ ਨੂੰ ਕਈ ਜ਼ਿੰਮੇਵਾਰ ਵਿਅਕਤੀਆਂ ਦੇ ਧਿਆਨ ਵਿੱਚ ਲਿਆਂਦਾ ਸੀ, ਪਰ ਫਿਰ ਵੀ ਉਸ ਵਿੱਚ ਕੋਈ ਸੁਧਾਰ ਨਹੀਂ ਹੋਇਆ।

ਜਥਾ ਭਿੰਡਰਾਂ ਦੇ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੀ ਪੁਸਤਕ *ਗੁਰਬਾਣੀ ਪਾਠ ਦਰਸ਼ਨ* ਪਿਛਲੇ ੬੨ ਸਾਲ ਤੋਂ ਛਪ ਰਹੀ ਹੈ। ਉਸ ਦਾ ਮੁਖ ਮਕਸਦ ਗੁਰਬਾਣੀ ਦੇ ਪਾਠਕਾਂ ਨੂੰ ਗੁਰਬਾਣੀ ਦੇ ਅੱਖਰੀ ਸ਼ੁਧ ਸਰੂਪ ਨੂੰ ਪ੍ਰਗਟਾਉਣਾ ਅਤੇ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਅਨੁਸਾਰ ਵਿਸ਼ਰਾਮਾਂ ਸਹਿਤ ਸ਼ੁਧ ਉਚਾਰਣ ਸਮਝਾਉਣਾ ਹੈ। ਉਸ ਦੀ ਜਿਲਦ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਪਾਵਨ ਤੁਕ ਇਉਂ ਸ਼ੋਭਨੀਕ ਹੋ ਰਹੀ ਹੈ- "ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥" {ਪੰਨਾ ੬੭} ਪ੍ਰੰਤੂ ਇਹੀ ਤੁਕ ਅੰਦਰਲੇ ਸਰਵਰਕ 'ਤੇ ਇਉਂ ਲਿਖੀ ਹੋਈ ਹੈ-"ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ ॥" ਇਨ੍ਹਾਂ ਤੁਕਾਂ ਦਾ ਵੇਰਵਾ ਦੇਣ ਦਾ ਮਨੋਰਥ ਹੈ ਕਿ ਉਪਰੋਕਤ ਤੁਕ ਵਿੱਚ ਜਿਲਦ ਉੱਤੇ 'ਆਏ' ਪਦ ਠੀਕ ਲਿਖਿਆ ਹੈ, ਪਰ ਅੰਦਰਵਾਰ ਤੁਕਾਂਤ 'ਆਏ' ਦੀ ਥਾਂ 'ਆਇ' ਛਪ ਰਿਹਾ ਹੈ। ਜਾਪਦਾ ਹੈ ਕਿ ਇਹ ਲਿਖਾਰੀ ਦੀ ਭੁੱਲ ਹੈ ਜਾਂ ਪ੍ਰਿੰਟਿੰਗ ਪ੍ਰੈਸ ਵਾਲੇ ਦੀ।

ਇਸ ਤਰ੍ਹਾਂ ਜੁਗਿੰਦਰ ਸਿੰਘ ਤਲਵਾੜਾ ਜੀ ਗੁਰਬਾਣੀ ਦੀ ਲਿਖਤ-ਸ਼ੈਲੀ

ਅਥਵਾ ਲਗ-ਮਾਤ੍ਰੀ ਨਿਯਮਾਵਲੀ ਦੀ ਸੋਝੀ ਪੱਖੋਂ ਆਪਣੇ ਯੁਗ ਦੇ ਸਭ ਤੋਂ ਪ੍ਰਬੁੱਧ ਵਿਦਵਾਨ ਮੰਨੇ ਜਾਂਦੇ ਹਨ। ਜਦੋਂ ਉਨ੍ਹਾਂ ਦੀ ਨਿਤਨੇਮ ਸਟੀਕ ਪਹਿਲੀ ਵਾਰ ਛਪੀ ਤਾਂ ਉਸ ਵਿੱਚ 'ਸੋਹਿਲਾ' ਨਾਮਕ ਬਾਣੀ ਅੰਦਰਲੇ ਸ਼ਬਦ ਦੀ ਤੁਕ "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਣੇ... ॥" ਵਿਚਲੇ 'ਦੀਪਕ' ਪਦ ਨੂੰ ਔਂਕੜ ਬੇਲੋੜਾ ਹੀ ਲੱਗ ਗਿਆ, ਜਿਸ ਨੇ ਬਹੁ-ਵਚਨੀ ਪਦ 'ਦੀਪਕ' ਨੂੰ 'ਦੀਪਕੁ' ਬਣਾ ਕੇ ਇੱਕ-ਵਚਨ ਨਾਂਵ ਪੁਲਿੰਗ ਵਿੱਚ ਬਦਲ ਦਿੱਤਾ। ਇਸ ਅਣਗਹਿਲੀ ਕਾਰਨ ਹੀ ਪਾਠ-ਭੇਦਾਂ ਦੀ ਗਿਣਤੀ ਦਿਨ-ਬ-ਦਿਨ ਵੱਧਦੀ ਜਾ ਰਹੀ ਹੈ।

ਦੂਜੇ ਸਨ, ਗੁਰੂ-ਦੋਖੀ ਕੂੜੇ ਲੋਕ ਜੋ ਗੁਰੂ-ਕਾਲ ਤੋਂ ਹੀ ਗੁਰਬਾਣੀ ਦੇ ਸੱਚ ਵਿੱਚ ਆਪਣੇ ਕਾਵਿ-ਰੂਪ ਕੱਚ-ਪਿੱਚ ਨੂੰ ਮਿਲਾ ਕੇ ਵਿਗਾੜਨ ਤੇ ਮਿਲਗੋਭਾ ਕਰਨ ਲਈ ਵੀ ਸਰਗਰਮ ਹੋ ਗਏ ਸਨ, ਭਾਵੇਂ ਕਿ ਝਖਾਂ ਮਾਰਨ ਵਾਲੇ ਐਸੇ ਮਾਇਆਵੀ ਕੂੜਿਆਰਾਂ ਦੇ ਅੰਤ ਨੂੰ ਸਦਾ ਹੀ ਪਾਜ ਖੁੱਲ੍ਹਦੇ ਰਹੇ ਹਨ। ਸਤਿਗੁਰੂ ਜੀ ਬਰਾਬਰੀ ਕਰਨ ਵਾਲਿਆਂ ਨੂੰ 'ਮੂੰਹ ਦੀ ਹੀ ਖਾਣੀ' ਪੈਂਦੀ ਰਹੀ ਹੈ। ਇਸ ਦਾ ਮੁਖ ਕਾਰਨ ਸੀ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਦੁਆਰਾ ਗੁਰਦੁਆਰਾ ਸ੍ਰੀ ਰਾਮਸਰ ਦੇ ਸਥਾਨ 'ਤੇ ਸ੍ਰੀ ਅੰਮ੍ਰਿਤਸਰ ਵਿਖੇ ਆਪਣੇ ਸਮੇਤ ਪੰਜ ਗੁਰੂ ਸਾਹਿਬਾਨ ਅਤੇ ਗੁਰੂ ਨਾਨਕ ਸਾਹਿਬ ਜੀ ਦੁਆਰਾ ਇਕੱਤ੍ਰ ਕੀਤੀ ਸਾਰੀ ਭਗਤ-ਬਾਣੀ ਨੂੰ ਭਾਈ ਗੁਰਦਾਸ ਜੀ ਰਾਹੀਂ ਸੰਪਾਦਿਤ ਕਰ ਕੇ 'ਪੋਥੀ' ਸਾਹਿਬ ਦੇ ਰੂਪ ਵਿੱਚ ਖ਼ਾਸ ਕਿਸਮ ਦੇ ਅੰਕ-ਵਿਧਾਨ ਰਾਹੀਂ ਮੁੰਦਾਵਣੀ ਲਿਖ ਕੇ ਮੁੰਦਣਾ। ਕਾਰਨ ਹੈ ਕਿ ਅਜਿਹਾ ਹੋਣ ਨਾਲ ਸਹੰਸਰ ਰਾਮ (ਭੱਲਾ) ਅਤੇ ਮਿਹਰਬਾਨ (ਸੋਢੀ) ਵਰਗਿਆਂ ਦੀਆਂ ਮੂਲ-ਮੰਤ੍ਰ ਨੂੰ ਵਿਗਾੜਨ ਤੇ ਸੁਖਮਨੀ ਸਾਹਿਬ ਦੇ ਬਰਾਬਰ 'ਸੁਖਮਨੀ ਸਹੰਸਰਨਾਮਾ' ਤੇ 'ਸੁਖਮਨਾ' ਆਦਿਕ ਕਾਵਿ-ਰੂਪ ਕੱਚੀਆਂ ਰਚਨਾਵਾਂ ਸਿੱਖ ਸੰਗਤ ਵਿੱਚ ਸਦਾ ਲਈ ਅਪ੍ਰਵਾਨ ਹੋ ਗਈਆਂ। ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਦਾ ਹੇਠ ਲਿਖਿਆ ਗੁਰਬਾਣੀ ਰੂਪ ਕਥਨ ਇਸ ਹਕੀਕਤ ਦਾ ਅਕੱਟ ਪ੍ਰਮਾਣ ਹੈ :

> ਸਤਿਗੁਰ ਕੀ ਰੀਸੈ, ਹੋਰਿ ਕਚੁ ਪਿਚੁ ਬੋਲਦੇ;
> ਸੇ ਕੂੜਿਆਰ, ਕੂੜੇ ਝੜਿ ਪੜੀਐ ॥
> ਓਨ੍ਹਾ ਅੰਦਰਿ ਹੋਰੁ, ਮੁਖਿ ਹੋਰੁ ਹੈ;
> ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥

{ਗੁਰੂ ਗ੍ਰੰਥ ਸਾਹਿਬ-ਪੰ. ੩੦੪}

ਅਜਿਹੇ ਗੁਰੂ ਦੋਖੀਆਂ ਨੂੰ ਤਿੰਨ ਭਾਗਾਂ ਵਿੱਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ, ਜਿਨ੍ਹਾਂ ਨੂੰ ਗੁਰਮਤਿ ਵਿਚਾਰਧਾਰਾ ਦੀ ਨਿਰੋਲਤਾ ਤੇ ਨਿਰਾਲਾਪਨ ਨਹੀਂ ਸੀ ਸੁਖਾਂਦਾ। ਇਨ੍ਹਾਂ ਵਿੱਚ ਪ੍ਰਮੁਖ ਸੀ ਮਜ਼ਹਬੀ ਸੰਪ੍ਰਦਾਇਕਤਾ ਦੀ

ਪੈਦਾਇਸ਼ ਉਹ ਸਾਰਾ ਪੁਜਾਰੀ ਵਰਗ, ਜਿਨ੍ਹਾਂ ਦੇ ਦੋਗਲੇ ਕਿਰਦਾਰ ਪ੍ਰਤੀ ਗੁਰੂ ਨਾਨਕ ਸਾਹਿਬ ਜੀ ਨੇ ਹੇਠ ਲਿਖੇ ਕ੍ਰਾਂਤੀਕਾਰੀ ਤੇ ਬੇਬਾਕ ਬਚਨ ਕੀਤੇ ਸਨ :

ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥

{ਗੁਰੂ ਗ੍ਰੰਥ ਸਾਹਿਬ-ਪੰ. ੬੬੨}

'ਕਾਦੀ' ਲਫ਼ਜ਼ ਮੁਤੱਸਬੀ ਮੁਸਲਮਾਨ ਕਿੱਤਾਕਾਰ ਕਾਤਿਬਾਂ ਦਾ ਵੀ ਪ੍ਰਤੀਕ ਹੈ। ਅਜਿਹੇ ਲਿਖਾਰੀਆਂ 'ਚੋਂ ਸਭ ਤੋਂ ਵਧੇਰੇ ਸਨ ਉਹ ਬ੍ਰਾਹਮਣ, ਜਿਨ੍ਹਾਂ ਨੇ ਮਨੂੰਵਾਦੀ ਨੀਤੀ ਤਹਿਤ ਬਾਕੀ ਸਮਾਜ ਕੋਲੋਂ ਵਿਦਿਆ ਪੜ੍ਹਨ ਦਾ ਅਧਿਕਾਰ ਖੋਹ ਕੇ ਅਨਪੜ੍ਹਤਾ ਦੀ ਖੱਡ ਵਿੱਚ ਸੁੱਟਿਆ ਹੋਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਬਿਪਰਵਾਦ ਦੀ ਖ਼ਿਲਾਫ਼ਤ ਭਗਤ ਕਬੀਰ ਸਾਹਿਬ ਜੀ ਦੀ ਬਾਣੀ ਵਿੱਚੋਂ ਸਭ ਤੋਂ ਵਧੇਰੇ ਮਿਲਦੀ ਹੈ। ਉਨ੍ਹਾਂ ਤਾਂ ਐਥੋਂ ਤਕ ਬੋਲਿਆ - ਹੇ ਬ੍ਰਾਹਮਣ! ਜੇ ਤੂੰ ਆਪਣੇ ਆਪ ਨੂੰ ਇਸ ਲਈ ਬ੍ਰਾਹਮਣ ਮੰਨਦਾ ਹੈਂ ਕਿ ਤੂੰ ਬ੍ਰਾਹਮਣੀ ਦੇ ਪੇਟੋਂ ਜੰਮਿਆ ਹੈ, ਤਾਂ ਕਿਸੇ ਹੋਰ ਰਸਤੇ ਪੈਦਾ ਕਿਉਂ ਨਹੀਂ ਹੋਇਆ ? "ਜਉ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥" {ਪੰਨਾ ੩੨੪} ਭਗਤ ਜੀ ਦੀ ਇਸ ਬੇਬਾਕ ਖ਼ਿਲਾਫ਼ਤ ਨੂੰ ਹਾਰਦਿਕ ਅਪਣੱਤ ਵਿੱਚ ਬਦਲਣ ਲਈ ਕਿਸੇ ਸਾਜ਼ਸ਼ੀ ਬ੍ਰਾਹਮਣ ਨੇ ਭਗਤ ਜੀ ਦੇ ਵਾਕ "ਕਾਹੇ ਰੇ ਬਾਮ੍ਹਨ ਹਰਿ ਨ ਕਹਹਿ ॥" ਨੂੰ ਬਦਲ ਕੇ "ਕਾਹੇ ਮੇਰੇ ਬਾਮ੍ਹਨ... ॥" {ਪੰਨਾ ੯੭੦} ਬਣਾ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਹੁਣ ਇਹ ਬਦਲਿਆ ਪਾਠ ਹੀ ਛਪ ਰਿਹਾ ਹੈ। ਅਜਿਹਾ ਵੀ ਨਹੀਂ ਮੰਨਿਆ ਜਾ ਸਕਦਾ ਕਿ ਐਸੇ ਕਾਤਿਬਾਂ 'ਚੋਂ ਕੋਈ ਵੀ ਸ਼ਰਧਾਲੂ ਨਾ ਹੋਵੇ। ਭਾਵ, ਕੁਝ ਸ਼ਰਧਾਲੂ ਵੀ ਸਨ। ਇਹ ਸੱਚ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਮੌਜੂਦ ਨੌਵੇਂ ਤੇ ਦਸਵੇਂ ਪਾਤਸ਼ਾਹ ਦੇ ਲਿਖਾਰੀ ਭਾਈ ਰਾਮਰਾਇ ਵਾਲੀ ਸੰਮਤ ੧੭੪੯ (ਸੰਨ ੧੬੯੨) ਨੂੰ ਲਿਖੀ ਹੋਈ ਬੀੜ ਤੋਂ ਸਹਿਜੇ ਹੀ ਸਮਝਿਆ ਜਾ ਸਕਦਾ ਹੈ। ਇਸ ਬੀੜ ਦੇ ਪਤਰਾ ੧੦੨੭ 'ਤੇ ਦਿੱਤੀ ਹੇਠ ਲਿਖੀ ਵਿਸ਼ੇਸ਼ ਟੂਕ ਵਿੱਚ ਕਾਤਿਬ 'ਜਗਨੇ ਬ੍ਰਾਹਮਣ' ਤੇ ਪ੍ਰਸਿੱਧ ਹਿੰਦੂ ਤੀਰਥ ਪੁਹਕਰ (ਪੁਸ਼ਕਰ) ਵਾਲੇ ਕਿਸੇ ਗ੍ਰੰਥ ਦਾ ਵੀ ਹਵਾਲਾ ਹੈ :

**'ਏਹੁ ਗਿਰੰਥ ਫਤੇਚੰਦ ਕੇ ਗਿਰੰਥ ਕਾ ਨਕਲੁ, ਫਤੇ ਚੰਦ ਕਾ ਗਰੰਥ ਪੁਹਕਰ ਕੇ ਗਿਰੰਥ ਕਾ ਨਕਲੁ। ਪੁਹਕਰ ਦਾ ਗ੍ਰੰਥ ਵਡੇ ਗਿਰੰਥ ਨਾਲ ਸੋਧਿਆ ਹੈ, ਪੰਜਵੇ ਮਹਲ ਗੁਰਦਾਸ ਭਲੇ ਪਾਸਹੁੰ ਲਿਖਵਾਇਆ ਸੀ ਜੋ ਉਸੁ ਗਿਰੰਥ ਨਾਲਿ ਸੋਧੈ, ਸੋ ਗਿਰੰਥ ਸੁਧ ਹੋਵੈ, ਜੇ ਫੇਰਿ ਗਿਰੰਥ ਸੋਧਿਆ ਲੋੜੀਐ ਤਾਂ**

**ਜਗਨੇ ਬ੍ਰਾਹਮਣ ਦੇ ਗਿਰੰਥ ਨਾਲਿ ਸੁਧਿ ਕਰਿ ਲੈਇਓ। ਹੋਰਨਾ ਗਿਰੰਥਾਂ ਨਾਲਹੁ ਜਗਨੇ ਬ੍ਰਾਹਮਣ ਦਾ ਗਿਰੰਥ ਸੁਧ ਕੀਤਾ, ਪੁਹਕਰ ਕਾ ਗਿਰੰਥ ਜਗਨੇ ਦੇ ਗਿਰੰਥ ਨਾਲ ਸੁਧ ਕੀਆ ਹੈ।'**

ਇਸ ਬੀੜ ਦੇ ਕੁੱਲ ਪੱਤਰੇ ਹਨ ੧੦੩੫ ਅਤੇ ਅੰਤ 'ਤੇ ਲਿਖਾਰੀ ਬਾਰੇ ਨੋਟ ਇੰਵ ਹੈ :

**'ਲਿਖਤੰ ਗੁਲਾਮ ਖਾਨੇਜ਼ਾਦ ਸੰਗਤ ਕਾ ਕੀਟ ਜੰਤੁ ਉਤਮ ਚੰਦ ਸੁਨਿਆਰ ਕਾ ਬੇਟਾ। ਰਾਮਰਾਇ ਸਿਖ ਫ਼ਕੀਰ ਗੁਰੂ ਪੂਰੇ ਕਾ, ਭੁਲੇ ਚੁਕੇ ਬਖਸਣਾ ਸੰਗਤ ਗੁਰੂ ਕਾ ਸਦਕਾ।'**

ਦੂਜੇ ਸਨ ਗੁਰੂ-ਵੰਸ਼ ਦੇ ਉਹ ਖੋਟੇ ਤੇ ਸੁਆਰਥੀ ਲੋਕ, ਜਿਹੜੇ ਗੁਰੂ ਨਾਨਕ-ਕਾਲ ਤੋਂ ਹੀ ਆਪਣੇ ਆਪ ਨੂੰ ਗੁਰੂ ਸਥਾਪਿਤ ਕਰਨ ਲਈ ਤਰਲੋ-ਮੱਛੀ ਹੋ ਰਹੇ ਸਨ। ਜੋ ਗੁਰੂ ਨਾਨਕ ਸਾਹਿਬ ਜੀ ਦੇ ਗੁਰਿਆਈ ਤਖ਼ਤ ਨੂੰ ਮਾਇਕ ਪੱਖੋਂ ਐਸ਼ੋ-ਇਸ਼ਰਤ ਦਾ ਸਾਧਨ ਮੰਨਦੇ ਸਨ। ਇਨ੍ਹਾਂ ਵਿੱਚੋਂ ਪ੍ਰਮੁਖ ਸਨ ਬਾਬਾ ਮੋਹਣ ਕੇ, ਮੀਣੇ (ਪ੍ਰਿਥੀਚੰਦੀਏ) ਅਤੇ ਧੀਰਮੱਲੀਏ ਅਤੇ ਮਸੰਦਾਂ ਦੀ ਸ਼੍ਰੇਣੀ 'ਚੋਂ ਨਿਰੰਜਨੀਏਂ (ਹਿੰਦਾਲੀਏ), ਜਿਨ੍ਹਾਂ ਨੇ ਆਪਣੇ ਸੁਆਰਥਾਂ ਪਿੱਛੇ ਗੁਰਬਾਣੀ ਤੇ ਗੁਰ-ਇਤਿਹਾਸ ਨੂੰ ਵਿਗਾੜਨ ਲਈ ਸਭ ਤੋਂ ਕੋਝੇ ਯਤਨ ਕੀਤੇ। ਜਥੇਦਾਰ ਵੇਦਾਂਤੀ ਜੀ ਮੁਤਾਬਿਕ ਇਨ੍ਹਾਂ ਨੇ ਭਾਈ ਗੁਰਦਾਸ ਜੀ ਵਾਲੀ ਅਸਲੀ ਪੋਥੀ ਦੇ ਪ੍ਰਚਾਰ ਨੂੰ ਰੋਕਣ ਤੇ ਗੁਰਬਾਣੀ ਦੀ ਅਦੁੱਤੀ ਨਿਯਮਾਵਲੀ ਨੂੰ ਵਿਗਾੜਨ ਦਾ ਧ੍ਰੋਹ ਵੀ ਕਮਾਇਆ।

ਇਨ੍ਹਾਂ ਨੇ ਹੀ ਪਦ ਅੱਖਰਾਂ ਦੇ ਪੈਰੀਂ ਹਾਲੰਤ ਤੇ ਸਿਰਲੇਖਾਂ ਵਿੱਚ ਲਟਕਵੇਂ ਅੰਕ ਪਾ ਕੇ ਗੁਰਬਾਣੀ ਪ੍ਰਤੀ ਭੰਬਲਭੂਸਾ ਪੈਦਾ ਕੀਤਾ। ਭਾਈ ਬਾਲੇ ਦੀ ਜਨਮਸਾਖੀ ਵਾਂਗ ਭਾਈ ਬੰਨੋ ਦੇ ਨਾਂ 'ਤੇ ਜਿਹੜੀ ਨਕਲੀ ਬੀੜ ਪ੍ਰਚਾਰੀ ਤੇ ਪ੍ਰਸਿੱਧ ਕੀਤੀ, ਉਸ ਵਿੱਚ ਕਈ ਕਿਸਮ ਦੀਆਂ ਵਾਧੂ ਰਚਨਾਵਾਂ ਰਲਾ ਦਿੱਤੀਆਂ। ਸ੍ਰੀ ਕਰਤਾਰਪੁਰ ਵਿਖੇ ਧੀਰਮੱਲੀਆਂ ਦਾ ਜਟਾਧਾਰੀ ਮੁਖੀ ਮਹੰਤ ਹੁਣ ਵੀ 'ਗੁਰੂ ਜੀ' ਅਖਵਾਉਂਦਾ ਹੈ। ਇਹੀ ਕਾਰਨ ਹੈ ਕਿ 'ਸਿੱਖ ਰਹਿਤ ਮਰਯਾਦਾ' ਦੀ ਪੰਥਕ ਰਹਿਣੀ ਵਿੱਚ ਮੀਣੇ, ਮਸੰਦ, ਧੀਰਮੱਲੀਏ ਤੇ ਰਾਮਰਾਈਆਂ ਨਾਲ ਵਰਤਣ ਤੋਂ ਵਰਜਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਮੁਖ ਮਕਸਦ ਤਾਂ ਸੰਸਾਰ ਭਰ ਦੇ ਮਾਨਵੀ ਭਾਈਚਾਰੇ ਦੀ ਕਲਿਆਣ ਹੈ, ਕਿਉਂਕਿ ਇਸ ਵਿੱਚ "ਭਰਮੇ ਭੂਲਾ ਫਿਰੈ ਸੰਸਾਰੁ" ਦੀ ਚਿੰਤਾ ਹੈ। "ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ॥" ਦੀ ਅਰਦਾਸ ਹੈ। "ਉਧਰਹਿ ਆਪਿ, ਤਰੈ ਸੰਸਾਰੁ॥" {ਪੰਨਾ

੧੯੫} ਦੀ ਪ੍ਰੇਰਨਾ ਅਤੇ ਰੱਬੀ ਨਾਮ ਦੇ ਬਾਣੀ ਰੂਪ ਆਤਮਿਕ ਭੋਜਨ ਪ੍ਰਤੀ "ਜੇ ਕੋ ਖਾਵੈ, ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥" ਦਾ ਸਰਬ-ਸਾਂਝਾ ਐਲਾਨ ਹੈ। ਇਸ ਦੀ ਸੰਪਾਦਨਾ ਦਾ ਮੁੱਢ ਵੀ ਗੁਰੂ ਨਾਨਕ ਸਾਹਿਬ ਆਪ ਹੀ ਬੰਨ੍ਹਿਆ, ਜਦੋਂ ਉਨ੍ਹਾਂ ਨੇ ਆਪਣੀ ਤੇ ਭਗਤ-ਬਾਣੀ ਦਾ ਸੰਗ੍ਰਹਿ ਰੂਪ ਪੋਥੀ ਤਿਆਰ ਕਰ ਕੇ ਆਪਣੇ ਦੁਆਰਾ ਥਾਪੇ ਗੁਰੂ ਅੰਗਦ ਸਾਹਿਬ ਨੂੰ ਸੌਂਪੀ।

ਪੁਰਾਤਨ ਜਨਮ ਸਾਖੀ ਦੀ ਪ੍ਰਸਿੱਧ ਟੂਕ "ਤਿਤੁ ਮਹਿਲ ਜੋ ਸਬਦੁ ਹੋਇਆ ਸੋ ਪੋਥੀ ਜੁਬਾਨਿ (ਜੋ ਬਾਨੀ) ਗੁਰੂ ਅੰਗਦ ਜੋਗ ਮਿਲੀ" ਅਤੇ ਗੁਰੂ ਰਾਮਦਾਸ ਦੇ ਪੋਤਰੇ 'ਮਿਹਰਵਾਨ' (ਸੰਨ ੧੫੮੧-੧੬੪੦) ਦੇ ਨਾਂ ਨਾਲ ਸੰਬੰਧਿਤ 'ਜਪੁ ਪਰਮਾਰਥ' ਦੇ ਬੋਲ "ਬਾਣੀ ਪਰਖਣ ਦੀ ਨਜਰ ਹੋਈਸੁ ॥ ਤਾਂ ਬਾਬੇ ਨਾਨਕ ਆਪਣਾ ਖਜਾਨਾ ਅੰਗਦ ਸਿਖ ਦੇ ਹਵਾਲੇ ਕੀਤਾ ॥" ਸਿੱਕੇਬੰਦ ਗਵਾਹੀਆਂ ਹਨ। ਕਾਰਨ ਹੈ ਕਿ ਇਹ ਦੋਵੇਂ ਰਚਨਾਵਾਂ ਗੁਰੂ ਅਰਜਨ ਸਾਹਿਬ ਦੇ ਨੇੜਲੇ ਸਮੇਂ ਦੀਆਂ ਹਨ।

ਗੁਰੂ ਅਮਰਦਾਸ ਜੀ ਦੇ ਪੜੋਤੇ ਬਾਬਾ ਸੁੰਦਰ ਜੀ ਦੇ ਬਚਨ "ਰਾਮਦਾਸ ਸੋਢੀ ਤਿਲਕੁ ਦੀਆ, ਗੁਰ ਸਬਦੁ ਸਚੁ ਨੀਸਾਣੁ ਜੀਉ ॥" {ਗੁਰੂ ਗ੍ਰੰਥ ਸਾਹਿਬ-ਪੰ. ੯੨੩} ਮੁਤਾਬਿਕ ਗੁਰੂ ਜੀ ਨੇ ਆਪਣੀ ਬਾਣੀ ਸਮੇਤ 'ਗੁਰ ਸਬਦ ਨੀਸਾਣੁ' ਦਾ ਉਪਰੋਕਤ ਸੱਚਾ ਖ਼ਜ਼ਾਨਾ ਗੁਰਿਆਈ ਦੇ ਤਿਲਕ ਰੂਪ ਵਿੱਚ ਗੁਰੂ ਰਾਮਦਾਸ ਜੀ ਨੂੰ ਬਖ਼ਸ਼ਿਸ਼ ਕੀਤਾ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਕਥਨ "ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥" {ਗੁਰੂ ਗ੍ਰੰਥ ਸਾਹਿਬ-ਪੰ. ੧੮੬} ਦੇ ਚਾਨਣ ਵਿੱਚ ਤਾਂ ਕੋਈ ਭੁਲੇਖਾ ਹੀ ਨਹੀਂ ਰਹਿ ਜਾਂਦਾ ਕਿ 'ਧੁਰ ਕੀ ਬਾਣੀ' ਦਾ ਉਪਰੋਕਤ ਸਾਰਾ ਖ਼ਜ਼ਾਨਾ ਉਨ੍ਹਾਂ ਨੂੰ ਪਿਤਾ ਗੁਰਦੇਵ ਜੀ ਤੋਂ ਵਿਰਾਸਤੀ ਰੂਪ ਵਿੱਚ ਪ੍ਰਾਪਤ ਹੋਇਆ। ਇਸ ਪ੍ਰਕਾਰ ਇਹ ਪੱਖ ਵੀ ਸਹਿਜੇ ਹੀ ਉਜਾਗਰ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਗੁਰੂ ਨਾਨਕ-ਜੋਤਿ-ਜੁਗਤਿ ਅਧੀਨ ਹੋਈ ਹੈ।

ਪਰ, ਭਾਈ ਕੇਸਰ ਸਿੰਘ ਛਿੱਬਰ ਨੇ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਨ ੧੭੬੯) ਵਿਖੇ ਪੰਜਵੇਂ ਗੁਰਦੇਵ ਦੁਆਰਾ 'ਪੋਥੀ ਸਾਹਿਬ' (ਆਦਿ ਬੀੜ) ਦੀ ਸੰਪਾਦਨਾ ਕਰਨ ਦੇ ਪਿਛੋਕੜ ਵਿੱਚ ਤਤਕਾਲੀ ਕਾਰਨ ਮੰਨਿਆ ਹੈ। ਸਤਿਗੁਰ ਕੇਰੀ 'ਸੱਚੀ ਬਾਣੀ' ਨੂੰ ਮਿਹਰਚੰਦ ਮੀਣੇ ਵਰਗੇ ਕੱਚੇ ਗੁਰੂਆਂ ਦੀ 'ਕੱਚੀ ਬਾਣੀ' ਦੇ ਰਲੇ ਤੋਂ ਬਚਾਉਣਾ; ਕਿਉਂਕਿ ਉਹ 'ਨਾਨਿਕ' ਨਾਮ ਹੇਠ ਕਾਵਿ ਰਚਨਾ ਕਰ ਰਿਹਾ ਸੀ। ਐਸੀਆਂ ਰਚਨਾਵਾਂ ਭਵਿੱਖ ਵਿੱਚ ਗੁਰਸਿੱਖ ਜਗਿਆਸੂਆਂ ਲਈ ਦੁਬਿਧਾ ਦਾ ਕਾਰਨ ਬਣ ਸਕਦੀਆਂ ਸਨ। ਲਿਖਿਆ ਹੈ:

ਮਿਹਰਵਾਨ ਪੁੱਤ ਪ੍ਰਿਥੀਏ ਦਾ ਕਬੀਸਰੀ ਕਰੇ ।
ਪਾਰਸੀ, ਹਿੰਦਵੀ, ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ ।
ਤਿਨ ਭੀ ਬਾਣੀ ਬਹੁਤ ਬਣਾਈ ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ।੯੨।
ਬਚਨ ਕੀਤਾ : "ਭਾਈ ਗੁਰਦਾਸ, ਗੁਰੂ ਕੀ ਬਾਣੀ ਜੁਦਾ ਕਰੀਏ ।
ਮੀਣੇ ਪਾਂਦੇ ਨੀ ਰਲਾ, ਸੋ ਵਿੱਚ ਰਲਾ ਨਾ ਧਰੀਏ ।"
ਸੋ ਸਾਹਿਬ ਬਾਣੀ ਅਗੇ ਹੀ ਉਚਾਰ ਕਰਤ ਸੇ ਭਏ ।
ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ।੯੩।

ਸੋ, ਪੋਥੀ ਸਾਹਿਬ ਦੀ ਸੰਪਾਦਨਾ ਦਾ ਮੁਖ ਕਾਰਨ ਕੁਝ ਵੀ ਹੋਵੇ, ਪ੍ਰੰਤੂ ਛਿੱਬਰ ਦੇ ਉਪਰੋਕਤ ਕਥਨ ਤੋਂ ਭੁਲੇਖਾ ਨਹੀਂ ਰਹਿੰਦਾ ਕਿ ਮਿਹਰਵਾਨ ਵਰਗੇ ਗੁਰੂ-ਦੰਭੀ ਗੁਰਬਾਣੀ ਨੂੰ ਮਿਲਗੋਭਾ ਬਨਾਉਣ ਲਈ ਯਤਨਸ਼ੀਲ ਸਨ । ਸ੍ਰੀ ਗੋਇੰਦਵਾਲ ਵਿਖੇ ਬਾਬਾ ਮੋਹਨ ਦਾ ਪੋਤਰਾ 'ਸਹੰਸਰ ਰਾਮ' ਵੀ ਇਸ ਟੋਲੇ ਵਿੱਚ ਹੀ ਸ਼ਾਮਿਲ ਸੀ, ਜਿਸ ਦੀਆਂ ਲਿਖੀਆਂ ਪੋਥੀਆਂ ਨੂੰ ਉਦੋਂ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੱਡਾ ਸਰੋਤ ਮੰਨਿਆ ਜਾਂਦਾ ਰਿਹਾ, ਜਦੋਂ ਤਕ ਉਹ ਪਰਦੇ ਵਿੱਚ ਰਹੀਆਂ । ਹੁਣ ਸੰਨ ੧੯੯੫ ਵਿੱਚ ਜਦੋਂ ਗਿ. ਗੁਰਦਿੱਤ ਸਿੰਘ ਜੀ ਦੇ ਉੱਦਮ ਸਦਕਾ ਯਹੀਆਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਤੇ ਪੰਜੌਰ ਤੋਂ ਪ੍ਰਗਟ ਹੋਈਆਂ ਤਾਂ ਉਪਰੋਕਤ ਭੇਦ ਖੁੱਲ੍ਹਿਆ ਕਿ ਉਹ ਵੀ ਮਿਹਰਵਾਨ ਵਾਂਗ 'ਨਾਨਿਕ' ਨਾਮ ਹੇਠ ਕਾਵਿ ਰਚਨਾ ਰਚਦਾ ਰਿਹਾ ਸੀ । ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ੧੪ ਰਚਨਾਵਾਂ ਐਸੀਆਂ ਮਿਲਦੀਆਂ ਹਨ, ਜਿਨ੍ਹਾਂ ਦੇ ਬਾਣੀਕਾਰ ਵਜੋਂ ਸਿਰਲੇਖ 'ਗੁਲਾਮ' ਤੇ 'ਸਦਾ ਸੇਵਕ' ਹਨ, ਜੋ ਡਾ. ਗੁਰਿੰਦਰ ਸਿੰਘ ਮਾਨ ਦੀ ਖੋਜ ਮੁਤਾਬਿਕ ਬਾਬਾ ਸਹੰਸਰ ਰਾਮ ਦੇ ਉਪਨਾਮ ਹਨ । ਇਨ੍ਹਾਂ ਰਚਨਾਵਾਂ ਦੇ ਪਦਿਆਂ ਦੀ ਅੰਤਲੀ ਕਵੀ ਛਾਪ 'ਨਾਨਿਕ' ਨਾਮ ਦੀ ਹੈ । ਭਾਵ, ਅਜਿਹੇ ਪਦਿਆਂ ਦੀ ਪਹਿਚਾਣ 'ਨਾਨਿਕ' ਨਾਮ ਦੇ ਅੱਖਰੀ ਜੋੜਾਂ ਵਿੱਚ ਛੁਪੀ ਹੈ । ਛਾਪੇ ਦੀ ਪ੍ਰਚਲਿਤ ਬੀੜ ਵਿੱਚ ਪਾਠਕ ਵੇਖ ਸਕਦੇ ਹਨ ਕਿ ਸਮੁੱਚੀ ਗੁਰਬਾਣੀ ਵਿੱਚ ਅਜਿਹਾ ਕੋਈ ਸ਼ਬਦ ਨਹੀਂ ਮਿਲਦਾ, ਜਿਸ ਵਿੱਚ 'ਨਾਨਕ' ਨਾਮ ਦੇ ਵਿਚਕਾਰਲੇ 'ਨ' ਅੱਖਰ ਨੂੰ ਸਿਹਾਰੀ ਪਾ ਕੇ 'ਨਾਨਿਕ' ਲਿਖਿਆ ਹੋਵੇ ।

ਪਰ ਹੁਣ ਉਹ ਰਚਨਾਵਾਂ ਸਹੰਸਰ ਰਾਮ ਵਾਲੀਆਂ ਉਪਰੋਕਤ ਪੋਥੀਆਂ ਵਿੱਚ ਹੜਤਾਲੀਆਂ ਮਿਲਦੀਆਂ ਹਨ । ਕਾਰਨ ਹੈ ਕਿ ਸਿੱਖ ਜਗਤ ਅੰਦਰ ਭੁਲੇਖਾ ਬਣਿਆ ਰਹੇ ਕਿ ਗੁਰੂ ਅਰਜਨ ਸਾਹਿਬ ਨੇ ਪੋਥੀਆਂ ਵਾਚੀਆਂ ਤੇ ਇਨ੍ਹਾਂ ਨੂੰ 'ਕੱਚੀ ਬਾਣੀ' ਜਾਣ ਕੇ ਪ੍ਰਵਾਨ ਨਹੀਂ ਸੀ ਕੀਤਾ । ਬਾਬਾ ਮੋਹਣ ਵਾਲੀ ਜਾਂ ਸ੍ਰੀ ਗੋਇੰਦਵਾਲ ਵਾਲੀ ਇੱਕ ਪੋਥੀ, ਜਿਹੜੀ 'ਗੁਰੂ ਨਾਨਕ ਦੇਵ ਯੂਨੀਵਰਸਿਟੀ,

ਅੰਮ੍ਰਿਤਸਰ' ਨੇ ਸੰਨ ੨੦੧੨ ਵਿੱਚ *ਅਹੀਆਪੁਰ ਵਾਲੀ ਪੋਥੀ* ਨਾਂ ਹੇਠ ਪ੍ਰਕਾਸ਼ਿਤ ਕੀਤੀ, ਉਸ ਵਿੱਚ ਬਾਬਾ ਸਹੰਸਰ ਰਾਮ ਦੀਆਂ ਸ਼ਬਦ ਰੂਪ ਕਈ ਰਚਨਾਵਾਂ ਲਿਖਣ ਉਪਰੰਤ ਕੱਟੀਆਂ ਹੋਈਆਂ ਦਿਸਦੀਆਂ ਹਨ। ਮੂਲ-ਮੰਤ੍ਰ ਨੂੰ ਵੀ ਵਿਗਾੜਨ ਦਾ ਯਤਨ ਕੀਤਾ ਜਾਪਦਾ ਹੈ। ਉਸ ਪੋਥੀ ਦੇ ਹੇਠਲੇ ਚਿਤ੍ਰ ਉਪਰੋਕਤ ਹਕੀਕਤ ਦਾ ਪ੍ਰਤੱਖ ਗਵਾਹ ਹਨ:

{ਵੇਖੋ! ਅਹੀਆਪੁਰ ਪੋਥੀ: ਚਿਤ੍ਰ ਨੰ. ੪-੬ ਅਤੇ ਚਿਤ੍ਰ ਨੰ. ੪-੭}

ਤੀਜੇ ਸਨ ਖ਼ਾਲਸੇ ਦਾ ਖੋਜ-ਖੁਰਾ ਮਿਟਾਉਣ ਦੇ ਮਨਸੂਬੇ ਪਾਲਣ ਵਾਲੇ ਅਠਾਰ੍ਹਵੀਂ ਸਦੀ ਦੇ ਤੁਰਕ ਹਮਲਾਵਰ, ਜਿਨ੍ਹਾਂ ਨੇ ਵੇਦ ਉਪਾਸ਼ਕ ਪੰਡਿਤਾਂ ਤੇ ਮੁਲਾਣਿਆਂ ਦੀ ਚੁੱਕਣਾ ਵਿੱਚ ਆ ਕੇ ਗੁਰਬਾਣੀ ਦੀਆਂ ਪਾਵਨ ਬੀੜਾਂ ਤੇ ਹੋਰ ਪੋਥੀਆਂ ਨੂੰ ਸਾੜਿਆ, ਦਰਿਆਵਾਂ ਵਿੱਚ ਰੋੜ੍ਹਿਆ ਤੇ ਖ਼ੂਹਾਂ ਖੱਡਾਂ ਵਿੱਚ ਸੁੱਟਿਆ। ਕਾਰਨ ਹੈ ਕਿ ਸਤਿਗੁਰਾਂ ਦੁਆਰਾ ਪਾਵਨ ਬੀੜ ਨੂੰ ਸੰਪਾਦਿਤ ਕਰ ਕੇ ਗੁਰੂ ਵਜੋਂ ਸਦਾ ਲਈ ਸਥਾਪਨ ਕਰਦਿਆਂ ਸੰਪੂਰਨਤਾ ਦੇ ਸਿਖਰ ਤਕ ਪਹੁੰਚਾਣਾ, ਕਿਉਂਕਿ ਗੁਰੂ-ਦੋਖੀ ਸਮਝਦੇ ਸਨ ਕਿ ਗੁਰਬਾਣੀ ਦੀ ਬਦੌਲਤ ਜਿੱਥੇ ਗੁਰਸਿੱਖਾਂ ਨੂੰ ਨਿਰਭੈਤਾ ਭਰੇ ਆਤਮਿਕ ਜੀਵਨ ਦੀ ਅਗਵਾਈ ਮਿਲ ਰਹੀ ਹੈ, ਉਨ੍ਹਾਂ ਅੰਦਰ ਸੰਸਾਰ ਨੂੰ ਬੇਗਮਪੁਰੇ ਦੇ ਰੂਪ ਦੇਖਣ ਦੀ ਪਾਤਿਸ਼ਾਹੀ-ਭਾਵਨਾ ਉਪਜ ਰਹੀ ਹੈ। ਉੱਥੇ, ਕੱਚ-ਪਿੱਚ ਬੋਲਣ ਵਾਲੇ ਐਸੇ ਬਦਕਿਸਮਤ ਲੋਕਾਂ ਨੂੰ ਮੂੰਹ ਦੀ ਖਾਣੀ ਪੈ ਰਹੀ ਸੀ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਾਨਣ' ਵਿੱਚ ਸਿੱਖ ਸੰਗਤ ਉਨ੍ਹਾਂ ਦੀਆਂ ਰਚਨਾਵਾਂ ਨੂੰ ਸੱਚੀ ਗੁਰਬਾਣੀ ਨਹੀਂ ਸਨ ਮੰਨਦੀਆਂ।

ਰਤਨ ਸਿੰਘ ਭੰਗੂ ਦੀ ਲਿਖਤ *ਪ੍ਰਾਚੀਨ ਪੰਥ ਪ੍ਰਕਾਸ਼* ਨੇ ਗਵਾਹੀ ਭਰੀ ਹੈ ਕਿ ਲਹੌਰ ਦੇ ਨਵਾਬ ਯਹੀਆ ਖ਼ਾਨ ਦੇ ਦੀਵਾਨ ਕਲਾਨੌਰੀ ਲਖਪਤਿ ਰਾਇ ਦਾ ਬੜਬੋਲਾ ਭਰਾ 'ਜਸਪਤਿ ਰਾਇ', ਸਿੰਘਾਂ ਹੱਥੋਂ ਸੰਨ ੧੭੪੪ ਵਿੱਚ ਮਾਰਿਆ ਗਿਆ। ਉਸ ਨੇ ਕ੍ਰੋਧਿਤ ਹੋ ਕੇ ਨਵਾਬ ਦੀ ਸਹਿਮਤੀ ਨਾਲ ਖ਼ਾਲਸੇ ਨੂੰ ਮਾਰ ਮੁਕਾਉਣ ਲਈ ਹਮਲੇ ਸ਼ੁਰੂ ਕਰ ਦਿੱਤੇ। ਉਸ ਨੂੰ ਜਿੱਥੋਂ ਵੀ ਕੋਈ ਗੁਰਬਾਣੀ ਦੀ ਪੋਥੀ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਹੱਥ ਲੱਗੀ, ਉਸ ਨੂੰ ਨਦੀਆਂ ਨਾਲਿਆਂ ਵਿੱਚ ਰੋੜ੍ਹਦਾ ਤੇ ਡੁਬਾਉਂਦਾ ਗਿਆ। ਲਿਖਤ ਹੈ:

"ਗ੍ਰੰਥ ਪੋਥੀ ਹੱਥ ਆਵਹਿ ਵਾਹਿ। ਮਧ ਦਰਿਆਇ ਡੁਬਾਵੈ ਤਾਂਹਿ।
ਕਹਿ 'ਮੈਂ ਨਾਨਕ ਪੰਥ ਮਿਟਾਊਂ। ਮੈਂ ਭੀ ਖੱਤ੍ਰੀ ਤਊ ਕਹਾਊਂ।
{ਐਡੀਸ਼ਨ ੧੯੯੩, ਪੰਨਾ ੩੨੨}

ਅਜਿਹਾ ਘੋਰ ਅਪਰਾਧ ਕਮਾਉਣ ਪਿੱਛੇ ਅਸਲ ਕਾਰਨ ਸਨ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰਲੇ "ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ॥

ਏਹੁ ਜਨੇਊ ਜੀਅ ਕਾ, ਹਈ ਤਾ ਪਾਡੇ ਘਤੁ ॥" {ਪੰਨਾ ੪੭੧}; "ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥" {ਪੰਨਾ ੮੭੫} ਅਤੇ "ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥" {ਪੰਨਾ ੧੧੫੯} ਵਰਗੇ ਬੇਬਾਕ ਗੁਰਵਾਕ, ਜਿਹੜੇ ਪੁਜਾਰੀ ਬ੍ਰਾਹਮਣਾਂ ਤੇ ਸ਼ਰਈ ਮੁਲਾਣਿਆਂ ਨੂੰ ਬੜੇ ਚੁੱਭ ਰਹੇ ਸਨ । ਉਨ੍ਹਾਂ ਨੂੰ ਬੜਾ ਵੱਡਾ ਖ਼ਤਰਾ ਜਾਪ ਰਿਹਾ ਸੀ ਕਿ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਨਿਵਾਜੇ ਭਗਤ ਕਬੀਰ ਤੇ ਨਾਮਦੇਵ ਜੀ ਵਾਂਗ ਭਵਿੱਖ ਵਿੱਚ ਉਨ੍ਹਾਂ ਦੀਆਂ ਕਰਮਕਾਂਡੀ ਤੇ ਸਮਾਜ ਨੂੰ ਵੰਡਣ ਵਾਲੀਆਂ ਸੁਆਰਥੀ ਰੀਤਾਂ ਅਤੇ ਸ਼ਰਈ ਕੱਟੜਤਾ ਦੀਆਂ ਮਨੌਤਾਂ ਨੂੰ ਕੋਈ ਨਹੀਂ ਮੰਨੇਗਾ । ਭਾਵ, ਉਨ੍ਹਾਂ ਦਾ ਕੋਈ ਪਿਛਲੱਗ ਨਹੀਂ ਬਣੇਗਾ । ਹੁਣ ਵੀ ਉਹੀ ਨੀਤੀ ਹੈ, ਜਿਸ ਅਧੀਨ ਕਈ ਥਾਈਂ ਗੁਰਬਾਣੀ ਦੇ ਪਾਵਨ ਗੁਟਕੇ, ਪੋਥੀਆਂ ਤੇ ਬੀੜਾਂ ਦੀ ਬੇਅਦਬੀ ਦੀਆਂ ਘਟਨਾਵਾਂ ਘਟ ਰਹੀਆਂ ਹਨ ।

ਇਤਿਹਾਸਕਾਰਾਂ ਮੁਤਾਬਿਕ ਸੰਨ ੧੭੫੬ (ਸੰਮਤ ੧੮੧੪) ਵਿੱਚ ਅਹਿਮਦਸ਼ਾਹ ਵੱਲੋਂ ਸ੍ਰੀ ਕਰਤਾਰਪੁਰ ਸਾਹਿਬ ਨੂੰ ਅੱਗ ਲਾ ਕੇ ਸਾੜਨ ਦਾ ਮੁੱਖ ਕਾਰਨ ਵੀ ਉਹ ਬੀੜ ਹੀ ਦੱਸੀ ਜਾਂਦੀ ਹੈ, ਜਿਸ ਬਾਰੇ ਕਰਤਾਰਪੁਰੀ ਧੀਰਮੱਲੀਆਂ ਨੇ ਪ੍ਰਸਿੱਧ ਕੀਤਾ ਹੋਇਆ ਸੀ ਕਿ ਉਹ ਪੰਚਮ ਗੁਰਦੇਵ ਜੀ ਵਲੋਂ ਲਿਖਵਾਈ ਗਈ ਭਾਈ ਗੁਰਦਾਸ ਜੀ ਵਾਲੀ ਅਸਲ ਬੀੜ ਹੈ । ਜਥੇਦਾਰ ਵੇਦਾਂਤੀ ਜੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਮੁਤਾਬਿਕ ਤਾਂ ਸੰਭਾਵਨਾ ਹੈ ਕਿ ਸ੍ਰੀ ਕਰਤਾਰਪੁਰ ਵਾਲੀ ਮੌਜੂਦਾ ਬੀੜ ਧੀਰਮੱਲੀ ਸੋਢੀਆਂ ਨੇ ਆਪਣੀ ਮਾਨਤਾ ਬਣਾਈ ਰੱਖਣ ਲਈ ਖ਼ਾਲਸੇ ਦੀ ਸਥਾਪਨਾ ਦੇ ਸੰਪੂਰਨਤਾ ਵਾਲੇ ਵਰ੍ਹੇ ਸੰਨ ੧੬੯੯ ਤੋਂ ਪਿੱਛੋਂ ਲਿਖਵਾਈ ਹੋਵੇ ।

ਇਸ ਦਾ ਪ੍ਰਮੁਖ ਲਿਖਾਰੀ ਸੰਸਕ੍ਰਿਤ ਤੇ ਹਿੰਦੀ ਦਾ ਵਿਦਵਾਨ ਹੋਵੇਗਾ, ਕਿਉਂਕਿ ਇੱਕ ਤਾਂ ਉਸ ਲੇਖਕ ਨੇ ਟਿੱਪੀ ਦੀ ਥਾਂ ਬਹੁਤੀ ਥਾਈਂ ਹਿੰਦੀ ਦੀ ਬਿੰਦੀ, ਹਿੰਦੀ ਦੇ ਹੀ ਔਂਕੜ ਦੁਲੈਂਕੜ ਅਤੇ ਸਹਸਕ੍ਰਿਤੀ ਸਲੋਕਾਂ ਵਿੱਚ ਅੰਤਕ 'ਹ' ਦੀ ਥਾਂ ਸੰਸਕ੍ਰਿਤ ਦੀਆਂ ਵਿਸਰਗਾਂ ਹੀ ਵਰਤੀਆਂ ਹਨ । ਦੂਜੇ, "ਕਹੁ ਕਬੀਰ ਜਨ ਭਏ 'ਖਾਲਸੇ' ਪ੍ਰੇਮ ਭਗਤਿ ਜਿਹ ਜਾਨੀ ॥" (ਛਾਪੇ ਦੀ ਬੀੜ, ਪੰਨਾ ੬੫੫} ਪਾਵਨ ਤੁਕ ਵਿੱਚਲਾ 'ਖਾਲਸੇ' ਪਦ ਕੇਵਲ ਕਰਤਾਰਪੁਰੀ ਬੀੜ ਵਿੱਚ ਹੀ ਮਿਲਦਾ ਹੈ, ਜਾਂ ਉਸ ਦੀਆਂ ਨਕਲਾਂ ਵਿੱਚ; ਬਾਕੀ ਦੀਆਂ ਸਾਰੀਆਂ ਬੀੜਾਂ ਵਿੱਚ ਪਦ 'ਖਲਾਸੇ' ਹੈ ।

ਧੀਰਮੱਲੀਆਂ ਵੱਲੋਂ ਵਿਦਵਾਨ ਖੋਜੀਆਂ ਨੂੰ ਬੀੜ ਦੇ ਪਠਨ-ਪਾਠ ਦੀ ਆਮ ਆਗਿਆ ਨਾ ਦੇਣਾ ਵੀ ਉਪਰੋਕਤ ਸ਼ੰਕਿਆਂ ਨੂੰ ਹੋਰ ਪਰਪੱਕਤਾ ਪ੍ਰਦਾਨ ਕਰਦਾ ਹੈ। ਕਈ ਖੋਜੀ ਵਿਦਵਾਨਾਂ ਦਾ ਮੰਨਣਾ ਹੈ ਕਿ ਉਨ੍ਹਾਂ ਪਾਸ ਕਈ ਬੀੜਾਂ ਹਨ,

ਜੋ ਬਦਲ ਬਦਲ ਕੇ ਵਿਦਵਾਨਾਂ ਨੂੰ ਵਿਖਾਉਂਦੇ ਰਹਿੰਦੇ ਹਨ। ਡਾ. ਭਾਈ ਜੋਧ ਸਿੰਘ ਜੀ ਦੀ ਲਿਖੀ ਪੁਸਤਕ *'ਕਰਤਾਰਪੁਰੀ ਬੀੜ ਦੇ ਦਰਸ਼ਨ'* ਦੀ ਭੂਮਿਕਾ ਵਿੱਚ ਉਨ੍ਹਾਂ ਨੇ ਖ਼ੁਦ ਲਿਖਿਆ ਹੈ ਕਿ ਜਦੋਂ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਦੇ ੨੭ ਮਈ ੧੯੪੫ ਦੇ ਮਤੇ ਅਨੁਸਾਰ ਚੌਂਹ ਮੈਂਬਰਾਂ ਦੀ ਬਣਾਈ ਸਬ-ਕਮੇਟੀ 'ਚੋਂ ਤਿੰਨ ਮੈਂਬਰ (ਪ੍ਰਿੰਸੀਪਲ ਗੰਗਾ ਸਿੰਘ, ਪ੍ਰੋ. ਤੇਜਾ ਸਿੰਘ ਤੇ ਪ੍ਰਿੰਸੀਪਲ ਜੋਧ ਸਿੰਘ) ੭ ਅਕਤੂਬਰ ੧੯੪੫ ਨੂੰ ਸ੍ਰੀ ਕਰਤਾਰਪੁਰ ਪੁੱਜੇ ਤਾਂ "ਸਭ ਤੋਂ ਪਹਿਲਾਂ ਅਸੀਂ ਮੈਨੇਜਰ ਸਾਹਿਬ ਕੋਰਟ ਆਫ਼ ਵਾਰਡ ਸ੍ਰੀ ਕਰਤਾਰਪੁਰ ਐਸਟੇਟ ਨੂੰ ਬੇਨਤੀ ਕੀਤੀ ਸਾਨੂੰ ਦੱਸਿਆ ਗਿਆ ਹੈ ਕਿ ਆਪ ਜੀ ਪਾਸ ਕਈ ਪੁਰਾਤਨ ਬੀੜਾਂ ਹਨ, ਸਾਨੂੰ ਉਸ ਬੀੜ ਦੇ ਦਰਸ਼ਨ ਕਰਾਉਣੇ ਜੋ ਅਸਲੀ ਆਦਿ ਬੀੜ ਹੈ।" {ਵੇਖੋ ਪੰਨਾ ੮}

ਭੂਮਿਕਾ ਨੂੰ ਅੱਗੇ ਵਿਚਾਰਦਿਆਂ ਹੋਰ ਵੀ ਹੈਰਾਨੀ ਹੁੰਦੀ ਹੈ ਕਿ ਜਿਸ ਬੀੜ ਦੇ ਦਰਸ਼ਨ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਕੀਤੇ, ਉਸ ਬੀੜ ਦੇ ਤਤਕਰੇ ਦੇ ਅੰਤ ਵਿੱਚ ਲਿਖਤ ਸੀ : "ਸਾਰੇ ਪਤਰੇ ਗੁਰੂ ਬਾਬੇ ਦੇ ੯੭੪।" ਆਦਿ ਅੰਤ ਦੇ ਵਾਧੂ ਪਤਰਿਆਂ ਉੱਤੇ ਕੇਵਲ ਰਾਗਮਾਲਾ ਹੀ ਨਹੀਂ, ਰਤਨਮਾਲਾ ਤੇ ਰਾਹ ਮੁਕਾਮ ਦੀ ਸਾਖੀ ਵੀ ਸੀ। ਪ੍ਰੰਤੂ ਸ਼੍ਰੋਮਣੀ ਕਮੇਟੀ ਨੇ ਪ੍ਰਿੰਸੀਪਲ ਡਾ. ਜੋਧ ਸਿੰਘ ਜੀ ਦੀ ਅਗਵਾਈ ਵਿੱਚ ਜਿਹੜੀ ਟੀਮ ਭੇਜੀ ਅਤੇ ਜਿਸ ਬੀੜ ਨੂੰ ਅਸਲੀ ਦੱਸ ਕੇ ਉਨ੍ਹਾਂ ਨੂੰ ਦਰਸ਼ਨ ਕਰਵਾਏ; ਜੋ ਬੀੜ ਸੰਨ ੧੯੫੨ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਦਾ ਅਧਾਰ ਬਣੀ; ਉਸ ਦੇ ਤਤਕਰੇ ਵਿੱਚ ਤਾਂ ਰਾਗਮਾਲਾ ਦੇ ਨਾਲ ਉਪਰੋਕਤ ਰਚਨਾਵਾਂ ਦਾ ਜ਼ਿਕਰ ਹੈ, ਪਰ ਬੀੜ ਦੇ ਅੰਤ ਵਿੱਚ ਕੇਵਲ ਰਾਗਮਾਲਾ ਹੀ ਮਿਲਦੀ ਹੈ, ਹੋਰ ਰਚਨਾਵਾਂ ਨਹੀਂ। ਇਸ ਪੱਖੋਂ ਅਜੋਕੇ ਦੌਰ ਦੇ ਖੋਜੀ ਵਿਦਵਾਨ ਡਾ. ਵਿਕਰਮ ਸਿੰਘ ਤੇ ਡਾ. ਅਮਰ ਸਿੰਘ ਦੁਆਰਾ ਸ੍ਰੀ ਕਰਤਾਰਪੁਰੀ ਬੀੜ ਉੱਤੋਂ ਮੂਲ-ਮੰਤਰ ਵਾਲੇ ਪੰਨੇ ਦੇ ਲਏ ਫ਼ੋਟੋ ਵੀ ਵਿਚਾਰੇ ਜਾ ਸਕਦੇ ਹਨ, ਜਿਨ੍ਹਾਂ ਵਿੱਚ ਆਪਸੀ ਫ਼ਰਕ ਸਪੱਸ਼ਟ ਦਿਸਦਾ ਹੈ।

ਸੰਨ ੧੯੯੧ ਵਿੱਚ ਸ਼ਿਕਾਗੋ ਨਿਵਾਸੀ ਭਾਈ ਮੁਖਤਿਆਰ ਸਿੰਘ ਪਾਠੀ (ਸੰਪਰਕ +੧-੨੨੪-੮੧੮-੭੮੯੯) ਨੂੰ ਇੱਕ ਸਾਧਾਰਨ ਤੇ ਸ਼ਰਧਾਲੂ ਸਿੱਖ ਜਾਣ ਕੇ ਜਿਸ ਬੀੜ ਦੇ ਪਾਠ-ਦਰਸ਼ਨ ਕਰਵਾਏ, ਉਸ ਵਿੱਚ ਰਾਗੁ ਆਸਾ ਦੀ ਵਾਰ ਵਿੱਚ 'ਊਚੇ ਕੂਕਹਿ ਵਾਦਾ ਗਾਵਹਿ" ਤੁਕਾਂਸ਼ ਵਿੱਚ 'ਵਾਦਾ ਗਾਵਹਿ' ਪਾਠ ਦੀ ਥਾਂ 'ਵਾਰਾਂ ਗਾਵਹਿ' ਪਾਠ ਸੀ। "ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥" {ਗੁਰੂ ਗ੍ਰੰਥ ਸਾਹਿਬ-ਪੰ. ੯੮੮} ਤੁਕ ਦੇ ਪਿਛਲੇ ਅਰਧ ਤੁਕਾਂਸ਼ ਵਿਚਲੇ 'ਪਾਵਨ' ਪਦ ਦੀ ਥਾਂ 'ਪਾਹਨ' ਪਾਠ ਸੀ, ਜੋ ਪ੍ਰਕਰਣ ਮੁਤਾਬਿਕ

ਸਹੀ ਜਾਪਦਾ ਹੈ। ਹੋਰ ਵੀ ਕਈ ਵਿਚਾਰਨਯੋਗ ਪਾਠਾਂਤਰ ਹਨ, ਜਿਨ੍ਹਾਂ ਦੀ ਲਿਸਟ ਉਨ੍ਹਾਂ ਨੇ ਮੈਨੂੰ ਗੁਰਦੁਆਰਾ ਰਿਲੀਜੀਅਸ ਸੁਸਾਇਟੀ ਪਲਾਟੀਨ, ਸ਼ਿਕਾਗੋ ਦੇ ਮੁਖ ਗ੍ਰੰਥੀ ਗਿ. ਪਰਮਿੰਦਰਜੀਤ ਸਿੰਘ ਰਾਹੀਂ ਸਤੰਬਰ ੨੦੨੨ ਵਿੱਚ ਨਿਊਯਾਰਕ ਭੇਜੀ। ਕੁਝ ਪਾਠ ਭਾਈ ਮੁਖਤਿਆਰ ਸਿੰਘ ਜੀ ਨੇ ਆਪ ਵੀ ਫ਼ੋਨ ਰਾਹੀਂ ਨੋਟ ਕਰਵਾਏ। ਇਸ ਪ੍ਰਕਾਰ ਦੇ ਉਪਰੋਕਤ ਵੇਰਵੇ ਤੋਂ ਸਪੱਸ਼ਟ ਹੈ ਕਿ ਸ੍ਰੀ ਕਰਤਾਰਪੁਰ ਦੇ ਧੀਰਮੱਲੀਏ ਸੋਢੀ ਆਪਣੇ ਪਾਸ ਕਈ ਬੀੜਾਂ ਸੰਭਾਲੀ ਬੈਠੇ ਹਨ, ਜਿਨ੍ਹਾਂ ਨੂੰ ਉਹ ਅਸਲੀ ਦੱਸ ਕੇ ਆਪਣੀ ਕੌਮੀ ਮਾਨਤਾ ਦੇ ਨਾਲ ਖੋਜੀ ਵਿਦਵਾਨਾਂ ਵਿੱਚ ਭੰਬਲਭੂਸਾ ਬਣਾਈ ਰੱਖਣਾ ਚਾਹੁੰਦੇ ਹਨ।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਮਰਹੂਮ ਜਥੇਦਾਰ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਸਾਬਕਾ ਅਰਦਾਸੀਏ ਗਿ. ਭਰਪੂਰ ਸਿੰਘ ਜੀ ਨੇ ਯਤਨ ਕਰ ਕੇ ਉੱਥੇ ਮੌਜੂਦ ਇੱਕ ਬੀੜ ਦੇ ਆਪ ਵੀ ਦਰਸ਼ਨ ਕੀਤੇ। ਉਦੋਂ ਹੀ ਡਾ. ਅਮਰ ਸਿੰਘ ਨੇ ਉਸ ਬੀੜ ਦੇ ਕੁਝ ਲੋੜੀਂਦੇ ਪਤਰਿਆਂ ਦੀਆਂ ਫ਼ੋਟੋ ਵੀ ਖਿੱਚੀਆਂ। ਪੋਥੀ ਸਾਹਿਬ ਦੇ ਇਨ੍ਹਾਂ ਚਿਤ੍ਰਾਂ ਦੀ ਬਦੌਲਤ ਹੀ ਉਹ ਆਪਣੇ ਢੰਗ ਨਾਲ ਇਸ ਬੀੜ ਦੇ ਅਕਾਦਮਿਕ ਦਰਸ਼ਨ ਕਰਾਉਣ ਵਿੱਚ ਸਫਲ ਹੋਏ। ਜਥੇਦਾਰ ਵੇਦਾਂਤੀ ਜੀ ਤੋਂ ਪ੍ਰਾਪਤ ਉਨ੍ਹਾਂ ਤਸਵੀਰਾਂ ਤੋਂ ਪਤਾ ਚੱਲਦਾ ਹੈ ਕਿ ਬੀੜ ਵਿੱਚ ਤਿੰਨੀ ਥਾਈਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਚਿਤ੍ਰ ਚਿਪਕਾਏ ਹੋਏ ਹਨ, ਜਿਨ੍ਹਾਂ 'ਚੋਂ ਦੋ ਚਿਤ੍ਰ ਤਾਂ ਬਾਣੀ ਵਾਲੇ ਪਤਰਿਆਂ 'ਤੇ ਹੀ ਲਗਾਉਣ ਦੀ ਅਵੱਗਿਆ ਕੀਤੀ ਹੋਈ ਹੈ।

ਇਸ ਕਾਰਨ ਉੱਥੋਂ ਹੁਣ ਬਾਣੀ ਵਾਚਣੀ ਵੀ ਅਸੰਭਵ ਹੋ ਗਈ ਹੈ। ਹੋ ਸਕਦਾ ਹੈ ਕਿ ਉਨ੍ਹਾਂ ਪੰਨਿਆਂ 'ਤੇ ਵੀ ਕੋਈ ਕੱਟ-ਵੱਢ ਹੋਈ ਹੋਵੇ, ਜਿਸ ਨੂੰ ਚਿਤ੍ਰਾਂ ਦੇ ਨਾਲ ਢੱਕਿਆ ਜਾ ਚੁੱਕਾ ਹੈ। ਇੱਕ ਪੰਨੇ 'ਤੇ ਤਿੰਨ ਵੱਖ-ਵੱਖ ਲਿਖਾਰੀਆਂ ਦੀ ਲਿਖਤ ਮਿਲਦੀ ਹੈ। ਤਤਕਰੇ 'ਚੋਂ ਰਾਗਮਾਲਾ ਦਾ ਸੱਚ ਵੀ ਸਹਿਜੇ ਹੀ ਪ੍ਰਗਟ ਹੁੰਦਾ ਹੈ। ਕੋਈ ਸ਼ੰਕਾ ਨਹੀਂ ਰਹਿੰਦੀ ਕਿ ਮੁੰਦਾਵਣੀ ਪਿੱਛੋਂ ਰਾਗਮਾਲਾ ਤੋਂ ਇਲਾਵਾ ਬਾਕੀ ਦੀਆਂ ਵਾਧੂ ਰਚਨਾਵਾਂ ਵਾਲੇ ਪੰਨੇ ਮਾਲਕ ਸੋਢੀਆਂ ਨੇ ਉੱਥੋਂ ਕਢਵਾਏ ਹਨ, ਤਾਂ ਕਿ ਉਸ ਬੀੜ ਨੂੰ ਜਿੱਥੇ ਭਾਈ ਬੰਨੋ ਵਾਲੀ ਬੀੜ ਨਾਲ ਜੁੜਨ ਤੋਂ ਬਚਾਇਆ ਜਾਵੇ, ਉੱਥੇ ਰਾਗਮਾਲਾ ਨੂੰ ਮੁੰਦਾਵਣੀ ਨਾਲ ਵੀ ਜੋੜਿਆ ਜਾ ਸਕੇ। ਹੇਠਲੇ ਚਿਤ੍ਰ ਇਸ ਹਕੀਕਤ ਤੋਂ ਇਉਂ ਪੜਦਾ ਚੁੱਕਦੇ ਹਨ :

{ਵੇਖੋ ! ਕਰਤਾਰਪੁਰੀ ਬੀੜ ਵਿਖੇ ਸਤਵੇਂ ਗੁਰੂ ਪਾਤਸ਼ਾਹ ਜੀ ਦਾ ਫ਼ੋਟੋ : ਚਿਤ੍ਰ ਨੰ. ੪-੮; ਕਰਤਾਰਪੁਰੀ ਬੀੜ ਦਾ ਤਤਕਰਾ : ਚਿਤ੍ਰ ਨੰ. ੩-੭}

ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਜੋ 'ਪੋਥੀ ਸਾਹਿਬ' (ਆਦਿ ਬੀੜ) ਸੰਪਾਦਿਤ ਕਰਵਾਈ, ਉਸ

ਦੀ ਸ਼ੁਧਤਾ ਤੇ ਨਿਰੋਲਤਾ ਕਾਇਮ ਰੱਖਣ ਲਈ ਹਜ਼ੂਰ ਨੇ ਸ਼ਹੀਦੀ ਤਾਂ ਪ੍ਰਵਾਨ ਕਰ ਲਈ, ਪਰ ਤਤਕਾਲੀ ਹਕੂਮਤ ਦੇ ਦਬਾਅ ਦੇ ਬਾਵਜੂਦ ਵੀ 'ਕਾਨ੍ਹਾ' ਤੇ 'ਸ਼ਾਹ ਹੁਸੈਨ' ਵਰਗੇ ਕਥਿਤ ਭਗਤਾਂ ਦੀਆਂ ਰਚਨਾਵਾਂ ਨੂੰ 'ਧੁਰ ਕੀ ਬਾਣੀ' ਵਿੱਚ ਰਲਾਉਣ ਦੀ ਆਗਿਆ ਨਹੀਂ ਦਿੱਤੀ ਅਤੇ ਨਾ ਹੀ ਉਹ ਪੋਥੀ ਕਿਸੇ ਹੋਰ ਦੇ ਹੱਥ ਵਿੱਚ ਜਾਣ ਦਿੱਤੀ।

*'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'* ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਹੁਰਾਂ ਨੇ *ਆਦਿ ਬੀੜ ਬਾਰੇ* ਪੁਸਤਕ ਵਿੱਚ ਪ੍ਰਾਚੀਨ ਬੀੜਾਂ ਅਤੇ ਜਨਮ ਸਾਖੀਆਂ ਦੀ ਪੜਚੋਲ 'ਤੇ ਆਧਾਰਿਤ ਇਹ ਸਿੱਟਾ ਕੱਢਿਆ ਹੈ ਕਿ "ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਪਹਿਲਾਂ ਜਿਤਨੀਆਂ ਭੀ ਬੀੜਾਂ ਲਿਖੀਆਂ ਗਈਆਂ ਸਨ, ਉਹ ਸਾਰੀਆਂ ਭਾਈ ਗੁਰਦਾਸ ਜੀ ਵਾਲੀ 'ਆਦਿ ਬੀੜ' ਨਾਲ ਮਿਲਦੀਆਂ ਸਨ। ਕਿਸੇ ਲਿਖਾਰੀ ਦੀ ਅਭੋਲ ਉਕਾਈ ਨਾਲ ਭਾਵੇਂ ਕੋਈ (ਲਗ-ਮਾਤ੍ਰੀ) ਨਿੱਕਾ ਮੋਟਾ ਫ਼ਰਕ ਪੈ ਗਿਆ ਹੋਵੇ। ਉਂਜ ਜਾਣ-ਬੁੱਝ ਕੇ ਕਿਸੇ ਨੇ ਕੋਈ ਅਦਲਾ-ਬਦਲੀ ਕਰਨ ਦੀ ਕੋਸ਼ਸ਼ ਨਹੀਂ ਕੀਤੀ। ਜੋ ਅਦਲਾ-ਬਦਲੀਆਂ ਹੋਈਆਂ, ਉਹ ਸੰਨ ੧੬੭੬ (ਸੰਮਤ ੧੭੩੨) ਤੋਂ ਪਿੱਛੋਂ ਹੋਈਆਂ।" (ਪੰਨਾ ੧੫੩) ਪੁਰਾਤਨ ਬੀੜਾਂ ਦੇ ਖੋਜੀ ਸ੍ਰ. ਜੀ.ਬੀ. ਸਿੰਘ ਜੀ ਨੇ ਵੀ ਗਵਾਹੀ ਭਰੀ ਹੈ ਕਿ ਭਾਈ ਬੰਨੋ ਵਾਲੀ ਬੀੜ ਵਿੱਚ ਪਹਿਲਾਂ ਫ਼ਾਲਤੂ ਬਾਣੀਆਂ ਨਹੀਂ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਪਿੱਛੋਂ ਕਿਸੇ ਨੇ ੨੬ ਵਰਕੇ ਨਵੇਂ ਪਾ ਕੇ ਮਹਲਾ ਨੌਵਾਂ ਦੀ ਬਾਣੀ ਸਮੇਤ ਕੁਝ ਹੋਰ ਫ਼ਾਲਤੂ ਬਾਣੀਆਂ ਲਿਖ ਦਿੱਤੀਆਂ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਆਰਟ ਗੈਲਰੀ ਵਿੱਚ ਭਾਈ ਜੋਗਰਾਜ ਜੀ ਦੁਆਰਾ ਸੰਮਤ ੧੭੨੪ ਦੀ ਲਿਖੀ ਹੋਈ ੨੪੪ ਨੰਬਰ ਬੀੜ ਵੀ ਉਪਰੋਕਤ ਸੰਦਰਭ ਵਿੱਚ ਵਿਚਾਰੀ ਜਾ ਸਕਦੀ ਹੈ। ਇਸ ਪਾਵਨ ਬੀੜ ਦੀ ਸਮਾਪਤੀ ਬਾਬਾ ਫਰੀਦ ਜੀ ਦੇ ਸਲੋਕਾਂ 'ਤੇ ਸੀ। ਸਵਈਏ ਤੇ ਸਲੋਕ ਵਾਰਾਂ ਤੋਂ ਵਧੀਕ ਮੁੰਦਾਵਣੀ ਸਮੇਤ ਭਗਤ ਕਬੀਰ ਜੀ ਦੇ ਸਲੋਕਾਂ ਤੋਂ ਪਹਿਲਾਂ ਹਨ। ਛਾਪੇ ਦੀ ਮੌਜੂਦਾ ਬੀੜ ਦੇ ਪੰਨਾ ੯੨੭ ਤੇ "ਰਾਗੁ ਰਾਮਕਲੀ ਮਹਲਾ ੫ ॥ ਰਣ ਝੁੰਝਨੜਾ ਗਾਉ ਸਖੀ... ॥" ਵਾਲੀਆਂ ਦੋ ਬੇਲੋੜੀਆਂ ਤੁਕਾਂ, ਰਾਗੁ ਸਾਰੰਗ ਦੀ ਭਗਤ ਬਾਣੀ ਵਿਖੇ ਭਗਤ ਸੂਰਦਾਸ ਜੀ ਨਾਮ ਨਾਲ ਜੋੜੀ ਜਾਂਦੀ ਪੰਨਾ ੧੨੫੩ ਵਾਲੀ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਅਤੇ ਸ੍ਰੀ ਕਰਤਾਰਪੁਰੀ ਬੀੜ ਅੰਦਰਲਾ ਰਾਗੁ ਮਾਰੂ ਵਾਲਾ ਮੀਰਾਂ ਬਾਈ ਦਾ ਪਦਾ ਅਤੇ ਰਾਗਮਾਲਾ ਆਦਿਕ ਸੰਦਿਗਧ ਰਚਨਾਵਾਂ ਨਹੀਂ ਸਨ। ਸਾਰੇ ਰਾਗਾਂ ਦੇ ਆਰੰਭਕ ਮੰਗਲ ਸੱਜੇ ਪਾਸੇ ਅਤੇ ਸੰਪੂਰਨ ਸਨ। ਜਿੱਥੇ ਵੀ ਕਿਸੇ ਬਾਣੀਕਾਰ ਦੀ ਬਾਣੀ ਆਰੰਭ ਹੁੰਦੀ ਹੈ ਜਾਂ ਰਾਗ ਦੀ ਕਿਸਮ ਤੇ ਘਰੁ ਬਦਲਦਾ ਹੈ, ਉੱਥੇ ਸੱਜੇ ਪਾਸੇ ਸੰਖੇਪ ਮੰਗਲ ਸਨ।

ਪਰ ਜਦੋਂ ਨਾਵੇਂ ਗੁਰੂ ਪਾਤਸ਼ਾਹ ਦੀ ਸ਼ਹਾਦਤ (ਸੰਮਤ ੧੭੩੨) ਤੋਂ ਪਿੱਛੋਂ ਇਸ ਵਿੱਚ ਮਹਲਾ ਨੌਵਾਂ ਦੀ ਬਾਣੀ ਚੜ੍ਹਾਉਣ ਦੇ ਬਹਾਨੇ ਬੀੜ ਨੂੰ ਖੋਲ੍ਹ ਕੇ ਜਿੱਥੇ ਬੀੜ ਦੀ ਅੰਤਮ ਤਰਤੀਬ ਬਦਲੀ, ਉੱਥੇ ਮੁੰਦਾਵਣੀ ਤੇ ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ.. ॥ ਤੋਂ ਪਿੱਛੋਂ ਸਲੋਕ ਮਹਲਾ ੧ ॥ ਜਿਤੁ ਦਰਿ ਲਖ ਮੁਹੰਮਦਾ... ॥, ਸਲੋਕ ਮਹਲਾ ੧ ॥ ਬਾਇ ਆਤਸ... ॥, ਰਾਗੁ ਰਾਮਕਲੀ ਰਤਨਮਾਲਾ ਮਹਲਾ ੧ ॥ ਆਸਨੁ ਸਾਧਿ ਨਿਰਾਲਮ ਰਹੈ.. ॥, ਹਕੀਕਤਿ ਰਾਹ ਮੁਕਾਮ ਰਾਜੇ ਸਿਵਨਾਭ ਕੀ ॥ (ਵਾਰਤਕ ਰਚਨਾ) ਅਤੇ ਰਾਗਮਾਲਾ ਪਾ ਕੇ ਇਸ ਨੂੰ ਭਾਈ ਬੰਨੋ ਵਾਲੀ ਸ਼ਾਖ਼ ਦੇ ਨਾਲ ਮਿਲਾਉਣ ਤੇ ਮਿਲਗੋਭਾ ਕਰਨ ਦਾ ਕੋਝਾ ਯਤਨ ਕੀਤਾ ਗਿਆ ਹੈ। ਬੀੜ ਦੇ ਆਰੰਭ ਵਿੱਚ ਰਾਗਾਂ ਦਾ ਤਤਕਰਾ ਇਸ ਸੱਚਾਈ ਦੀ ਮੂੰਹ ਬੋਲਦੀ ਤਸਵੀਰ ਹੈ। ਕਾਰਨ ਹੈ ਕਿ ਇਸ ਬੀੜ ਦਾ ਅਸਲ ਲੇਖਕ ਭਾਈ ਜੋਗਰਾਜ ਸੰਮਤ ੧੭੨੯ ਵਿੱਚ ਅਕਾਲ ਚਲਾਣਾ ਕਰ ਚੁੱਕਾ ਸੀ, ਜਿਸ ਲਈ ਰਲਾ ਪਾਉਣ ਵਾਲਾ ਸਾਜ਼ਸ਼ੀ ਲੇਖਕ ਆਪਣੀ ਮਨਮਰਜ਼ੀ ਕਰਦਾ ਰਿਹਾ। ਭਾਈ ਜੋਗਰਾਜ ਦੇ ਚਲਾਣੇ ਦਾ ਸੰਮਤ ਵੀ ਇਸ ਬੀੜ ਅੰਦਰ ਗੁਰੂ ਸਾਹਿਬਾਨ ਦੇ ਜੋਤੀ-ਜੋਤਿ ਸਮਾਵਣ ਵਾਲੇ ਵੇਰਵੇ ਦੇ ਖੱਬੇ ਪਾਸੇ ਤਤਕਰੇ ਤੋਂ ਪਹਿਲਾਂ ਹੀ ਲਿਖਿਆ ਮਿਲਦਾ ਹੈ।

ਇਸ ਸਾਜ਼ਸ਼ੀ ਲੇਖਕ ਨੇ ਪਾਠਕਾਂ ਨੂੰ ਭੁਲੇਖਾ ਪਾਉਣ ਲਈ ਬੜੀ ਚਲਾਕੀ ਨਾਲ ਆਪਣੀ ਲਿਖਤ ਦੁਆਰਾ ਪਤਰਾ ਨੰ. ੬੫੭ ਤੋਂ ਲੈ ਕੇ ੬੮੭ ਤਕ ਸਵਈਏ ਸ੍ਰੀ ਮੁਖਵਾਕ ਮਹਲਾ ੫, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ ਲਿਖਣ ਉਪਰੰਤ ਰਾਗਮਾਲਾ ਵਰਗੀਆਂ ਵਾਧੂ ਰਚਨਾਵਾਂ ਹੱਥੀਂ ਲਿਖੀਆਂ। ਇਤਨੀ ਲਿਖਤ ਲਈ ਤਾਂ ਉਸ ਨੇ ਬੀੜ ਦੇ ਪਿੱਛੇ ਲੱਗੇ ਖ਼ਾਲੀ ਪਤਰੇ ਹੀ ਵਰਤ ਲਏ, ਪਰ ਜਦੋਂ ਰਾਗਮਾਲਾ ਲਿਖਣੀ ਸ਼ੁਰੂ ਕੀਤੀ ਤਾਂ ਬੀੜ ਵਾਲੇ ਅਸਲ ਖ਼ਾਲੀ ਪਤਰੇ ਮੁੱਕ ਗਏ। ਇਸ ਉਪਰੰਤ ਉਥੇ ਪਤਰਾ ਨੰ. ੬੮੭ ਦੇ ਸੱਜੇ ਪਾਸੇ ਵਾਲੇ ਪੰਨੇ ਦਾ ਪਤਰਾ ਨਵਾਂ ਪਾ ਕੇ ਰਾਗਮਾਲਾ ਪੂਰੀ ਕੀਤੀ। (ਵੇਖੋ ਚਿਤ੍ਰ ਨੰ. ੨-੪) ਇਸ ਨਵੇਂ ਪਤਰੇ ਦਾ ਰੰਗ ਭੂਰਾ ਨਹੀਂ, ਸੁਫ਼ੇਦ ਹੈ। ਪਿਛਲਾ ਪਾਸਾ ਖ਼ਾਲੀ ਹੈ। ਅੰਤ ਵਿੱਚ ਫਿਰ ਇੱਕ ਭੂਰੇ ਰੰਗਾ ਪੁਰਾਣਾ ਖ਼ਾਲੀ ਪਤਰਾ ਜੋੜ ਦਿੱਤਾ ਗਿਆ ਤਾਂ ਕਿ ਪੁਰਾਤਨਤਾ ਦਾ ਝਲਕਾਰਾ ਵੱਜਦਾ ਰਹੇ। ਜਪੁ-ਜੀ ਦੇ ਆਰੰਭਕ ੩ ਪਤਰੇ ਨਵੇਂ ਪਾ ਕੇ ਲਿਖੇ ਤਾਂ ਕਿ ਜਦੋਂ ਕੋਈ ਬੀੜ ਦੇ ਦਰਸ਼ਨ ਕਰੇ ਤਾਂ ਉਹ ਸਮਝੇ ਕਿ ਬੀੜ ਦੇ ਆਦਿ ਤੇ ਅੰਤ ਵਿੱਚ ਪਤਰੇ ਤੇ ਲਿਖਤ ਅਸਲੀ ਤੇ ਇੱਕੋ ਹੈ।

ਪਾਵਨ ਬੀੜ ਦੇ ਰਾਗਾਂ ਵਿੱਚ ਜਿੱਥੇ ਥਾਂ ਖ਼ਾਲੀ ਦਿਸੀ, ਉੱਥੇ ਮਹਲਾ ੯ ਦੀ ਬਾਣੀ ਘਸੋੜ ਦਿੱਤੀ ਗਈ। ਕਈ ਥਾਈਂ ਮਹਲਾ ੯ ਦੀ ਬਾਣੀ ਲਈ

ਨਵੇਂ ਪਤਰੇ ਵੀ ਪਾਏ ਗਏ। ਬੀੜ ਦੀ ਸਿਲਾਈ ਵੀ ਨਵੀਂ ਕੀਤੀ, ਜਿਹੜੀ ਚਿੱਟੇ ਰੰਗ ਦੇ ਧਾਗੇ ਦੀ ਵੱਖਰੀ ਹੀ ਦਿਸਦੀ ਹੈ। ਰਾਗੁ ਜੈਜਾਵੰਤੀ ਮਹਲਾ ੯ ਦੇ ਚਾਰ ਸ਼ਬਦ ਰਾਗੁ ਜੈਤਸਰੀ ਤੇ ਟੋਡੀ ਦੇ ਵਿਚਕਾਰ ਹਾਸ਼ੀਏ 'ਤੇ ਲਿਖੇ ਗਏ ਹਨ। ਰਾਗੁ ਗਉੜੀ ਵਿੱਚ ਮਹਲਾ ੯ ਦੀ ਬਾਣੀ ਚੜ੍ਹਾਉਣ ਲਈ ਤਾਂ ਬਹੁਤ ਹੀ ਧੱਕਾ ਕੀਤਾ ਹੋਇਆ ਹੈ। ਮਹਲਾ ੫ ਦੇ ਇੱਕ ਸ਼ਬਦ 'ਤੇ ਹੜਤਾਲ ਫੇਰ ਕੇ ਉੱਥੇ ਮਹਲਾ ੯ਵਾਂ ਦੇ ਗਉੜੀ ਰਾਗ ਵਾਲੇ ਕੇਵਲ ਦੋ ਅੰਤਲੇ ਸ਼ਬਦ ਲਿਖ ਕੇ ਉਨ੍ਹਾਂ ਦਾ ਜੁਮਲਾ (ਜੋੜ) ੯ ਲਿਖ ਦਿੱਤਾ ਗਿਆ ਹੈ। ਅਜਿਹਾ ਕਰਨ ਨਾਲ ਮਹਲਾ ੫ ਦੇ ਮੇਟੇ ਹੋਏ ਸ਼ਬਦ ਤੋਂ ਪਹਿਲਾਂ ਵਾਲਾ ਸ਼ਬਦ ਵੀ ਅਧੂਰਾ ਹੋ ਗਿਆ ਹੈ, ਕਿਉਂਕਿ ਉਸ ਦਾ ਅੰਤਲਾ ਪਦਾ ਅਲੋਪ ਹੋ ਚੁੱਕਾ ਹੈ।

{ਵੇਖੋ ! ਭਾਈ ਜੋਗਰਾਜ ਵਾਲੀ ਬੀੜ ਦਾ ਤਤਕਰਾ : ਚਿਤ੍ਰ ਨੰ. ੨-੨; ਜਪੁ ਦਾ ਆਰੰਭਕ ਪਤਰਾ ਨਵਾਂ ਤੇ ਲਿਖਤ ਰਾਗਮਾਲਾ ਵਾਲੀ : ਚਿਤ੍ਰ ਨੰ. ੪-੧੨; ਭਾਈ ਜੋਗਰਾਜ ਵਾਲੀ ਬੀੜ ਦੀ ਰਾਗਮਾਲਾ ਲਈ ਨਵਾਂ ਪਤਰਾ : ਚਿਤ੍ਰ ਨੰ. ੨-੪; ਭਾਈ ਜੋਗਰਾਜ ਵਾਲੀ ਬੀੜ ਦਾ ਰਾਗੁ ਜੈਜਾਵੰਤੀ : ਚਿਤ੍ਰ ਨੰ. ੨-੩}

ਇਸ ਪੱਖੋਂ ਅਸੀਂ ਵੇਖ ਸਕਦੇ ਹਾਂ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਸੁਰਸਿੰਘ ਵਿਖੇ ਮੌਜੂਦ ਭਾਈ ਬਿਧੀਚੰਦ ਵਾਲੀ ਅਤੇ ਬਾਬਾ ਰਾਮਰਾਇ ਦੀ ਸੰਪਰਦਾ ਵਾਲੀ ਦੇਹਰਾਦੂਨੀ ਬੀੜ (ਸੰਨ ੧੬੯੫), ਜਿਨ੍ਹਾਂ ਤੀਕ ਸਾਜ਼ਸ਼ੀਆਂ ਦੀ ਪਹੁੰਚ ਨਹੀਂ ਹੋ ਸਕੀ। ਇਨ੍ਹਾਂ ਵਿੱਚ ਨਾਵੇਂ ਮਹਲੇ ਦੇ ਸ਼ਬਦ ਵੀ ਦਰਜ ਨਹੀਂ, ਜਿਨ੍ਹਾਂ ਨੂੰ ਬੀੜਾਂ ਵਿੱਚ ਚੜ੍ਹਾਉਣ ਦੇ ਬਹਾਨੇ ਬੀੜਾਂ ਦੇ ਅੰਤ ਵਿੱਚ ਵਾਧੂ ਰਚਨਾਵਾਂ ਘਸੋੜੀਆਂ ਗਈਆਂ ਹਨ। ਸ੍ਰ. ਜੀ.ਬੀ. ਸਿੰਘ ਮੁਤਾਬਿਕ ਡੇਹਰਾਦੂਨ ਵਾਲੀ ਜਿਹੜੀ ਬੀੜ ਗੁਰੂ ਹਰਿਰਾਇ ਸਾਹਿਬ ਨੇ ਕੀਰਤਪੁਰ ਵਿਖੇ ਬਾਬਾ ਰਾਮਰਾਇ ਨੂੰ ਦਿੱਲੀ ਭੇਜਣ ਲਈ ਸੰਮਤ ੧੭੧੬ ਵੈਸਾਖ ਵਦੀ ਏਕਮ (ਸੰਨ ੧੬੫੯) ਨੂੰ ਲਿਖਵਾਈ ਸੀ। ਉਸ ਦੇ ੨੯ ਵਰਕਿਆਂ ਦੇ ਤਤਕਰੇ ਤੋਂ ਪਿੱਛੋਂ ਗੁਰੂ ਹਰਿਰਾਇ ਸਾਹਿਬ ਜੀ ਅਤੇ ਬਾਬਾ ਰਾਮਰਾਇ ਦੇ ਨਿਸ਼ਾਨ ਸਨ ਅਤੇ ਅੱਗੇ ਗ੍ਰੰਥ ਦੇ ਕੁਲ ਵਰਕੇ ੬੫੧ ਸਨ। ਇਹ ਗ੍ਰੰਥ ਇੱਕ ਹੀ ਹੱਥ ਦਾ ਤੇ ਸਾਫ਼ ਸੁਥਰਾ ਲਿਖਿਆ ਹੋਇਆ ਹੈ। ਖੋਜੀ ਵਿਦਵਾਨਾਂ ਮੁਤਾਬਿਕ ਇਹ ਉਤਾਰਾ ਤਾਂ ਭਾਵੇਂ ਕਿਸੇ ਹੋਰ ਸਮਕਾਲੀ ਬੀੜ ਦਾ ਸੀ। ਪ੍ਰੰਤੂ, ਇਸ ਵਿੱਚਲੇ ਵਾਰਤਕ ਹਵਾਲਿਆਂ ਤੋਂ ਨਿਸ਼ਚੇ ਹੁੰਦਾ ਹੈ ਕਿ ਬੀੜ ਦੀ ਸੁਧਾਈ ਲਈ ਉਸ ਦਾ ਮੁਕਾਬਲਾ ਭਾਈ ਗੁਰਦਾਸ ਵਾਲੀ ਅਸਲ ਬੀੜ ਨਾਲ ਕੀਤਾ ਗਿਆ ਸੀ।

ਜਿਵੇਂ ਰਾਗ ਮਾਰੂ ਦੇ ਅੰਤ ਵਿੱਚ ਮੀਰਾਂਬਾਈ ਦਾ ਪਦਾ ਕਿਸੇ ਹੋਰ ਬੀੜ ਤੋਂ ਲੈ ਕੇ ਜਾਂ ਕਿਸੇ ਤੋਂ ਜ਼ਬਾਨੀ ਸੁਣ ਕੇ ਲਿਖਿਆ ਜਾਪਦਾ ਹੈ, ਕਿਉਂਕਿ ਅਸਲ

ਨਾਲੋਂ ਦੋ ਲਫ਼ਜ਼ਾਂ ਦਾ ਫ਼ਰਕ ਹੈ। ਪ੍ਰੰਤੂ, ਇੱਥੇ ਨੋਟ ਕਰਨ ਵਾਲੀ ਈਮਾਨਦਾਰੀ ਤੇ ਸੱਚਾਈ ਇਹ ਹੈ ਕਿ ਇਸ ਪਦੇ ਹੇਠਾਂ ਮੋਟੇ ਅੱਖਰਾਂ ਵਿੱਚ ਲਿਖਿਆ ਹੈ :

**'ਮੀਰਾਂ ਬਾਈ ਕਾ ਸਬਦ ਪੰਜਵੇ ਮਹਲੈ ਕੇ ਗਿਰੰਥ ਨਾਹੀ'।**

ਇੱਕ ਹੋਰ ਸ਼ਬਦ ਦੇ ਸਾਹਮਣੇ ਬੀੜ ਦੇ ਹਾਸ਼ੀਏ ਉੱਪਰ ਲਿਖ ਕੇ ਅਤੇ ਨਿਸ਼ਾਨ ਪਾ ਕੇ ਦੱਸਿਆ ਹੈ ਕਿ ਇਹ ਮੀਰਾਂਬਾਈ ਦੇ ਸ਼ਬਦ ਤੋਂ ਪਹਿਲਾਂ ਲਿਖਿਆ ਜਾਣਾ ਚਾਹੀਦਾ ਸੀ। ਉਹ ਸ਼ਬਦ ਹੈ : **ਮਾਰੂ ਰਵਿਦਾਸ ਜੀ ॥ ਸੁਖਸਾਗਰੁ ਸੁਰਿਤਰੁ ਚਿੰਤਮਣਿ... ॥** ਇਸ ਸ਼ਬਦ ਦੇ ਹੇਠਾਂ ਫਿਰ ਇਉਂ ਨੋਟ ਲਿਖਿਆ ਹੈ :

**'ਇਹ ਸ਼ਬਦ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖਿਆ'।**

ਬਾਬਾ ਰਾਮਰਾਇ ਜੀ ਨਾਲ ਸੰਬੰਧਿਤ ਦੋ ਬੀੜਾਂ (ਸੰਨ ੧੬੬੧ ਤੇ ੧੬੯੫) ਦੀਆਂ ਵੀਡੀਓ ਕਾਪੀਆਂ ਸਾਬਕਾ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਵਾਲੇ ਪ੍ਰੋ. ਸਾਹਿਬ ਸਿੰਘ ਟ੍ਰਸਟ ਵਿੱਚ ਮੌਜੂਦ ਹਨ, ਜੋ ਉਨ੍ਹਾਂ ਨੇ ਡਾ. ਅਮਰ ਸਿੰਘ ਪਾਸੋਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚੋਂ ਕਾਪੀ ਕਰਵਾਈਆਂ। ਬਾਬਾ ਰਾਮਰਾਇ ਜੀ ਦੀ ਸੰਪਰਦਾ ਵਾਲੀ (ਸੰਨ ੧੬੯੫) ਬੀੜ ਵਿਖੇ ਵੀ ਮੀਰਾਂਬਾਈ ਦੇ ਪਦੇ ਸੰਬੰਧੀ ਸੂਚਨਾ, ਤੁਕਾਂਤ ਦੇ ਥੋੜੇ ਫ਼ਰਕ ਨਾਲ ਹੂ-ਬਹੂ ਅੰਕਤ ਹੈ। **'ਮੀਰਾਂ ਬਾਈ ਕਾ ਸਬਦ ਪੰਜਵੈ ਮਹਲੈ ਕੇ ਗਿਰੰਥ ਨਾਹੀ ਸ੍ਰੀ ਗੁਰਦੇਵਾ ਰਖਿਆ'**। ਰਾਗਮਾਲਾ ਤਾਂ ਭਾਵੇਂ ਮੂਲ ਲਿਖਾਰੀ ਲਿਖਤ ਹੈ, ਪਰ ਉਸ ਤੋਂ ਪਹਿਲਾਂ ਤੇ ਮੁੰਦਾਵਣੀ ਪਿੱਛੋਂ ਬਰੀਕ ਕਲਮ ਨਾਲ ਸਲੋਕ ਮਹਲਾ ੫ ਦੁਬਾਰਾ ਲਿਖ ਕੇ ਇੱਕ ਵਿਸ਼ੇਸ਼ ਤੇ ਬਹੁਤ ਮਹੱਤਵਪੂਰਨ ਸੂਚਨਾ ਇਉਂ ਵੀ ਦਿੱਤੀ ਹੋਈ ਹੈ :

**ਏਹ ਭੋਗੁ ਸ੍ਰੀ ਆਦ ਗਿਰੰਥ ਜੀ ਹੈ।**

{ਵੇਖੋ ! ਬਾਬਾ ਰਾਮਰਾਇ ਵਾਲੀ ਸੰਨ ੧੬੯੫ ਦੀ ਸੰਪਰਦਾਈ ਬੀੜ ਵਿਖੇ ਪਤਰਾ ਨੰ. ੪੬੮ 'ਤੇ ਮੀਰਾਂਬਾਈ ਦੇ ਪਦੇ ਬਾਰੇ ਸੂਚਨਾ : ਚਿਤ੍ਰ ਨੰ. ੪-੧੩; ਅਤੇ ਮੁੰਦਾਵਣੀ 'ਤੇ ਭੋਗ ਦੀ ਸੂਚਨਾ : ਚਿਤ੍ਰ ਨੰ. ੪-੧੪}

*'ਆਦਿ ਬੀੜ ਬਾਰੇ'* ਪੁਸਤਕ ਵਿੱਚ ਪ੍ਰੋ. ਸਾਹਿਬ ਸਿੰਘ ਜੀ ਨੇ ਇਹ ਵੀ ਸਿੱਧ ਕੀਤਾ ਹੈ ਕਿ ਬੀੜਾਂ ਵਿੱਚ ਅਦਲਾ-ਬਦਲੀ ਕਰਨ ਕਰਾਉਣ ਵਾਲੇ ਗੁਰੂ ਦੋਖੀਆਂ ਵਿੱਚ ਪ੍ਰਮੁਖ ਸਾਜ਼ਸ਼ੀ ਧਿਰ ਸੀ ਜੰਡਿਆਲੇ ਦੇ ਹਿੰਦਾਲੀਏ, ਜੋ ਭਾਈ ਹਿੰਦਾਲ ਦੇ ਗੱਦੀਦਾਰ ਪੋਤ੍ਰੇ 'ਹਰਿਭਗਤ' ਤੋਂ ਆਪਣੇ ਆਪ ਨੂੰ 'ਨਿਰੰਜਨੀਏ' ਅਖਵਾਉਣ ਲੱਗੇ। ਆਪਸ ਵਿੱਚ ਮਿਲਣ ਸਮੇਂ 'ਵਾਹਗੁਰੂ ਜੀ ਕੀ ਫ਼ਤਹ' ਬਲਾਉਣ ਦੀ ਥਾਂ 'ਕਰਤਾਰ' 'ਕਰਤਾਰ' ਉਚਾਰਨ ਲੱਗੇ। ਅਠਾਰ੍ਹਵੀਂ ਸਦੀ ਦੇ ਸੰਘਰਸ਼ ਵੇਲੇ ਸਰਕਾਰੀ ਸੂਹੀਏ ਬਣ ਕੇ ਮਾਝੇ ਦੇ ਸਿੰਘਾਂ ਨੂੰ ਗ੍ਰਿਫ਼ਤਾਰ ਕਰਾਉਣ

ਵਿੱਚ ਵੀ ਇਨ੍ਹਾਂ ਦਾ ਵੱਡਾ ਹੱਥ ਰਿਹਾ ਹੈ। ਇਹੀ ਕਾਰਨ ਹੈ ਕਿ *ਪ੍ਰਾਚੀਨ ਪੰਥ ਪ੍ਰਕਾਸ਼* ਦੇ ਲਿਖਾਰੀ ਅਨੁਸਾਰ ਉਸ ਵੇਲੇ ਦੇ ਜੁਝਾਰੂ ਸਿੰਘ ਜੰਡਿਆਲੀਏ ਹਿੰਦਾਲੀਆਂ ਨੂੰ 'ਚੰਡਿਆਲੀਏ' ਕਿਹਾ ਕਰਦੇ ਸਨ। ਇੱਕ ਤਾਂ ਇਨ੍ਹਾਂ ਨੇ 'ਪਰਚੀ ਬਾਬਾ ਹਿੰਦਾਲ' 'ਤੇ ਆਧਾਰਿਤ ਭਾਈ ਬਾਲੇ ਦੇ ਫ਼ਰਜ਼ੀ ਨਾਂ 'ਤੇ 'ਭਾਈ ਬਾਲੇ ਵਾਲੀ ਜਨਮ ਸਾਖੀ' ਲਿਖਵਾ ਕੇ ਗੁਰੂ ਨਾਨਕ ਸਾਹਿਬ ਜੀ ਦੇ ਜੀਊਂਦੇ-ਜਾਗਦੇ ਇਤਿਹਾਸ ਨੂੰ ਮਿਥਿਹਾਸ ਬਣਾ ਕੇ ਵਿਗਾੜਿਆ। ਦੂਜੇ, ਭਾਈ ਬੰਨੋ ਦੇ ਨਾਂ 'ਤੇ ਫ਼ਰਜ਼ੀ ਬੀੜ ਲਿਖਵਾ ਕੇ ਉਸ ਵਿੱਚ ਕ੍ਰਿਸ਼ਨ ਭਗਤ ਸੂਰਦਾਸ ਤੇ ਮੀਰਾਂਬਾਈ ਦੇ ਪਦਿਆਂ ਤੋਂ ਇਲਾਵਾ, ਮੁੰਦਾਵਣੀ ਪਿੱਛੋਂ ਪਹਿਲਾਂ ਮਹਲਾ ੧ ਦੇ ਸਿਰਲੇਖ ਹੇਠ ਕਈ ਉਹ ਰਚਨਾਵਾਂ ਵੀ ਅੰਕਿਤ ਕਰ ਦਿੱਤੀਆਂ, ਜਿਨ੍ਹਾਂ ਦਾ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ। ਇਨ੍ਹਾਂ ਕੂੜੀਆਂ ਰਚਨਾਵਾਂ ਦਾ ਆਧਾਰ ਕਾਇਮ ਕਰਨ ਲਈ ਜਨਮ ਸਾਖੀ ਵਿੱਚ ਵੀ ਉਨ੍ਹਾਂ ਦਾ ਜ਼ਿਕਰ ਕਰ ਦਿੱਤਾ, ਤਾਂ ਕਿ ਭੁਲੇਖਾ ਬਣਿਆ ਰਹੇ ਕਿ ਇਹ ਰਚਨਾਵਾਂ 'ਮਹਲਾ ੧' ਦੀਆਂ ਹਨ।

ਸ੍ਰ. ਕਰਮ ਸਿੰਘ ਹਿਸਟੋਰੀਅਨ ਦੀ ਖੋਜ-ਪੁਸਤਕ *'ਕਤਕ ਕਿ ਵਿਸਾਖ'* ਮੁਤਾਬਿਕ ਭਾਈ ਬਾਲੇ ਵਾਲੀ ਜਨਮ ਸਾਖੀ ਸੰਮਤ ੧੭੫੦ (ਸੰਨ ੧੬੯੩) ਤੋਂ ਪਿੱਛੋਂ ਦੀ ਲਿਖਤ ਹੈ। ਪਰ, ਇਸ ਨੂੰ ਅਸਲ ਸਮੇਂ ਨਾਲੋਂ ੧੫੦ ਸਾਲ ਪੁਰਾਣੀ ਸਾਬਤ ਕਰਨ ਦੇ ਯਤਨ ਕੀਤੇ ਗਏ ਹਨ। ਸ੍ਰੀ ਗੁਰੂ ਅਮਰਦਾਸ ਜੀ ਵੇਲੇ ਮੰਜੀਦਾਰ ਮਸੰਦ ਰਹੇ ਭਾਈ ਹਿੰਦਾਲ ਦੀ ਸੰਤਾਨ ਨੇ ਆਪਣਾ ਗੁਰੂ-ਡੰਭ ਚਲਾਈ ਰੱਖਣ ਲਈ ਭਾਈ ਹਿੰਦਾਲ ਨੂੰ ਗੁਰੂ ਨਾਨਕ ਸਾਹਿਬ ਜੀ ਤੋਂ ਵੀ ਉੱਚਾ ਦਰਸਾਉਣ ਦੀ ਕੋਸ਼ਿਸ ਕੀਤੀ। ਉਸ ਨੂੰ ਸਿੱਧਾ ਹੀ ਪਰਮੇਸ਼ਰ ਦੁਆਰੇ ਪਹੁੰਚਾ ਦਿੱਤਾ। ਇੱਥੋਂ ਤਕ ਕੁਫ਼ਰ ਤੋਲਿਆ ਹੈ ਕਿ ਤ੍ਰੇਤੇ ਵਿੱਚ ਗੁਰੂ ਜੀ ਰਾਜਾ ਜਨਕ ਦੇ ਸੇਵਕ ਸਨ, ਮੂਰਤੀ ਪੂਜਦੇ ਤੇ ਝੂਠ ਬੋਲਦੇ ਸਨ।

*'ਸ੍ਰੀ ਪੰਥ ਪ੍ਰਕਾਸ਼'* *(ਪ੍ਰਾਚੀਨ ਪੰਥ ਪ੍ਰਕਾਸ਼)* ਦੇ ਲੇਖਕ ਭਾਈ ਰਤਨ ਸਿੰਘ ਭੰਗੂ, ਪ੍ਰਸਿੱਧ ਸ਼ਹੀਦ ਭਾਈ ਮਹਿਤਾਬ ਸਿੰਘ ਮੀਰਾਂਕੋਟ ਦੇ ਪੋਤਰੇ ਅਤੇ ਜਥੇਦਾਰ ਸ੍ਰ. ਸ਼ਾਮ ਸਿੰਘ ਮਿਸਲ ਕਰੋੜੀਆ ਦੇ ਦੋਹਤ੍ਰੇ ਸਨ। ਇਨ੍ਹਾਂ ਨੇ ਉਪਰੋਕਤ ਪੁਸਤਕ ਸੰਮਤ ੧੮੬੬ ਮੁਤਾਬਿਕ ਸੰਨ ੧੮੦੯ ਵਿੱਚ ਲਿਖੀ, ਜਿਸ ਰਾਹੀਂ 'ਭੰਗੂ' ਜੀ ਨੇ ਅਠਾਰ੍ਹਵੀਂ ਸਦੀ ਦੇ ਪੰਥਕ ਹਾਲਾਤ ਬਾਰੇ ਬੜੀ ਸਟੀਕ ਜਾਣਕਾਰੀ ਸਾਂਝੀ ਕੀਤੀ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਹੁਰਾਂ ਨੇ ਇਸ ਪੁਸਤਕ ਨੂੰ *'ਪ੍ਰਾਚੀਨ ਪੰਥ ਪ੍ਰਕਾਸ਼'* ਨਾਂ ਦੇ ਕੇ 'ਵਜ਼ੀਰ ਹਿੰਦ ਪ੍ਰੈਸ' ਤੋਂ ਸੰਨ ੧੯੧੪ ਨੂੰ ਪਹਿਲੀ ਵਾਰ ਛਾਪਿਆ। ਸ੍ਰ. ਕਰਮ ਸਿੰਘ ਹਿਸਟੋਰੀਅਨ ਵਲੋਂ ਪ੍ਰਗਟਾਏ ਉਪਰੋਕਤ ਸੱਚ ਨੂੰ ਇਸ ਪੁਸਤਕ ਦੀ ੧੯੯੩ ਦੀ ਐਡੀਸ਼ਨ ਵਿੱਚ ਪੰਨਾ ੧੮੫ ਤੋਂ ੧੮੭ ਤਕ ਵੇਰਵੇ ਸਹਿਤ ਪੜ੍ਹਿਆ ਜਾ ਸਕਦਾ ਹੈ। ਭਾਈ ਸਾਹਿਬ ਲਿਖਦੇ

ਹਨ ਕਿ ਦੁਸ਼ਟ 'ਹਰਿਭਗਤ' ਨਿਰੰਜਨੀਏ ਦੇ ਪੋਤ੍ਰਿਆਂ 'ਚੋਂ ਦੰਭੀ ਗੁਰੂ ਬਣੇ ਸ਼ਰਨਦਾਸ ਨਾਂ ਦੇ ਇੱਕ ਸ਼ਰਾਬੀ-ਕਬਾਬੀ ਨੇ ਆਪਣੀਆਂ ਕਾਮਾਤਰ ਹਰਕਤਾਂ ਨੂੰ ਛਪਾਉਣ ਤੇ ਸਿੱਖ ਸੰਗਤ ਨੂੰ ਪਿੱਛੇ ਲਾਉਣ ਲਈ ਰੱਬ ਰੂਪ ਸਤਿਗੁਰੂ ਜੀ ਦੇ ਉੱਚੇ-ਸੁੱਚੇ ਆਚਰਨ ਪ੍ਰਤੀ ਵੀ ਚਿੱਕੜ ਉਛਾਲਣ ਦਾ ਘਨੌਣਾ ਅਪਰਾਧ ਕਮਾਇਆ। ਲਿਖਤ ਹੈ :

'ਸ੍ਰੀ ਨਾਨਕ' ਕਹਿ ਜਨਕ ਔਤਾਰ।
ਉਨ ਲਿਖਯੋ ਸਾਖੀ ਮਧ ਖਿਜਮਤਦਾਰ।
ਆਪ ਬਨਯੋ ਲਿਖਯੋ ਜਨਕ ਜਵਾਈ। ਭਯੋ ਸ੍ਰੀ ਰਾਮ ਕੋ ਸਾਂਢੂਵਾਈ।੮।
ਐਸੇ ਐਸੇ ਝੂਠ ਲਿਖ, ਜਨਮਸਾਖੀ ਮੱਧ ਮਿਲਾਇ।
ਜਹਾਂ ਨ ਪਹੁੰਚਯੋ ਪ੍ਰਹਿਲਾਦ, ਧ੍ਰੂ, ਹਿੰਦਾਲ ਪਹੁੰਚਯੋ ਲਿਖਵਾਇ।

ਭਾਈ ਬੰਨੋ ਵਾਲੀ (ਕਾਨ੍ਹਪੁਰੀ) ਬੀੜ ਦੇ ਤਤਕਰੇ ਵਾਲੇ ਪੰਨੇ ਦੇ ਅਰੰਭ ਵਿੱਚ ਬੀੜ ਦਾ ਲਿਖਣ ਕਾਲ 'ਸੰਬਤ ੧੬੯੯ ਅਸੂ ਵਦੀ ਏਕਮ' ਨੂੰ ਬਦਲ ਕੇ ਸੰਮਤ ੧੬੫੯ (੧੬੦੨ ਈ.) ਬਣਾਇਆ ਗਿਆ ਹੈ, ਜੋ ਦਾਸ ਦੀ ਲਾਇਬ੍ਰੇਰੀ ਵਿਖੇ ਬੀੜ ਦੀ ਵੀਡੀਓ ਕਾਪੀ ਵਿੱਚ ਸਪੱਸ਼ਟ ਨਜ਼ਰੀਂ ਪੈਂਦਾ ਹੈ। ਲਿਖਣ-ਕਾਲ ਦੇ ਅਸਲ ਸਾਲ ਸੰਬਤ ੧੬੯੯ (ਸੰਨ ੧੬੪੨) ਮੁਤਾਬਿਕ ਤਾਂ ਸਹਿਜੇ ਹੀ ਸਿੱਧ ਹੁੰਦਾ ਹੈ ਕਿ ਭਾਈ ਬੰਨੋ ਵਾਲੀ ਬੀੜ, ਸ੍ਰੀ ਗੁਰੂ ਅਰਜਨ ਸਾਹਿਬ ਜੀ ਦੁਆਰਾ ਭਾਈ ਗੁਰਦਾਸ ਜੀ ਤੋਂ ਲਿਖਵਾਈ ਤੇ ਸੰਪਾਦਿਤ ਕਰਵਾਈ ਬੀੜ ਤੋਂ ਲਗਭਗ ੩੮ ਸਾਲ ਪਿੱਛੋਂ ਲਿਖੀ ਗਈ।

{ਵੇਖੋ ! ਚਿਤ੍ਰ ਨੰ. ੧-੧ ਏ}

'ਬੂੜੇ ਸੰਧੂ ਵਾਲੀ' ਬੀੜ ਦੇ ਪਿੱਛੇ ਜੋ ਵਾਧੂ ਚਾਰ ਪਤ੍ਰੇ ਲਗਾ ਕੇ ਅਤੇ ਇੱਕ ਪਹਿਲੋਂ ਦੇ ਕੋਰੇ ਰਹੇ ਪੰਜਵੇਂ ਵਰਕੇ ਨਾਲ ਰਲਾ ਕੇ ਉਨ੍ਹਾਂ ਉੱਤੇ ਗਿਣਤੀ ਦੇ ਅੰਕ ੫੮੭ ਤੋਂ ੫੯੧ ਤਕ ਲਿਖ ਦਿੱਤੇ ਹਨ। ਇਨ੍ਹਾਂ ਪਤਰਿਆਂ 'ਤੇ ਲਗਭਗ ਉਹ ਸਾਰੀਆਂ ਰਚਨਾਵਾਂ ਹਨ, ਜਿਹੜੀਆਂ ਭਾਈ ਬੰਨੋ ਵਾਲੀ ਖਾਰੀ ਬੀੜ ਵਿੱਚ ਸਨ। ਆਖ਼ਰੀ ਵਰਕੇ ਦੇ ਹੇਠਾਂ ਛੁਪਵੇਂ ਰੂਪ ਵਿੱਚ ਲਿਖਣ ਸੰਮਤ ੧੬੬੨ ਲਿਖਿਆ ਹੈ, ਤਾਂ ਕਿ ਬੀੜ ਨੂੰ ਪੰਜਵੇਂ ਪਾਤਸ਼ਾਹ ਦੇ ਹਜ਼ੂਰ ਲਿਖੀ ਦਰਸਾਇਆ ਜਾ ਸਕੇ। ਇਸ ਬੀੜ ਦੀ ਜਿਹੜੀ ਕਾਪੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਮੌਜੂਦ ਸੀ, ਪਾਠ-ਭੇਦ ਸੂਚੀ ਮੁਤਾਬਿਕ ਉਹ ਦੋ ਨੰਬਰ 'ਤੇ ਦਰਜ ਸੀ ਅਤੇ ਉਸ 'ਤੇ ਲਿਖਤ ਸੰਮਤ ੧੭੧੧ (ਸੰਨ ੧੬੫੪) ਅੰਕਤ ਸੀ। {ਵੇਖੋ ਸੂਚੀ ਪੰਨਾ ੮੨੦} ਜੇ ਭਾਈ ਗੁਰਦਾਸ ਜੀ ਦੇ ਹੱਥੀਂ ਲਿਖਾਈ ਆਦਿ ਬੀੜ ਦਾ ਸੰਪਾਦਨਾ ਕਾਲ ਸੰਨ ੧੬੦੪ ਮੰਨਿਆ ਜਾਵੇ ਤਾਂ ਭਾਈ ਬੂੜੇ ਵਾਲੀ ਬੀੜ ਉਸ ਤੋਂ ੫੦ ਸਾਲ ਪਿੱਛੋਂ

ਦੀ ਰਚਨਾ ਮੰਨੀ ਜਾਵੇਗੀ । ਇਸ ਇਤਿਹਾਸਕ ਬੀੜ ਦੀ ਜਿਹੜੀ ਕਾਪੀ ਜਥੇਦਾਰ ਵੇਦਾਂਤੀ ਜੀ ਨੂੰ ਸ੍ਰੀ ਅੰਮ੍ਰਿਤਸਰ ਵੱਸਦੇ ਭਾਈ ਬੂੜੇ ਦੇ ਵਾਰਸਾਂ ਪਾਸੋਂ ਮਿਲੀ, ਜਿਸ ਦੀ ਵੀਡੀਓ ਕਾਪੀ ਉਨ੍ਹਾਂ ਦੀ ਲਾਇਬ੍ਰੇਰੀ ਵਿੱਚ ਸੀ, ਉਸ ਦਾ ਅਰੰਭ ਹੀ ਸ੍ਰੀਰਾਗ ਦੇ ਤਤਕਰੇ ਤੋਂ ਹੁੰਦਾ ਹੈ । ਇਸ ਦਾ ਭਾਵਾਰਥ ਇਹ ਹੈ ਕਿ ਰਾਗਾਂ ਦੇ ਤਤਕਰੇ ਵਾਲਾ ਉਹ ਆਰੰਭਕ ਪਤਰਾ ਗ਼ਾਇਬ ਹੈ, ਜਿਸ 'ਤੇ ਅਸਲੀ ਲਿਖਣ ਸੰਮਤ ੧੭੧੧ ਸੀ ।

ਬਾਕੀ, ਇਹ ਬੀੜ ਮੂਲਿਕ ਤੌਰ 'ਤੇ ਭਾਈ ਗੁਰਦਾਸ ਜੀ ਦੀ ਸ਼ਾਖ਼ਾ ਵਾਲੀ ਹੀ ਮੰਨੀ ਜਾਵੇਗੀ, ਕਿਉਂਕਿ ਇੱਕ ਤਾਂ ਇਸ ਦੀ ਸਮਾਪਤੀ ਭਗਤ ਕਬੀਰ ਤੇ ਬਾਬਾ ਫਰੀਦ ਦੇ ਸਲੋਕਾਂ ਉਪਰੰਤ ਭੱਟ ਸਵਈਆਂ 'ਤੇ ਹੁੰਦੀ ਹੈ । 'ਸੋ ਪੁਰਖ' ਦੇ ਚਾਰੇ ਸ਼ਬਦ ਸੰਪੂਰਨ ਹਨ । ਨਾਵੇਂ ਮਹਲ ਦੀ ਬਾਣੀ ਅੰਕਿਤ ਨਹੀਂ ਹੈ। ਪਤਰਾ ਨੰ. ੨੨੭ 'ਤੇ ਆਸਾ ਦੀ ਵਾਰ ਦੇ ਸਿਰਲੇਖ ਵਿੱਚ ਕੇਵਲ 'ਵਾਰ ਸਲੋਕਾ ਨਾਲ' ਹੀ ਲਿਖਿਆ ਹੈ । ਪਤਰਾ ਨੰ. ੨੪੭ 'ਤੇ ਪਾਠ 'ਖਲਾਸੇ' ਹੈ, ਕਰਤਾਰਪੁਰੀ ਬੀੜ ਵਾਂਗ 'ਖਾਲਸੇ' ਨਹੀਂ । 'ਮੁੰਦਾਵਣੀ' ਸਲੋਕ ਵਾਰਾਂ ਤੇ ਵਧੀਕ ਦਾ ਅੰਤਲਾ ਭਾਗ ਹੈ । ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ...॥ ਸਲੋਕ ਮਹਲਾ ੫ ਵਾਲੇ ਸਲੋਕਾਂ ਵਾਲੀ ਲੜੀ ਦੇ ਅੰਤ ੨੨ ਨੰਬਰ 'ਤੇ ਦਰਜ ਹੈ । ਕਿਸੇ ਹੋਰ ਲਿਖਾਰੀ ਨੇ ਉਸ ਨੂੰ ਦੁਬਾਰਾ ਮੁੰਦਾਵਣੀ ਪਿੱਛੋਂ ਲਿਖਿਆ ਹੈ। ਸਿਰੀਰਾਗੁ, ਜੈਤਸਰੀ, ਬੈਰਾੜੀ, ਤੁਖਾਰੀ ਤੇ ਕੇਦਾਰਾ ਉਹ ਰਾਗ, ਜਿਨ੍ਹਾਂ ਦੇ ਆਰੰਭਕ ਮੰਗਲ ਕਰਤਾਰਪੁਰੀ ਬੀੜ ਅਨੁਸਾਰ ਸੰਖੇਪ ਹਨ, ਉਹ ਸਾਰੇ ਮੰਗਲ ਸੰਪੂਰਨ ਹਨ । ਮੂਲ-ਰੂਪ ਵਿੱਚ ਕੁੱਲ ਲਿਖਤੀ ਪਤਰੇ ੫੮੬ ਹਨ । ਅੰਤਲੇ ਪਤਰੇ ਦੇ ਖੱਬੇ ਪਾਸੇ ਸਵਈਆਂ 'ਤੇ ਬੀੜ ਦੀ ਸਮਾਪਤੀ ਹੈ । ਇਹ ਪੱਕੀਆਂ ਨਿਸ਼ਾਨੀਆਂ ਹਨ ਹੈ ਕਿ ਇਹ ਸੰਚਾ ਕਰਤਾਰਪੁਰੀ ਮੌਜੂਦਾ ਬੀੜ ਦੀ ਨਕਲ ਨਹੀਂ ਹੈ । ਇਹ ਵੱਖਰੀ ਗੱਲ ਹੈ ਕਿ ਕਿਸੇ ਹੋਰ ਸਾਜ਼ਸ਼ੀ ਲਿਖਾਰੀ ਨੇ ੫੮੭ ਤੋਂ ੫੯੧ ਪਤਰੇ ਅੰਕ ਨਵੇਂ ਦੇ ਕੇ ਭਾਈ ਬੰਨੋ ਵਾਲੀ ਬੀੜ ਦੀਆਂ ਵਾਧੂ ਰਚਨਾਵਾਂ ਬੀੜ ਦੇ ਅੰਤਲੇ ਖ਼ਾਲੀ ਪਤਰਿਆਂ 'ਤੇ ਲਿਖੀਆਂ ਹਨ, ਜਿਹੜੀਆਂ ਪਤਰਾ ਨੰਬਰ ੫੮੬ ਦੇ ਸੱਜੇ ਪਾਸੇ ਤੋਂ ਹੀ ਆਰੰਭ ਹੋ ਜਾਂਦੀਆਂ ਹਨ । ਰਾਗਮਾਲਾ ਇਨ੍ਹਾਂ ਰਚਨਾਵਾਂ ਦੇ ਅੰਤ ਵਿੱਚ ਹੈ । ਇਸ ਤੋਂ ਪਿੱਛੋਂ ਸਿਆਹੀ ਦੀ ਬਿਧੀ ਲਿਖੀ ਹੈ ।

ਇਸ ਸਾਜ਼ਸ਼ੀ ਕਰਤੂਤ ਉਪਰੰਤ ਕਿਸੇ ਹੋਰ ਲਿਖਾਰੀ ਨੇ ਗ੍ਰੰਥ ਨੂੰ ਸ੍ਰੀ ਗੁਰੂ ਪੰਜਵੇਂ ਪਾਤਸ਼ਾਹ ਦੇ ਹਜ਼ੂਰ ਲਿਖਣ ਦਾ ਜ਼ਿਕਰ ਕੀਤਾ ਹੈ । ਸਭ ਤੋਂ ਹੇਠਲੇ ਹਿੱਸੇ ਵਿੱਚ ਲਿਖਣ ਸੰਮਤ ੧੬੬੨ ਟੇਢਾ-ਮੇਢਾ ਤੇ ਫਿੱਕਾ ਜਿਹਾ ਲਿਖਿਆ ਹੋਇਆ ਹੈ । ਸਵਈਆਂ ਤੋਂ ਪਿਛਲੇ ਪਤਰਿਆਂ ਦੀ ਸਿਲਾਈ ਵੀ ਚਿੱਟੇ ਧਾਗੇ ਨਾਲ ਦੁਬਾਰਾ ਕੀਤੀ ਦਿਸਦੀ ਹੈ ।ਇਹ ਪੱਖ ਵੀ ਵਿਚਾਰਨ ਯੋਗ ਹੈ ਕਿ 'ਪੋਥੀ ਸਾਹਿਬ'

ਨਾਂ ਦੀ ਥਾਂ 'ਗਰੰਥ ਸਾਹਿਬ' ਲਿਖਿਆ ਹੈ, ਜਦੋਂ ਕਿ ਉਸ ਵੇਲੇ ਨਾਮ 'ਪੋਥੀ' ਹੀ ਮਸ਼ਹੂਰ ਸੀ । ਕੁਝ ਇਹੀ ਕਾਰਨ ਹਨ ਕਿ ਸ੍ਰੀ ਕਰਤਾਰਪੁਰੀ ਤੇ ਭਾਈ ਬੰਨੋ ਜੀ ਵਾਲੀ ਬੀੜ ਵਾਂਗ ਹੀ ਭਾਈ ਬੂੜਾ ਜੀ ਵਾਲੀ ਬੀੜ ਸੰਬੰਧੀ ਵੀ ਬਹੁਤ ਗੰਭੀਰਤਾ ਸਹਿਤ ਵਿਚਾਰਨ ਦੀ ਲੋੜ ਹੈ ਕਿ ਜੇ ਇਹ ਬੀੜ ਪੰਜਵੇਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਲਿਖੀ ਗਈ ਤਾਂ ਅਜਿਹਾ ਕਿਵੇਂ ਹੋ ਗਿਆ ਕਿ ਲਿਖਾਰੀ ਨੂੰ ਬੀੜ ਵਿੱਚ ਉਪਰੋਕਤ ਕਿਸਮ ਦੀਆਂ ਕੱਚੀਆਂ ਰਚਨਾਵਾਂ ਲਿਖਣ ਦੀ ਆਗਿਆ ਮਿਲ ਗਈ ? ਕਦਾਚਿਤ ਵੀ ਅਜਿਹਾ ਨਹੀਂ ਹੋ ਸਕਦਾ ।

{ਵੇਖੋ ! ਬੂੜੇ ਸੰਧੂ ਵਾਲੀ ਬੀੜ ਵਿਖੇ 'ਮੁੰਦਾਵਣੀ' ਸਲੋਕ ਵਾਰਾਂ ਤੇ ਵਧੀਕ ਦੇ ਅੰਤ ਵਿੱਚ : ਚਿਤ੍ਰ ਨੰ. ੪-੧੫; ਰਾਗਮਾਲਾ ਤੇ ਲੁਕਵੇਂ ਢੰਗ ਦਾ ਲਿਖਣ ਦਾ ਸੰਮਤ ੧੬੬੨ : ਚਿਤ੍ਰ ਨੰ. ੪-੧੬ ਤੇ ੪-੧੬ ਏ ਅਤੇ ਸਮਾਪਤੀ ਭੱਟ ਸਵਈਆਂ 'ਤੇ : ਚਿਤ੍ਰ ਨੰ. ੪-੧੭}

ਜਥੇਦਾਰ ਵੇਦਾਂਤੀ ਜੀ ਮੁਤਾਬਿਕ ਬੀੜਾਂ ਦੇ ਵਾਰਸਾਂ ਨੂੰ ਚੜ੍ਹਤ ਦੀ ਆਮਦਨੀ ਤਾਂ ਪਹਿਲਾਂ ਹੀ ਮਿਲ ਰਹੀ ਸੀ, ਪਰ ਉਨ੍ਹਾਂ ਨੇ ਸੰਮਤ ਉਦੋਂ ਬਦਲੇ, ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ-ਕਾਲ ਦੀਆਂ ਬੀੜਾਂ ਦੀ ਸੇਵਾ-ਸੰਭਾਲ ਕਰਨ ਵਾਲਿਆਂ ਦੇ ਨਾਂ ਜਗੀਰਾਂ ਲਾਉਣੀਆਂ ਸ਼ੁਰੂ ਕੀਤੀਆਂ । ਉਪਰੋਕਤ ਬੀੜਾਂ ਤੋਂ ਇਲਾਵਾ ਹੋਰ ਵੀ ਕਈ ਬੀੜਾਂ ਉਪਲਬਧ ਹਨ, ਜਿਨ੍ਹਾਂ ਦੇ ਲਿਖਣ ਸੰਮਤ ਨੂੰ ਬਦਲ ਕੇ ਪੰਜਵੇਂ ਤੇ ਛੇਵੇਂ ਸਤਿਗੁਰੂ ਜੀ ਦੇ ਸਮੇਂ ਦੀਆਂ ਬਣਾਈਆਂ ਗਈਆਂ ਹਨ, ਕਿਉਂਕਿ ਜਿਤਨੀ ਵੀ ਕੋਈ ਬੀੜ ਭਾਈ ਗੁਰਦਾਸ ਜੀ ਵਾਲੀ ਬੀੜ ਦੇ ਲਿਖਣ ਕਾਲ ਨੇੜੇ ਦੀ ਹੁੰਦੀ ਸੀ, ਜਗੀਰ ਵੀ ਉਤਨੀ ਹੀ ਵੱਧ ਮਿਲਦੀ ਸੀ । ਪ੍ਰਸਿੱਧ ਇਤਿਹਾਸਕਾਰ ਗੋਕਲ ਚੰਦ ਨਾਰੰਗ ਦੀ ਪੁਸਤਕ '*ਟਰਾਂਸਫ਼ਮੇਸ਼ਨ ਆਫ਼ ਸਿਖਇਜ਼ਮ*' ਦੇ ਅਨੁਵਾਦ '*ਸਿੱਖ ਮਤ ਪਰਿਵਰਤਨ*' ਦੀ ਲਿਖਤ ਹੈ :

> "...ਆਦਿ ਗ੍ਰੰਥ ਦੀ ਪਹਿਲੀ ਬੀੜ ਕਰਤਾਰਪੁਰ ਦੇ ਸੋਢੀਆਂ ਦੇ ਕਬਜ਼ੇ ਵਿੱਚ ਹੈ ਜਿਸ ਦੇ ਦਰਸ਼ਨ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਚੜ੍ਹਾ ਕੇ ਕੀਤੇ ਜਾ ਸਕਦੇ ਹਨ । ਮਹਾਰਾਜਾ ਰਣਜੀਤ ਸਿੰਘ ਨੇ ੧੮੩੧ ਵਿੱਚ ਇਸ ਨੂੰ ਲਾਹੌਰ ਮੰਗਵਾ ਲਿਆ ਸੀ ਅਤੇ ਇਸ ਦੇ ਰਖਿਅਕਾਂ ਦੇ ਨਾਂ ੫੦੦੦੦ ਰੁਪੈ ਦੀ ਜਾਗੀਰ ਲਗਵਾ ਦਿੱਤੀ ਸੀ ।"
>
> {ਪੰਨੇ ੨੮੧-੮੩, ਅਨੁਵਾਦਕ ਪ੍ਰੋ. ਗੁਰਚਰਨ ਸਿੰਘ ੧੯੭੩}

ਡਾ. ਭਾਈ ਜੋਧ ਸਿੰਘ ਜੀ ਨੇ ਪੁਸਤਕ '*ਕਰਤਾਰਪੁਰੀ ਬੀੜ ਦੇ ਦਰਸ਼ਨ*' ਦੀ ਭੂਮਿਕਾ ਵਿੱਚ ਆਪਣੇ ਹੱਥੀਂ ਲਿਖਿਆ ਹੈ ਕਿ ਜਦੋਂ ਉਹ ਸ਼੍ਰੋਮਣੀ ਕਮੇਟੀ ਵੱਲੋਂ ਅਕਤੂਬਰ ਸੰਨ ੧੯੪੫ ਵਿੱਚ ਸ੍ਰੀ ਕਰਤਾਰਪੁਰ ਪਹੁੰਚੇ ਤਾਂ ਸਥਾਨਕ ਮੈਨੇਜਰ ਨੇ ਦੱਸਿਆ ਕਿ ਜਿਸ ਬੀੜ ਦਾ ਪ੍ਰਕਾਸ਼ ਹੋਇਆ ਹੈ : "ਇਹੋ ਪੁਰਾਤਨ ਬੀੜ

ਪ੍ਰਸਿੱਧ ਹੈ, ਇਸੇ ਦੇ ਨਾਲ ਜਾਗੀਰਾਂ ਹਨ, ਅਤੇ ਇਸ ਦੇ ਦਰਸ਼ਨ ਲੋਕੀਂ ਦੂਰੋਂ ਦੂਰੋਂ ਆ ਕੇ ਕਰਦੇ ਹਨ।" {ਵੇਖੋ ਪੰਨਾ ੮}

'ਸਿੰਘ ਬ੍ਰਦਰਜ਼' ਦੁਆਰਾ ਪ੍ਰਕਾਸ਼ਿਤ *ਸਿੱਖਾਂ ਦੀ ਭਗਤਮਾਲਾ* ਦੇ ਸੰਪਾਦਕ ਐਸ.ਐਸ. ਪਦਮ ਜੀ ਪੁਸਤਕ ਵਿੱਚ ਲਿਖਦੇ ਹਨ : "ਮਿਸਲਾਂ ਦੇ ਸਮੇਂ ਸਿੱਖ ਸਰਦਾਰਾਂ ਵੱਲੋਂ ਗੁਰਧਾਮਾਂ, ਗੁਰ-ਨਿਸ਼ਾਨੀਆਂ ਅਤੇ ਗੁਰੂ ਪਿਆਰਿਆਂ ਨੂੰ ਜਾਗੀਰਾਂ ਅਤੇ ਨਕਦ ਭੇਟਾਂ ਖੁੱਲ੍ਹੇ ਦਿਲ ਨਾਲ ਦਿੱਤੀਆਂ ਜਾ ਰਹੀਆਂ ਸਨ। ਬੀੜਾਂ ਦੇ ਨਾਂ ਜਾਗੀਰਾਂ ਲੱਗ ਰਹੀਆਂ ਸਨ। ਭਗਤਮਾਲਾ ਦੇ ਲੇਖਕ (ਗਿ. ਸੂਰਤ ਸਿੰਘ) ਨੂੰ ਜਾਗੀਰ ਮਿਲੀ ਹੋਈ ਸੀ, ਬੰਨੋਆਣੀਏਂ ਵੀ ਜਾਗੀਰਦਾਰ ਬਣ ਚੁੱਕੇ ਸਨ, ਕਰਤਾਰਪੁਰੀਆਂ ਨੂੰ ਹਰ ਪਾਸੇ ਤੋਂ ਮਾਣ ਸਤਿਕਾਰ ਮਿਲ ਰਹਿਆ ਸੀ। ਹੁਣ ਜਦੋਂ, ਸਿੱਖ ਸਰਦਾਰਾਂ ਵੱਲੋਂ ਗੁਰੂਆਂ ਨਾਲ ਸੰਬੰਧਿਤ ਹਰ ਚੀਜ਼ ਪ੍ਰਤੀ ਕ੍ਰਿਤੱਗਤਾ ਦਾ ਪ੍ਰਗਟਾਵਾ ਖੁੱਲ੍ਹ-ਦਿਲੀ ਨਾਲ ਕੀਤਾ ਜਾ ਰਿਹਾ ਸੀ, ਹੋਰਨਾਂ ਨੂੰ ਮੇਥੀ ਮਾਰਦਿਆਂ ਦੇਖ ਕੇ 'ਭੱਲਿਆਂ' ਨੇ, ਜਿਨ੍ਹਾਂ ਕੋਲ 'ਆਦਿ ਬੀੜ' ਤੋਂ ਪੁਰਾਣੀਆਂ ਪੋਥੀਆਂ ਸਨ ਅਤੇ ਸ਼ਾਨਦਾਰ ਖ਼ਾਨਦਾਨੀ ਵਿਰਸਾ ਸੀ, ਇਸ ਧਰੋਹਰ ਨੂੰ ਭਨਾਉਣ ਲਈ ਕਹਾਣੀ ਰੋੜ੍ਹ ਦਿੱਤੀ। ਪੋਥੀਆਂ ਨੂੰ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ ਲਈ (ਬਾਬਾ ਮੋਹਣ) ਵਾਲੀ ਸੁਆਰਥੀ ਤੇ ਕ੍ਰਿਤਮੀ ਮਿਥ ਘੜੀ ਗਈ।" ਇਸ ਲਈ ਅਜਿਹਾ ਹੋਣ ਦੀ ਬੜੀ ਸੰਭਾਵਨਾ ਹੈ ਕਿ ਬਾਲੇ ਵਾਲੀ ਜਨਮਸਾਖੀ ਵਾਂਗ ਭਾਈ ਗੁਰਦਾਸ ਵਾਲੀ ਆਦਿ ਬੀੜ ਸੰਬੰਧੀ ਰੋਲ-ਘਚੋਲਾ ਪਾਉਣ ਲਈ ਕਿਸੇ ਬੀੜ ਦਾ ਲਿਖਣ-ਕਾਲ ਮੁੱਢੋਂ ਹੀ ਆਦਿ ਬੀੜ ਦੀ ਸੰਪਾਦਨਾ ਵੇਲੇ ਦਾ ਲਿਖ ਦਿੱਤਾ ਗਿਆ ਹੋਵੇ, ਤਾਂ ਕਿ ਕਿਸੇ ਸ਼ੱਕ ਦੀ ਗੁੰਜਾਇਸ਼ ਹੀ ਨਾ ਰਹੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਸੰਨ ੧੯੫੨ ਵਿੱਚ, ਜਦੋਂ ਪਹਿਲੀ ਵਾਰ ਪਾਵਨ ਬੀੜ ਛਾਪੀ ਤਾਂ ਉਨ੍ਹਾਂ ਨੇ ਸੰਨ ੧੯੪੫ ਵਿੱਚ ਡਾ. ਭਾਈ ਜੋਧ ਸਿੰਘ ਦੀ ਅਗਵਾਈ ਵਿੱਚ ੪ ਵਿਦਵਾਨਾਂ ਦੀ ਸਬ-ਕਮੇਟੀ ਬਣਾਈ। *'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ'* ਦੇ ਕਰਤਾ ਪ੍ਰੋ. ਤੇਜਾ ਸਿੰਘ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਗੰਗਾ ਸਿੰਘ ਵੀ ਉਸ ਕਮੇਟੀ ਦੇ ਮੈਂਬਰ ਸਨ। ਸ੍ਰੀ ਕਰਤਾਰਪੁਰੀ ਬੀੜ ਦੀ ਪੜਤਾਲ ਉਪਰੰਤ ਜਦੋਂ ਉਨ੍ਹਾਂ ਕੁਝ ਖ਼ਾਸ ਹੱਥ-ਲਿਖਤ ਬੀੜਾਂ ਅਤੇ ਬਜ਼ਾਰ ਵਿੱਚ ਛਪੀਆਂ ਬੀੜਾਂ ਦੇ ਆਪਸੀ ਮਿਲਾਨ ਵਜੋਂ ਦਰਸ਼ਨ ਕੀਤੇ ਤਾਂ ਉਸ ਟੀਮ ਨੇ ਸਾਰੇ ਮੰਗਲਾਂ ਨੂੰ ਸਿਰਲੇਖਾਂ ਤੋਂ ਪਹਿਲ ਦਿੰਦਿਆਂ ੭੩੩ ਪਾਠ-ਭੇਦਾਂ ਦੀ ਸੋਧ ਕਰ ਕੇ ਪਾਵਨ ਬੀੜ ਦੀ ਛਪਾਈ ਕਰਵਾਈ। ਇਹ ਇੱਕ ਵੱਖਰਾ ਵਿਸ਼ਾ ਹੈ ਕਿ ਸੰਨ ੧੯੬੨ ਵਿੱਚ ਸ਼੍ਰੋਮਣੀ ਅਕਾਲੀ ਦੇ ਪ੍ਰਧਾਨ ਸੰਤ ਬਾਬਾ ਫ਼ਤਹਿ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਰਾਹੀਂ ਸੰਨ ੧੯੬੪ ਵਿੱਚ ਉਪਰੋਕਤ ਸਹੀ ਫ਼ੈਸਲੇ ਨੂੰ ਬਦਲ ਕੇ ਗੁਰਬਾਣੀ

ਦੇ ਮੰਗਲਾਂ ਨੂੰ ਆਮ ਬਾਜ਼ਾਰੀ ਬੀੜਾਂ ਵਾਂਗ ਛਾਪਣਾ ਕਿਉਂ ਤੇ ਕਿਵੇਂ ਸ਼ੁਰੂ ਕਰਵਾਇਆ ।

'ਗੁਰਮਤਿ ਪ੍ਰਚਾਰ ਜਥਾ ਭਿੰਡਰਾਂ' ਦੇ ਸਤਿਕਾਰਯੋਗ ਮੁਖੀ ਗਿ. ਗੁਰਬਚਨ ਸਿੰਘ 'ਖ਼ਾਲਸਾ' ਦੀ ਅਗਵਾਈ ਵਿੱਚ ਰਚੀ ਪੁਸਤਕ *'ਗੁਰਬਾਣੀ ਪਾਠ-ਦਰਸ਼ਨ'* (ਸੰਨ ੧੯੬੦) ਦੇ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਹੀ ਜਥੇ ਵੱਲੋਂ ਚਰਚਾ ਸ਼ੁਰੂ ਕਰ ਦਿੱਤੀ ਗਈ ਕਿ ਸ੍ਰੀ ਕਰਤਾਰਪੁਰੀ ਬੀੜ ਅਤੇ ਦਮਦਮੀ ਬੀੜ ਵਿੱਚ ੧੫੦੦ ਦੇ ਲਗਭਗ ਪਾਠ-ਭੇਦ ਹਨ । ਸੰਨ ੧੯੭੨ ਵਿੱਚ ਅੰਬਾਲੇ ਦੇ ਇੱਕ ਸਿਦਕੀ ਸਿੱਖ ਭਾਈ ਇੰਦਰ ਸਿੰਘ ਦੇ ਉਪਰਾਲੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ੁਧ ਛਪਾਈ ਤੇ ਮੋਖ ਰਹਿਤ ਵੰਡ-ਵੰਡਾਈ ਦੀ ਦ੍ਰਿਸ਼ਟੀ ਤੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਟ੍ਰਸਟ' ਨਾਂ ਦੀ ਸੰਸਥਾ ਬਣਾ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ' ਦੀ ਉਸਾਰੀ ਸ਼ੁਰੂ ਕਰਵਾਈ । ਪ੍ਰੈਸ ਲੱਗਣ ਉਪਰੰਤ ਅਗਲਾ ਕਦਮ ਸੀ ਕਿ ਪਾਵਨ ਬੀੜ ਦੀ ਸ਼ੁਧ ਛਪਾਈ ਲਈ ਕਿਸ ਬੀੜ ਨੂੰ ਅਧਾਰ ਮੰਨਿਆ ਜਾਵੇ । ਸੰਸਥਾ ਦੇ ਟ੍ਰਸਟੀ ਭਾਈ ਜੁਗਿੰਦਰ ਸਿੰਘ ਤਲਵਾੜਾ ਨੇ ਵਿਚਾਰ ਦਿੱਤੀ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਨੂੰ ਅਧਾਰ ਮੰਨ ਲਿਆ ਜਾਵੇ, ਜਿਸ ਨੂੰ ਬਾਬਾ ਦੀਪ ਸਿੰਘ ਵਾਲੀ ਬੀੜ ਮੰਨਿਆ ਜਾਂਦਾ ਹੈ । ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਉਹ ਪਾਵਨ ਬੀੜ ਸ੍ਰੀ ਅੰਮ੍ਰਿਤਸਰ ਮੰਗਵਾਈ । ਭਾਈ ਤਲਵਾੜਾ ਜੀ ਨੇ *'ਗੁਰਬਾਣੀ ਦਾ ਸਰਲ ਵਿਆਕਰਣ-ਬੋਧ'* ਪੁਸਤਕ ਦੀ ਭੂਮਿਕਾ ਵਿੱਚ ਖ਼ੁਦ ਲਿਖਿਆ ਹੈ ਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਬਿਰਾਜਮਾਨ ੪ ਹੋਰ ਬੜੀਆਂ ਇਤਿਹਾਸਕ ਤੇ ਪ੍ਰਮਾਣੀਕ ਮੰਨੀਆਂ ਜਾਂਦੀਆਂ ਬੀੜਾਂ ਉਸ ਦਮਦਮੀ ਬੀੜ ਨਾਲ ਸ਼ਾਮਿਲ ਕਰ ਕੇ ਉਨ੍ਹਾਂ ਦਾ ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਛਾਪੇ ਦੀ ਬੀੜ ਨਾਲ ਮੇਲਾਨ ਸ਼ੁਰੂ ਕੀਤਾ । ਖੋਜ ਕਾਰਜ ਦਾ ਸਾਰਾ ਮਸੌਦਾ ੫੦ ਵੱਡੇ ਰਜਿਸਟਰਾਂ ਦੀ ਲਿਖਤ ਬਣ ਗਿਆ । ਨਿਸ਼ਕਾਮ ਗੁਰਸਿੱਖਾਂ ਦੀ ਇਸ ਟੀਮ ਵਿੱਚ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਵੀ ਸ਼ਾਮਿਲ ਸਨ ।

ਸੰਨ ੧੯੭੪ ਵਿੱਚ ਸਿੰਘ ਸਭਾ ਲਹਿਰ ਦੀ ਸੌ-ਸਾਲਾ ਸ਼ਤਾਬਦੀ ਨੂੰ ਸਮਰਪਿਤ 'ਸ੍ਰੀ ਗੁਰੂ ਗ੍ਰੰਥ ਵਿਚਾਰ-ਸੰਮੇਲਨ' ਨਾਂ ਦਾ ਪਹਿਲਾ ਸਮਾਗਮ ਤੇਜਾ ਸਿੰਘ ਸਮੁੰਦਰੀ ਹਾਲ ਵਿੱਚ ਹੋਇਆ । ਕੇਂਦਰੀ ਸਿੰਘ ਸਭਾ ਦੇ ਨਵ-ਨਿਯੁਕਤ ਸਕੱਤਰ ਗਿਆਨੀ ਗੁਰਦਿੱਤ ਸਿੰਘ ਦੀ ਸਲਾਹ ਨਾਲ ਗਿ. ਵੇਦਾਂਤੀ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ-ਭੇਦ' ਨਾਂ ਦਾ ਪੇਪਰ ਪੜ੍ਹਿਆ, ਜਿਹੜਾ ਭਾਈ ਤਲਵਾੜਾ ਜੀ ਦੇ ਸਹਿਯੋਗ ਨਾਲ ਲਿਖਿਆ ਗਿਆ । (ਵੇਖੋ ਅੰਤਿਕਾ ਪੁਸਤਕ *'ਪਾਠਾਂਤਰ ਸੁਧਾਈ ਤੇ ਸ਼ੁਧ ਛਪਾਈ ਸ੍ਰੀ ਗੁਰੂ ਗ੍ਰੰਥ ਸਾਹਿਬ'* ।) ਇਹ ਪਰਚਾ

ਸੁਣ ਕੇ ਉੱਚ-ਕੋਟੀ ਦੇ ਹਾਜ਼ਰ ਵਿਦਵਾਨਾਂ ਵਿੱਚ ਬੜੀ ਹਲਚਲ ਪੈਦਾ ਹੋਈ, ਜੋ ਬੜੀ ਸੁਭਾਵਿਕ ਸੀ ।

ਸਿੱਟਾ ਇਹ ਨਿਕਲਿਆ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰ. ਗੁਰਚਰਨ ਸਿੰਘ 'ਟੌਹੜਾ' ਨੇ ਮੌਜੂਦਾ ਸਿੰਘ ਸਾਹਿਬਾਨ ਨਾਲ ਸਲਾਹ ਕਰ ਕੇ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ' ਦੇ ਇੰਚਾਰਜ ਤੇ ਰੀਸਰਚ ਸਕਾਲਰ ਸ੍ਰ. ਰਣਧੀਰ ਸਿੰਘ ਦੀ ਅਗਵਾਈ ਵਿੱਚ ਇੱਕ ਤਿੰਨ ਮੈਂਬਰੀ ਸਬ-ਕਮੇਟੀ ਬਣਾਈ । ਉਸ ਵਿੱਚ ਖੋਜੀ ਭਾਵਨਾ ਵਾਲੇ ਦੋ ਹੋਰ ਬੜੇ ਨਿਸ਼ਕਾਮ ਤੇ ਸਿਦਕੀ ਸਿੱਖ ਗਿ. ਕੁੰਦਨ ਸਿੰਘ ਅਤੇ ਨਿਹੰਗ ਭਾਈ ਗਿਆਨ ਸਿੰਘ 'ਸੁਤੰਤਰ' ਸ਼ਾਮਿਲ ਕੀਤੇ, ਜਿਹੜੇ ਉੱਥੇ ਪਹਿਲਾਂ ਹੀ ਹੱਥ-ਲਿਖਤ ਪ੍ਰਾਚੀਨ ਬੀੜਾਂ ਦੀ ਸੇਵਾ-ਸੰਭਾਲ ਤੇ ਖੋਜ ਵਿੱਚ ਸ਼ੌਕੀਆ ਹੀ ਜੁਟੇ ਹੋਏ ਸਨ । ਉਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ੧੫੦੦ ਦੇ ਲਗਭਗ ਪਾਵਨ ਬੀੜਾਂ ਦੀ ਸੇਵਾ-ਸੰਭਾਲ ਹੋ ਰਹੀ ਸੀ, ਜਿਹੜੀਆਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਉਸ ਨਾਲ ਲੱਗਦੇ ਇੱਕ ਦੂਜੇ ਕਮਰੇ ਵਿੱਚ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਪਰਲੀ ਮੰਜ਼ਲ 'ਤੇ ਬਿਰਾਜਮਾਨ ਸਨ ।

ਸਬ-ਕਮੇਟੀ ਦੇ ਖੋਜੀ ਵਿਦਵਾਨਾਂ ਨੇ ਲਾਇਬ੍ਰੇਰੀ ਅੰਦਰਲੀਆਂ ੫੦੦ ਬੀੜਾਂ ਵਿੱਚੋਂ ਪਹਿਲਾਂ ੧੦੦ ਬੀੜਾਂ ਚੁਣੀਆਂ ਅਤੇ ਇਤਿਹਾਸਕ ਪ੍ਰਮਾਣੀਕਤਾ ਤੇ ਸ਼ੁਧਤਾ ਦੀ ਦ੍ਰਿਸ਼ਟੀ ਤੋਂ ੬੦/੭੦ ਬੀੜਾਂ ਦੀ ਤਰਤੀਬਵਾਰ ਲਿਸਟ ਬਣਾ ਕੇ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੀਆਂ ਪ੍ਰਕਾਸ਼ਿਤ ਸੰਥਾ ਪੋਥੀਆਂ ਨਾਲ ਉਨ੍ਹਾਂ ਦਾ ਮੇਲਾਨ ਸ਼ੁਰੂ ਕੀਤਾ । ਜਥੇਦਾਰ ਵੇਦਾਂਤੀ ਜੀ ਵੀ ਖੋਜੀ ਭਾਵਨਾ ਤਹਿਤ ਉਸ ਸਬ-ਕਮੇਟੀ ਦੇ ਨਿਸ਼ਕਾਮ ਸਹਿਯੋਗੀ ਬਣੇ ਰਹੇ । ਖੋਜੀ ਸਬ-ਕਮੇਟੀ ਦੀ ਅੰਤ੍ਰਿਮ ਰਿਪੋਰਟ ਸ਼੍ਰੋਮਣੀ ਕਮੇਟੀ ਨੇ ਜਨਵਰੀ ੧੯੭੭ ਨੂੰ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ ਪੋਥੀਆਂ ਅਤੇ ਪੁਰਾਤਨ ਹੱਥ-ਲਿਖਤਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ'** ਦੇ ਨਾਂ ਹੇਠ ਇੱਕ ਖੋਜ ਪੁਸਤਕ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤੀ, ਤਾਂ ਕਿ ਸਮਕਾਲੀ ਗੁਰਸਿੱਖ ਵਿਦਵਾਨਾਂ ਦੀ ਸਲਾਹ ਲਈ ਜਾ ਸਕੇ । ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ੁਧ ਛਪਾਈ ਲਈ ਜਿੱਥੇ ਬਹੁਤ ਮਹੱਤਵਪੂਰਨ ਸੁਝਾਅ ਲਿਖੇ, ਉੱਤੇ ੪੭੯੪ ਦੇ ਲਗਭਗ ਸ਼ਬਦਾਂ ਦੇ ਲਿਖਤੀ ਅੰਤਰ (ਪਾਠ-ਭੇਦ) ਵੀ ਪ੍ਰਗਟਾਏ । ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਤਤਕਾਲੀ ਪ੍ਰਿੰਸੀਪਲ ਹਰਿਭਜਨ ਸਿੰਘ (ਭਾਈ ਸਾਹਿਬ) ਜੀ ਨੇ ਪ੍ਰਤਿਕਰਮ ਦਿੱਤਾ ਕਿ ੧੪੩੦ ਪੰਨੇ ਦੇ ਵੱਡ-ਅਕਾਰੀ ਗੁਰੂ ਗ੍ਰੰਥ ਸਾਹਿਬ ਵਿਖੇ ੫੦੦੦ ਦੇ ਲਗਭਗ ਪਾਠਾਂਤਰ ਕੋਈ ਛੋਟੀ-ਮੋਟੀ ਗਿਣਤੀ ਨਹੀਂ, ਪੰਥ ਲਈ ਚਿੰਤਾ ਦਾ ਵਿਸ਼ਾ ਹੈ ।

ਜਨਵਰੀ ੧੯੭੭ ਨੂੰ ਛਪੀ ਉਪਰੋਕਤ ਪੁਸਤਕ, (ਜੋ ਆਪਣੇ ਨਿੱਕ ਨਾਮ *'ਪਾਠ-ਭੇਦਾਂ ਦੀ ਸੂਚੀ'* ਤੋਂ ਪ੍ਰਸਿੱਧ ਹੋਈ) ਦੇ ਮੁਖ-ਬੰਧ ਵਜੋਂ ੯ ਅਕਤੂਬਰ

੧੯੭੬ ਨੂੰ ਜੋ ਭੂਮਿਕਾ ਸ੍ਰੀ ਦਰਬਾਰ ਸਾਹਿਬ ਜੀ ਦੇ ਮੁੱਖ-ਗ੍ਰੰਥੀ ਸਿੰਘ ਸਾਹਿਬ ਗਿ. ਕ੍ਰਿਪਾਲ ਸਿੰਘ ਜੀ ਨੇ ਲਿਖੀ, ਉਸ ਤੋਂ ਵੀ ਭਲੀਭਾਂਤ ਜਾਣਿਆ ਜਾ ਸਕਦਾ ਹੈ ਕਿ ਪਾਵਨ-ਬੀੜਾਂ ਵਿੱਚ ਪਾਠ-ਭੇਦ ਕਿਵੇਂ ਪੈਦਾ ਹੋਏ। **ਪਾਠ-ਭੇਦ ਉਤਪੰਨ ਹੋਣ ਦੇ ਕਾਰਨ** : ਸਿਰਲੇਖ ਹੇਠ ਸਿੰਘ ਸਾਹਿਬ ਜੀ ਨੇ ਲਿਖਿਆ :

"ਅਰੰਭ ਕਾਲ ਵਿੱਚ ਗੁਰਬਾਣੀ ਦੇ ਲਿਖਾਰੀ ਬੜੇ ਸੂਝਵਾਨ ਤੇ ਸ਼ਰਧਾਵਾਨ ਹੁੰਦੇ ਸਨ। ਉਨ੍ਹਾਂ ਨੂੰ ਗੁਰਬਾਣੀ ਦੀ ਲਿਖਾਈ ਦੇ ਅੰਦਰਲੇ ਨੇਮਾਂ ਅਤੇ ਸ਼ਬਦ-ਜੋੜਾਂ ਆਦਿਕ ਦਾ ਪੂਰਾ ਪੂਰਾ ਗਿਆਨ ਹੁੰਦਾ ਸੀ, ਜਿਸ ਕਰਕੇ ਉਸ ਸਮੇਂ ਪਾਠ-ਭੇਦਾਂ ਦੇ ਉਤਪੰਨ ਹੋਣ ਦੀ ਸੰਭਾਵਨਾ ਬਹੁਤ ਘੱਟ ਸੀ। ਸਹਿਵਨ ਹੋਈਆਂ ਅਸ਼ੁਧੀਆਂ ਨੂੰ ਦੋਬਾਰਾ ਸੋਧ ਕੇ ਸ਼ੁਧ ਕਰ ਦਿੱਤਾ ਜਾਂਦਾ ਸੀ। ਸ਼ੁਧ ਕਰਨ ਦਾ ਢੰਗ ਇਹ ਸੀ ਕਿ ਲਿਖਤ ਵਿੱਚ ਆਏ ਵਾਧੂ ਅੱਖਰਾਂ ਜਾਂ ਲਗਾਂ ਨੂੰ (ਪੀਲੇ ਰੰਗ ਨਾਲ) ਹੜਤਾਲਿਆ ਜਾਂਦਾ ਸੀ, ਅਤੇ ਅਸ਼ੁਧ ਪਾਠ ਉਪਰ ਹੜਤਾਲ ਫੇਰ ਕੇ ਉਸ ਦੀ ਥਾਂ ਸ਼ੁਧ ਪਾਠ ਲਿਖ ਦਿੱਤਾ ਜਾਂਦਾ ਸੀ। ਕਿਸੇ ਸ਼ਬਦ ਵਿੱਚ ਲਿਖਣ ਸਮੇਂ ਲਿਖਾਰੀ ਪਾਸੋਂ ਕੋਈ ਲਗ ਅੱਖਰ ਜਾਂ ਤੁਕ ਰਹਿ ਜਾਂਦੀ ਸੀ, ਤਾਂ ਉਸ ਦੀ ਥਾਂ ਉਪਰ ਜਿੱਥੇ ਕਿ ਉਹ ਲਗ ਅੱਖਰ ਜਾਂ ਤੁਕ ਲਿਖਣੀ ਹੁੰਦੀ ਸੀ ਚਰਖੜੀ (+) ਦਾ ਚਿੰਨ੍ਹ ਦੇ ਕੇ ਤੁਕ ਦੇ ਉਪਰ ਜਾਂ ਹੇਠਾਂ ਜਾਂ ਕਈ ਥਾਈਂ ਹਾਸ਼ੀਏ ਦੇ ਬਾਹਰਵਾਰ ਉਹ ਰਹਿ ਗਈ 'ਲਗ' ਅੱਖਰ ਜਾਂ ਤੁਕ ਲਿਖ ਦਿੱਤੀ ਜਾਂਦੀ ਸੀ। ਅਜਿਹੀਆਂ ਲਿਖ ਕੇ ਦੁਬਾਰਾ ਸੋਧੀਆਂ ਹੋਈਆਂ ਬੀੜਾਂ ਦੇ ਹੁਣ ਵੀ ਦਰਸ਼ਨ ਕੀਤੇ ਜਾ ਸਕਦੇ ਹਨ। (ਇਸ ਲੇਖ ਦੇ ਆਰੰਭਕ ਚਿਤਰਾਂ ਨੂੰ ਵੀ ਇਸ ਪੱਖੋਂ ਵਾਚਿਆ ਜਾ ਸਕਦਾ ਹੈ)।

ਘੱਲੂਘਾਰਿਆਂ ਸਮੇਂ ਬਹੁਤ ਸਾਰੇ ਪਰਮਾਣਿਕ ਨੁਸਖ਼ੇ ਅਤਿ ਬ੍ਰਿਧ ਹੋਣ ਜਾਂ ਸੇਵਾ-ਸੰਭਾਲ ਤੋਂ ਬਿਨਾਂ ਹੋਰ ਅਨੇਕਾਂ ਕਾਰਨਾਂ ਕਰਕੇ ਸਾਡੇ ਪਾਸੋਂ ਅਲੋਪ ਹੋ ਗਏ। ਉਨ੍ਹਾਂ ਸ਼ੁਧ ਤੇ ਪ੍ਰਮਾਣੀਕ ਬੀੜਾਂ ਤੋਂ ਕੀਤੇ ਜਾਣ ਵਾਲੇ ਉਤਾਰਿਆਂ ਵਿੱਚ ਲਿਖਾਰੀਆਂ ਤੋਂ ਲਿਖਣ ਸਮੇਂ ਸੁਤੇ-ਸਿਧ ਕੁਝ ਪਾਠ-ਭੇਦ ਆ ਗਏ, ਜਿਨ੍ਹਾਂ ਦਾ ਆਉਣਾ ਕੋਈ ਅਸੰਭਵ ਗੱਲ ਨਹੀਂ ਸੀ। ਉਨ੍ਹਾਂ ਉਤਾਰਿਆਂ ਤੋਂ ਅੱਗੋਂ ਕੀਤੇ ਗਏ ਹੋਰ ਉਤਾਰਿਆਂ ਵਿੱਚ ਪਹਿਲੇ ਉਤਾਰਿਆਂ ਦੇ ਪਾਠ-ਭੇਦਾਂ ਨੂੰ ਆਉਣ ਤੋਂ ਤਾਂ ਕੋਈ ਰੋਕ ਹੀ ਨਹੀਂ ਸੀ ਸਕਦਾ, ਪਰ ਨਵੇਂ ਲਿਖਾਰੀਆਂ ਪਾਸੋਂ ਨਵੇਂ ਉਤਾਰਿਆਂ ਵਿੱਚ ਹੋਰ ਆ ਸ਼ਾਮਿਲ ਹੁੰਦੇ ਗਏ, ਜਿਸ ਕਰਕੇ ਪਾਠ-ਭੇਦਾਂ ਵਿੱਚ ਹੋਰ ਵਾਧਾ ਹੁੰਦਾ ਚਲਾ ਗਿਆ।

...... ਸਿੱਖ ਮਿਸਲਾਂ ਤੇ ਸਿੱਖ ਰਾਜ ਸਮੇਂ ਬੀੜਾਂ ਦੇ ਉਤਾਰਿਆਂ ਦੀ ਮੰਗ ਵੱਧ ਜਾਣ ਦੇ ਕਾਰਨ ਨਵੇਂ ਲਿਖਾਰੀਆਂ ਨੇ ਇਸ ਸੇਵਾ ਨੂੰ ਆਪਣੀ ਰੋਜ਼ੀ ਦਾ ਸਾਧਨ ਬਣਾ ਲਿਆ, ਜਿਸ ਕਰਕੇ ਉਤਾਰਿਆਂ ਨੂੰ ਛੇਤੀ ਸੰਪੂਰਨ ਕਰਨ ਦੀ ਰੁਚੀ ਨੇ ਲਿਖਾਰੀਆਂ ਅੰਦਰ ਸ਼ੁਧ ਗੁਰਬਾਣੀ ਲਿਖਣ ਤੇ

ਅਸ਼ੁਧੀਆਂ ਦੀ ਦੋਬਾਰਾ ਸੋਧ ਕਰਨ ਦੀ ਰੀਤ ਬਿਲਕੁਲ ਹੀ ਖ਼ਤਮ ਕਰ ਦਿੱਤੀ। ਇਸ ਸਮੇਂ ਲਿਖਾਈ ਦੀ ਸ਼ੁਧਤਾ ਨਾਲੋਂ ਸੁੰਦਰਤਾ ਵੱਲ ਵਧੇਰੇ ਧਿਆਨ ਦਿੱਤਾ ਗਿਆ ਅਤੇ ਅਜਿਹੀ ਰੁਚੀ ਦੇ ਅਧੀਨ ਕੁਝ ਬੀੜਾਂ ਨਕਾਸ਼ਾਂ ਪਾਸੋਂ ਲਿਖਵਾਈਆਂ ਗਈਆਂ। ਇਹੋ ਕਾਰਨ ਸੀ ਕਿ ਪਾਠ-ਭੇਦਾਂ ਦੀ ਗਿਣਤੀ ਵੱਧਦੀ ਗਈ।

ਜਦ ਪੱਥਰ ਦਾ ਛਾਪਾ ਆਇਆ ਤਾਂ ਲਿਖਾਰੀਆਂ ਦੀਆਂ ਲਿਖਣ ਸਮੇਂ ਦੀਆਂ ਗ਼ਲਤੀਆਂ ਨੂੰ ਘੱਟ ਕਰਨ ਲਈ ਪੰਥਕ ਤੌਰ 'ਤੇ ਕੀਤੇ ਕਿਸੇ ਯਤਨ ਦੀ ਸੂਹ ਨਹੀਂ ਮਿਲਦੀ। 'ਛਾਪੇ ਟਾਈਪ' ਵਿੱਚ ਬੀੜਾਂ ਛਾਪਣ ਸਮੇਂ ਅੱਖਰ ਜੋੜਨ ਵਾਲੇ (ਕੰਪੋਜ਼ੀਟਰਾਂ), ਤੇ ਸੁਧਾਈ ਕਰਨ ਵਾਲਿਆਂ (ਪਰੂਫ਼ ਰੀਡਰਾਂ) ਦੇ ਯਤਨ ਕਰਨ ਦੇ ਬਾਵਜੂਦ ਪਾਠ-ਭੇਦਾਂ ਦੀ ਗਿਣਤੀ ਘਟਣ ਦੀ ਬਜਾਇ ਹੋਰ ਵੱਧਦੀ ਗਈ, ਕਿਉਂਕਿ ਜਿਤਨੀ ਸਾਵਧਾਨੀ ਦੀ ਲੋੜ ਸੀ, ਓਨੀ ਨਾ ਵਰਤੀ ਗਈ।

ਗੁਰੂ ਕਰਤਾਰ ਤਾਂ ਅਭੁੱਲ ਹੈ, ਪਰ ਲਿਖਾਰੀਆਂ ਕੋਲੋਂ ਇਤਨੇ ਵੱਡੇ ਅਕਾਰ ਦੇ ਗ੍ਰੰਥ ਦਾ ਉਤਾਰਾ ਕਰਨ ਵਿੱਚ ਉਕਾਈਆਂ ਜ਼ਰੂਰ ਰਹੀਆਂ ਹਨ ਤੇ ਸੋਧ-ਸੁਧਾਈ ਅਜਿਹੀਆਂ ਉਕਾਈਆਂ ਦੀ ਹੀ ਲੋੜੀਂਦੀ ਹੈ। ...ਹਰ ਇੱਕ ਗੁਰਸਿੱਖ ਗੁਰਬਾਣੀ ਨੂੰ ਸ਼ੁਧ ਰੂਪ ਵਿੱਚ ਛਪਿਆ ਵੇਖਣਾ ਚਾਹੁੰਦਾ ਹੈ ਤਾਕਿ ਉਹ ਸ਼ੁਧ ਪਾਠ ਕਰ ਸਕੇ। ਇਸ ਮੰਤਵ ਦੀ ਪੂਰਤੀ ਲਈ ਗੁਰਬਾਣੀ ਦਾ ਸ਼ੁਧ ਰੂਪ ਵਿੱਚ ਛਾਪਣਾ ਅਤਿ ਜ਼ਰੂਰੀ ਮਸਲਾ ਬਣ ਗਿਆ ਹੈ। ਪਾਠਾਂ ਦੇ ਸ਼ੁਧ ਜਾਂ ਅਸ਼ੁਧ ਹੋਣ ਬਾਰੇ ਨਿਰਣਾ ਕਰਨਾ ਕਿਸੇ ਇੱਕ ਵਿਅਕਤੀ ਦੇ ਅਧਿਕਾਰ ਖੇਤਰ ਵਿੱਚ ਨਹੀਂ ਆਉਂਦਾ, ਸਗੋਂ ਇਹ ਨਿਰਣਾ ਕਰਨਾ ਤਾਂ ਗੁਰਬਾਣੀ ਦੇ ਰਸੀਏ, ਖੋਜੀ ਤੇ ਸਿੱਖ ਵਿਦਵਾਨ ਸੱਜਣਾਂ ਦੀ ਸਮੁੱਚੀ ਰਾਇ ਅਨੁਸਾਰ ਗੁਰਬਾਣੀ ਦੀ ਅੰਦਰਲੀ ਲਿਖਣ ਨਿਯਮਾਵਲੀ ਅਤੇ ਪੁਰਾਤਨ ਪ੍ਰਮਾਣੀਕ ਬੀੜਾਂ ਦੇ ਆਧਾਰ ਅਤੇ ਪੰਥਕ ਪੱਧਰ 'ਤੇ ਹੀ ਕੀਤਾ ਜਾਣਾ ਉਚਿਤ ਹੈ।"

ਸੰਨ ੧੯੯੫ ਵਿੱਚ ਸ਼੍ਰੋਮਣੀ ਕਮੇਟੀ ਵੱਲੋਂ ਸਾਲ ਭਰ ਮਨਾਏ ਜਾ ਰਹੇ ਛੇਵੇਂ ਗੁਰੂ-ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਦਿਹਾੜੇ ਦੇ ਸੰਦਰਭ ਵਿੱਚ ਜਥੇਦਾਰ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ ਦੀ ਵਿਉਂਤਬੰਦੀ ਮੁਤਾਬਿਕ ਸ੍ਰੀ ਅੰਮ੍ਰਿਤਸਰ ਵਿਖੇ 'ਵਿਸ਼ਵ ਸਿੱਖ ਸੰਮੇਲਨ' ਹੋਇਆ। ਸਮੁੰਦਰੀ ਤੇਜਾ ਸਿੰਘ ਹਾਲ ਵਿੱਚ ਹੋਏ ਉਸ ਦੇ ਇੱਕ ਸੈਮੀਨਾਰ ਸਮਾਗਮ ਵਿੱਚ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ (ਗ੍ਰੰਥੀ ਸ੍ਰੀ ਦਰਬਾਰ ਸਾਹਿਬ) ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਠ-ਭੇਦ' ਵਿਸ਼ੇ 'ਤੇ ਇੱਕ ਵਿਸ਼ੇਸ਼ ਖੋਜ-ਪੱਤਰ ਪੜ੍ਹਿਆ, ਜਿਸ ਰਾਹੀਂ ਪਾਠ-ਭੇਦਾਂ ਦੀਆਂ ਵੱਖ ਵੱਖ ਵੰਨਗੀਆਂ ਪੇਸ਼ ਕੀਤੀਆਂ।

ਇਹ ਖੋਜ-ਪੱਤਰ ਅਸਲ ਵਿੱਚ ਸੰਨ ੧੯੭੪ ਦੇ 'ਸ੍ਰੀ ਗੁਰੂ ਗ੍ਰੰਥ ਵਿਚਾਰ ਸੰਮੇਲਨ' ਮੌਕੇ ਪੜ੍ਹੇ ਲੇਖ ਦਾ ਇੱਕ ਹੋਰ ਵਿਸਥਾਰਤ ਰੂਪ ਸੀ ।

ਵੇਦਾਂਤੀ ਜੀ ਦੇ ਪਹਿਲੇ ਖੋਜ-ਪੱਤਰ ਨੂੰ ਸੁਣ ਕੇ ਪੰਥਕ ਵਿਦਵਾਨਾਂ ਦੇ ਦਬਾਅ ਹੇਠ ਸ਼੍ਰੋਮਣੀ ਕਮੇਟੀ ਨੇ ਪਾਠ-ਭੇਦਾਂ ਦੀ ਖੋਜ ਲਈ ਜੋ ਸਬ-ਕਮੇਟੀ ਬਣਾਈ ਸੀ, ਉਸ ਦੀ ਅੰਤ੍ਰਿਮ ਰਿਪੋਰਟ ਸੰਬੰਧੀ ਹੁਣ ਤਕ ਕੋਈ ਪੰਥਕ ਪੱਧਰ ਦਾ ਨਿਰਣੈਜਨਕ ਫ਼ੈਸਲਾ ਨਹੀਂ ਸੀ ਹੋਇਆ, ਜਿਸ ਦੀ ਬਦੌਲਤ ਗੁਰਬਾਣੀ ਦੇ ਨਿਰਣੈ ਕੀਤੇ ਸ਼ੁਧ-ਪਾਠਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ-ਛਪਾਈ ਦੇ ਪਾਰਦਰਸ਼ੀ ਅਮਲ ਵਿੱਚ ਲਿਆਂਦਾ ਜਾ ਸਕੇ । ਇਸ ਪ੍ਰਤੀ ਹਾਜ਼ਰ ਵਿਦਵਾਨਾਂ ਨੇ ਆਪਣੇ ਆਪਣੇ ਢੰਗ ਨਾਲ ਸ਼੍ਰੋਮਣੀ ਕਮੇਟੀ ਪ੍ਰਤੀ ਰੋਸ ਵੀ ਪ੍ਰਗਟ ਕੀਤਾ । ਇਹ ਇੱਕ ਵੱਖਰਾ ਵਿਸ਼ਾ ਹੈ ਕਿ ਉਸ ਖੋਜ ਕਮੇਟੀ ਦੀਆਂ ਸੁਝਾਈਆਂ ਕੁਝ ਸੋਧਾਂ ਤੇ ਪਾਠਾਂ ਦੇ ਸ਼ੁਧ ਰੂਪ ਨੂੰ ਸ਼੍ਰੋਮਣੀ ਕਮੇਟੀ ਨੇ ਚੁੱਪ-ਚਪੀਤੇ ਕਿਉਂ ਤੇ ਕਿਵੇਂ ਪਾਵਨ-ਬੀੜ ਦਾ ਭਾਗ ਬਣਾਇਆ ? ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਦੇ ਧਿਆਨ ਵਿੱਚ ਆਇਆ ਕਿ ਸ਼੍ਰੋਮਣੀ ਕਮੇਟੀ ਦੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਵਿੱਚ ਵੀ ਪਰਸਪਰ ਅੰਤਰ ਹਨ । ਕੁਝ ਸੰਸਥਾਵਾਂ ਵੱਲੋਂ ਗੁਰਬਾਣੀ ਦੇ ਪਾਠਕਾਂ ਦੀਆਂ ਲਿਖਤੀ ਰੂਪ ਵਿੱਚ ਮਿਲੀਆਂ ਸ਼ਿਕਾਇਤਾਂ ਤੋਂ ਇਹ ਜਾਣਕਾਰੀ ਵੀ ਮਿਲੀ ਕਿ ਛਾਪੇ-ਖ਼ਾਨੇ ਵਾਲੇ ਪਾਵਨ ਬੀੜਾਂ, ਪੋਥੀਆਂ ਤੇ ਗੁਟਕਿਆਂ ਦੀ ਛਪਾਈ ਤੇ ਜਿਲਦ-ਬੰਧਾਈ ਪੱਖੋਂ ਵੀ ਕਈ ਕਿਸਮ ਦੀ ਅਣਗਹਿਲੀ ਵਰਤਦੇ ਹਨ ।

ਪਾਵਨ ਬੀੜਾਂ ਵਿੱਚੋਂ ਕਈ ਪੰਨੇ ਵੀ ਗ਼ਾਇਬ ਮਿਲਦੇ ਹਨ । ਜਦੋਂ ਉਨ੍ਹਾਂ ਆਪ ਪੜਤਾਲ ਕੀਤੀ ਤਾਂ ਵੇਖਿਆ ਕਿ ਨਿਤਨੇਮ ਦੇ ਇੱਕ ਗੁਟਕੇ ਵਿੱਚ 'ਸੋ ਦਰੁ' ਦੇ ਪਿੱਛੋਂ 'ਸੋ ਪੁਰਖ' ਦੀ ਥਾਂ ਸੋਹਿਲੇ ਦਾ ਪਾਠ ਅੰਕਿਤ ਹੈ । ਉਹ ਭਾਈ ਜੁਗਿੰਦਰ ਸਿੰਘ ਤਲਵਾੜਾ ਨੂੰ ਨਾਲ ਲੈ ਕੇ ਪ੍ਰਧਾਨ ਜਥੇਦਾਰ ਟੌਹੜਾ ਜੀ ਨੂੰ ਮਿਲੇ । ਪ੍ਰਧਾਨ ਜੀ ਦੀ ਇੱਛਾ ਸੀ ਕਿ ਜਿਵੇਂ ਡੇਰਾ ਚੌਂਕ ਮਹਿਤਾ ਵਾਲੇ ਆਪਣੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਵਿੱਚ ਚੁੱਪ-ਚਪੀਤੇ ਹੀ ਆਪਣੇ ਮੁਖੀ ਬਾਬੇ ਗਿ. ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਦੇ ਸੁਝਾਏ ਪਾਠ-ਭੇਦ ਦੂਰ ਕਰ ਰਹੇ ਹਨ, ਤਿਵੇਂ ਹੀ ਤੁਸੀਂ ਵੀ ਹਰੇਕ ਐਡੀਸ਼ਨ ਵਿੱਚ ਥੋੜੇ-ਬਹੁਤ ਪਾਠਾਂਤਰ ਮਿਟਾ ਦਿਆ ਕਰੋ । ਸ਼ੋਰ ਨਾ ਪਾਵੋ, ਕਿਉਂਕਿ ਅਜਿਹਾ ਸ਼ੋਰ ਛਪਾਈ ਦੀ ਸੁਧਾਈ ਪੱਖੋਂ ਹਾਨੀਕਾਰਕ ਸਿੱਧ ਹੋਏਗਾ ।

ਜਥੇਦਾਰ ਟੌਹੜਾ ਜੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਮੁੱਖ ਨੀਤੀਵਾਨ ਨੇਤਾ ਸਨ । ਉਹ ਦਿਲੋਂ ਚਾਹੁੰਦੇ ਸੀ ਇਹ ਕਾਰਜ ਹੋਵੇ, ਪ੍ਰੰਤੂ ਅਕਾਲੀ ਦਲ ਦੇ ਵੋਟ-ਬੈਂਕ ਨੂੰ ਵੀ ਖੋਰਾ ਨਾ ਲੱਗੇ । ਉਨ੍ਹਾਂ ਨੇ ਕਮੇਟੀ ਦੀ ਪ੍ਰਿੰਟਿੰਗ ਪ੍ਰੈਸ ਦੇ ਪਰੂਫ਼-ਰੀਡਰ ਭਾਈ ਹਰਿਬੰਸ ਸਿੰਘ ਦੇ ਹਵਾਲੇ ਨਾਲ ਦੱਸਿਆ ਕਿ ਜਦੋਂ ਸੰਨ ੧੯੬੪

ਵਿੱਚ ਸੰਪਰਦਾਈ ਡੇਰੇਦਾਰਾਂ (ਸੰਤ ਫ਼ਤਹਿ ਸਿੰਘ ਪ੍ਰਧਾਨ ਸ਼੍ਰੋ. ਅਕਾਲੀ ਦਲ, ਸੰਤ ਚੰਨਣ ਸਿੰਘ ਪ੍ਰਧਾਨ ਸ਼੍ਰੋ: ਕਮੇਟੀ, ਸੰਤ ਈਸ਼ਰ ਸਿੰਘ ਰਾੜੇ ਵਾਲੇ, ਸੰਤ ਬਲਬੀਰ ਸਿੰਘ, ਸੰਤ ਨਿਰੰਜਨ ਸਿੰਘ ਪਟਿਆਲੇ ਵਾਲੇ, ਸੰਤ ਗਿ. ਗੁਰਬਚਨ ਸਿੰਘ ਖ਼ਾਲਸਾ ਭਿੰਡਰਾਂਵਾਲੇ ਆਦਿ) ਦੇ ਜ਼ੋਰ ਪਾਉਣ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰਲੇ ਮੰਗਲ ਦੁਬਾਰਾ ਉਘੜ-ਦੁੱਘੜ ਕੀਤੇ ਗਏ, ਉਦੋਂ ਕਈ ਪਾਠ ਵੀ ਬਦਲੇ ਗਏ, ਜਿਹੜੇ ਕਿ ਸ਼੍ਰੋਮਣੀ ਕਮੇਟੀ ਦੀ ਵਿਦਵਾਨ ਮੰਡਲੀ ਨੇ ਸੁਧਾਰੇ ਸਨ। ਉਹ ਸਾਰਾ ਕਾਰਜ ਗਿਆਨੀ ਕਰਤਾਰ ਸਿੰਘ ਭਿੰਡਰਾਂਵਾਲਿਆਂ ਨੇ (ਵਿਦਿਆਰਥੀ ਰੂਪ ਵਿੱਚ) ਭਾਈ ਹਰਿਬੰਸ ਸਿੰਘ ਦੇ ਹੱਥੀਂ ਕਰਵਾਇਆ ਸੀ। ਪਰੂਫ਼-ਰੀਡਰ ਭਾਈ ਹਰਿਬੰਸ ਸਿੰਘ ਨੇ ਰਿਟਾਇਰ ਹੋਣ ਉਪਰੰਤ ਇਹ ਭੇਦ ਗੁਰਬਾਣੀ ਦੇ ਖੋਜੀ ਸੱਜਣ ਆਦਮਪੁਰ (ਜਲੰਧਰ) ਨਿਵਾਸੀ ਸ੍ਰ. ਇਕਬਾਲ ਸਿੰਘ 'ਖ਼ਾਲਸਾ' ਨਾਲ ਵੀ ਸਾਂਝਾ ਕੀਤਾ, ਜੋ ਇਸ ਹਕੀਕਤ ਦੇ ਜਿਊਂਦੇ-ਜਾਗਦੇ ਗਵਾਹ ਹਨ।

ਜਥੇਦਾਰ ਸਾਹਿਬ ਤੇ ਤਲਵਾੜਾ ਜੀ ਉਪਰੋਕਤ ਢੰਗ ਨੂੰ ਪ੍ਰਵਾਨ ਨਹੀਂ ਸਨ ਕਰਦੇ। ਸਿੰਘ ਸਾਹਿਬ ਗਿ. ਵੇਦਾਂਤੀ ਜੀ ਵੀ ਇਹੀ ਰਾਇ ਰੱਖਦੇ ਸਨ। ਗੁਰਮੁਖੀ ਸੁਭਾਅ ਅਧੀਨ ਉਹ ਚਾਹੁੰਦੇ ਸਨ ਕਿ ਅਜਿਹਾ ਸਭ ਕੁਝ ਸਰਬ-ਸਾਂਝੇ ਗੁਰਮਤੇ ਦੀ ਪੰਥਕ ਜੁਗਤਿ ਤੇ ਪਾਰਦਰਸ਼ੀ ਢੰਗ ਨਾਲ ਹੋਵੇ। 'ਸਿੱਖ ਰਹਿਤ ਮਰਯਾਦਾ' ਵੀ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰੋਲਤਾ ਸਬੰਧੀ ਗੁਰਮਤੇ ਦਾ ਆਦੇਸ਼ ਦਿੰਦੀ ਹੈ। ਅਸਲ ਵਿੱਚ ਧਾਰਮਿਕ ਤੇ ਰਾਜਨੀਤਕ ਸ਼ਖ਼ਸੀਅਤਾਂ ਦੇ ਅੰਤਰ ਨੂੰ ਪ੍ਰਗਟਾਉਂਦੀ ਉਪਰੋਕਤ ਪੰਥਕ-ਵਿਚਾਰਧਾਰਾ ਹੀ ਉਹ ਅੜਿੱਕਾ ਬਣੀ ਰਹੀ, ਜਿਸ ਕਰਕੇ ਸਾਰੀਆਂ ਖੋਜ ਕਮੇਟੀਆਂ ਦੇ ਖੋਜ-ਕਾਰਜ ਮਿੱਟੀ ਵਿੱਚ ਮਿਲਦੇ ਰਹੇ। ਕਾਰਨ ਹੈ ਕਿ ਅਜਿਹੀ ਪੰਥਕ ਜੁਗਤਿ ਸੱਤਾਧਾਰੀ ਰਾਜਨੀਤਕ ਸਿੱਖ ਆਗੂਆਂ ਨੂੰ ਰਾਸ ਨਹੀਂ ਸੀ ਬੈਠਦੀ। ਮੁੱਕਦੀ ਗੱਲ ! ਅੰਤ ਨੂੰ ਪ੍ਰਧਾਨ ਜੀ ਤੇ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਵਿੱਚ ਫਿਰ ਫ਼ੈਸਲਾ ਹੋਇਆ ਕਿ ਗੁਰਬਾਣੀ ਦੀ ਲਿਖਣ-ਸ਼ੈਲੀ ਤੇ ਨਿਯਮਾਵਲੀ ਦੀ ਸੂਝ ਰੱਖਣ ਵਾਲੇ ਵਿਦਵਾਨਾਂ ਦੀ ਇੱਕ ਸਬ-ਕਮੇਟੀ ਬਣਾ ਦਿੱਤੀ ਜਾਵੇ, ਜਿਹੜੀ ਸ਼੍ਰੋਮਣੀ ਕਮੇਟੀ ਦੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਦੇ ਪਰਸਪਰ ਅੰਤਰ ਵੀ ਦੱਸੇ ਤੇ ਸ਼ੁਧ-ਪਾਠ ਵੀ ਨਿਰਣੈ ਕਰੇ।

ਇਸ ਫ਼ੈਸਲੇ ਅਧੀਨ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਦੁਆਰਾ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ (ਗ੍ਰੰਥੀ ਸ੍ਰੀ ਦਰਬਾਰ ਸਾਹਿਬ), ਅਰਦਾਸੀਏ ਸਿੰਘ ਗਿ. ਭਰਪੂਰ ਸਿੰਘ, ਭਾਈ ਜੁਗਿੰਦਰ ਸਿੰਘ ਤਲਵਾੜਾ ਤੇ ਟੀਕਾਕਾਰ ਗਿਆਨੀ ਹਰਿਬੰਸ ਸਿੰਘ ਪਟਿਆਲਾ ਸਮੇਤ ੪ ਮੈਂਬਰੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥਾ' ਕਾਇਮ ਕੀਤਾ ਗਿਆ, ਜਿਹੜਾ ਤਲਵਾੜਾ ਜੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਨਾਮ ਨਾਲ ਪਛਾਣਿਆਂ ਜਾਣ

ਲੱਗਾ। ਗਿ. ਵੇਦਾਂਤੀ ਜੀ ਨੂੰ ਇਸ ਕਮੇਟੀ ਦਾ ਚੇਅਰਮੈਨ ਬਣਾਇਆ ਗਿਆ, ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਸ੍ਰੀ ਅਕਾਲ-ਪੁਰਖ ਅੱਗੇ ਅਰਦਾਸ ਕਰ ਕੇ ਸੰਨ ੧੯੯੬ ਤੋਂ ਬੜੀ ਇਮਾਨਦਾਰੀ ਨਾਲ ਆਪਣਾ ਖੋਜ ਕਾਰਜ ਸ਼ੁਰੂ ਕੀਤਾ।

ਸੰਨ ੧੯੯੮ ਵਿੱਚ ਜਥੇਦਾਰ ਭਾਈ ਰਣਜੀਤ ਸਿੰਘ ਜੀ ਦੇ ਆਦੇਸ਼ ਮੁਤਾਬਿਕ ਉਪਰੋਕਤ ਸਬ-ਕਮੇਟੀ ਵਿੱਚ ਵਾਧਾ ਕਰਦਿਆਂ ੬ ਮੈਂਬਰੀ ਕਮੇਟੀ ਸਥਾਪਿਤ ਕੀਤੀ। ਇਸ ਵਿੱਚ ਗਿਆਨੀ ਭਰਪੂਰ ਸਿੰਘ ਦੀ ਥਾਂ ਤਿੰਨ ਮੈਂਬਰ ਨਵੇਂ ਲਏ ਗਏ। ਉਹ ਸਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਤਤਕਾਲੀ ਪ੍ਰਿੰਸੀਪਲ ਸ੍ਰ. ਪ੍ਰਕਾਸ਼ ਸਿੰਘ, ਗੁਰਮਤਿ ਕਾਲਜ ਪਟਿਆਲਾ ਦੇ ਪ੍ਰਿੰਸੀਪਲ ਡਾ. ਵਿਕਰਮ ਸਿੰਘ ਅਤੇ ਸਿੱਖ ਸੰਪਰਦਾਵਾਂ ਵੱਲੋਂ ਸਨ ਗਿਆਨੀ ਅਵਤਾਰ ਸਿੰਘ ਬਧਨੀ ਕਲਾਂ। ਭਾਵੇਂ ਕਿ ਅਸਲੀਅਤ ਤਾਂ ਇਹੀ ਸੀ ਕਿ ਗਿ. ਵੇਦਾਂਤੀ ਜੀ ਵਾਂਗ ਗਿ. ਭਰਪੂਰ ਸਿੰਘ ਵੀ ਭਿੰਡਰਾਂਵਾਲੀ ਟਕਸਾਲ ਦੇ ਹੀ ਵਿਦਿਆਰਥੀ ਸਨ, ਜਿਸ ਨੂੰ ਭਾਈ ਤਲਵਾੜਾ ਜੀ ਨੇ ਸ਼੍ਰੋਮਣੀ ਕਮੇਟੀ ਰਾਹੀਂ ਇਸ ਟੀਮ ਦੇ ਸਹਾਇਕ ਵਜੋਂ ਵਿਸ਼ੇਸ਼ ਡਿਊਟੀ ਲਗਵਾ ਕੇ ਸ਼ਾਮਿਲ ਕਰਵਾ ਲਿਆ ਸੀ। ਤਲਵਾੜਾ ਜੀ ਸਮਝਦੇ ਸਨ ਕਿ ਗਿਆਨੀ ਜੀ ਪ੍ਰਾਚੀਨ ਬੀੜਾਂ ਦੇ ਚੰਗੇ ਪਾਠਕ ਅਤੇ ਗੁਰਬਾਣੀ ਵਿਆਕਰਣ ਦਾ ਗਹਿਰਾ ਬੋਧ ਰੱਖਣ ਵਾਲੇ ਐਸੇ ਨਿਰਪੱਖ ਸੱਜਣ ਹਨ, ਜਿਨ੍ਹਾਂ ਨੇ ਗੁਰਬਾਣੀ ਦੀ ਸੰਥਿਆ ਸਮੇਂ ਲਗਮਾਤ੍ਰੀ ਗਿਆਨ ਦੀ ਮੁੱਢਲੀ ਸਿੱਖਿਆ ਸਤਿਕਾਰਯੋਗ ਗਿ. ਮੋਹਣ ਸਿੰਘ ਜੀ ਪਾਸੋਂ ਡੇਰਾ ਭਿੰਡਰ ਕਲਾਂ (ਜ਼ਿਲ੍ਹਾ ਫਿਰੋਜ਼ਪੁਰ) ਵਿਖੇ ਪ੍ਰਾਪਤ ਕੀਤੀ ਹੈ।

ਸ਼੍ਰੋਮਣੀ ਕਮੇਟੀ ਦੇ ਗੁਰਦੁਆਰਾ ਗਜ਼ਟ ਵਿਖੇ ਤਲਵਾੜਾ ਜੀ ਵਾਲੀ ਖੋਜੀ ਟੀਮ ਪ੍ਰਤੀ ਸ਼੍ਰੋਮਣੀ ਕਮੇਟੀ ਦਾ ਮਤਾ ਇਉਂ ਦਰਜ ਹੈ :

> "ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਮੈਂਬਰਾਂ ਵੱਲੋਂ ਦੱਸਿਆ ਜਾਂਦਾ ਹੈ ਕਿ ਅਜਿਹਾ ਖੋਜ ਕਾਰਜ ਸ਼ੁਰੂ ਹੋਣ 'ਤੇ ਕੁਝ ਸੰਪਰਦਾਈ ਧਿਰਾਂ ਵੱਲੋਂ ਤਲਵਾੜਾ ਟੀਮ ਦਾ ਵਿਰੋਧ ਹੋਣਾ ਸ਼ੁਰੂ ਹੋ ਗਿਆ, ਭਾਵੇਂ ਕਿ ਸਭ ਤੋਂ ਪਹਿਲਾਂ ਜਥਾ ਭਿੰਡਰਾਂ ਦੇ ਮੁਖੀ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਦੁਆਰਾ ਹੀ *ਗੁਰਬਾਣੀ ਪਾਠ ਦਰਸ਼ਨ* ਨਾਂ ਦੀ ਪੁਸਤਕ ਵਿੱਚ ਇਹ ਪੱਖ ਪ੍ਰਗਟ ਕੀਤਾ ਗਿਆ ਸੀ ਕਿ 'ਸ੍ਰੀ ਕਰਤਾਰਪੁਰੀ ਬੀੜ' ਅਤੇ 'ਸ੍ਰੀ ਦਮਦਮੀ ਬੀੜ' ਵਿੱਚ ੧੫੦੦ ਦੇ ਲਗਭਗ ਪਾਠ-ਭੇਦ (ਅੰਤਰ) ਹਨ। ਪਰ, ਖ਼ੁਸ਼ਕਿਸਮਤੀ ਨਾਲ ਜਦੋਂ ਭਾਈ ਰਣਜੀਤ ਸਿੰਘ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਵਜੋਂ ਸੇਵਾ ਸੰਭਾਲੀ ਤਾਂ ਉਨ੍ਹਾਂ ਦੇ ਸਹਿਯੋਗ ਸਦਕਾ 'ਤਲਵਾੜਾ ਟੀਮ' ਨੂੰ ਹੋਰ ਬਲ ਮਿਲਿਆ, ਕਿਉਂਕਿ ਉਨ੍ਹਾਂ ਨੇ

ਵਿਰੋਧ ਪ੍ਰਗਟਾਉਣ ਵਾਲੀਆਂ ਸੰਪਰਦਾਈ ਧਿਰਾਂ ਦੀ ਇਕੱਤ੍ਰਤਾ ਬੁਲਾ ਕੇ ਆਪਣੇ ਖਾੜਕੂ ਸੁਭਾਅ ਮੁਤਾਬਿਕ ਸਮਝਾਇਆ। ਉਨ੍ਹਾਂ ਦੱਸਿਆ ਕਿ ਦਿੱਲੀ ਦੀ ਤਿਹਾੜ ਜੇਲ੍ਹ ਵਿਖੇ ਮੈਨੂੰ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਦੇ ਚਾਨਣ ਵਿੱਚ ਗੁਰਬਾਣੀ ਦਾ ਡੂੰਘਾ ਅਧਿਐਨ ਕਰਨ ਦਾ ਸੁਭਾਗ ਹੋਇਆ ਹੈ। ਸ਼੍ਰੋਮਣੀ ਕਮੇਟੀ ਤੇ ਦਿੱਲੀ ਕਮੇਟੀ ਵੱਲੋਂ ਪ੍ਰਕਾਸ਼ਿਤ ਗੁਟਕੇ, ਸ਼ਬਦਾਰਥ ਤੇ ਹੋਰ ਪੋਥੀਆਂ ਨੂੰ ਵੀ ਵਾਚਿਆ ਹੈ।

ਮੇਰੇ ਧਿਆਨ ਵਿੱਚ ਆਇਆ ਹੈ ਕਿ ਲਿਖਾਰੀਆਂ ਦੀਆਂ ਉਕਾਈਆਂ ਤੇ ਛਪਾਈ ਦੀਆਂ ਅਣਗਹਿਲੀਆਂ ਕਾਰਨ ਪਾਵਨ ਪੋਥੀਆਂ ਤੇ ਬੀੜਾਂ ਵਿੱਚ ਕੇਵਲ ਪਾਠ-ਭੇਦ ਹੀ ਨਹੀਂ ਪੈਦਾ ਹੋਏ, ਸਗੋਂ ਕਈ ਥਾਈਂ ਸ਼ਬਦਾਂ ਦੀ ਗਿਣਤੀ ਵਾਲੇ ਜੋੜ-ਅੰਕਾਂ ਵਿੱਚ ਵੀ ਵਿਗਾੜ ਪੈ ਚੁੱਕਾ ਹੈ। ਉਦਾਹਰਣ ਵਜੋਂ ਪਾਵਨ ਬੀੜ ਦੇ ੧੭੫ ਤੋਂ ੨੦੦ ਅੰਗ **ਤਕ** ਸ਼ਬਦਾਂ ਦੇ ਜੋੜ-ਅੰਕ ਵਾਚੇ ਜਾ ਸਕਦੇ ਹਨ। ੧੭੫ ਅੰਗ 'ਤੇ ਜਦੋਂ ਮ: ੪ ਦੇ ਸ਼ਬਦ ਸੰਪੂਰਨ ਹੁੰਦੇ ਹਨ ਤਾਂ ਉੱਥੇ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਬਦਾਂ ਦਾ ਕੁੱਲ ਜੋੜ ਲਿਖਿਆ ਹੈ ॥੭੦॥ ਪਰ ਇੱਥੋਂ ਅੱਗੇ ਜਦੋਂ ਮ: ੫ ਦੇ ਸ਼ਬਦ ਸ਼ੁਰੂ ਹੁੰਦੇ ਹਨ ਤਾਂ ਲਿਖਾਰੀ ਦੀ ਬੇਧਿਆਨੀ ਕਾਰਨ ਪਹਿਲੇ ਸ਼ਬਦ ਨੂੰ ਸਾਂਝਾ ਜੋੜ-ਅੰਕ ਹੀ ਨਹੀਂ ਦਿੱਤਾ ਅਤੇ ਦੂਜੇ ਸ਼ਬਦ ਨੂੰ ॥੭੨॥ ਅੰਕ ਦੇਣ ਦੀ ਥਾਂ ॥੭੧॥ ਅੰਕ ਦੇ ਦਿੱਤਾ ਗਿਆ ਹੈ। ਇਹ ਭੁੱਲ ਅੰਗ ੨੦੦ ਤਕ ਨਿਰੰਤਰ ਚੱਲਦੀ ਹੈ ਤੇ ਨਿਰੰਤਰ ਉਵੇਂ ਹੀ ਛਪ ਰਹੀ ਹੈ। ਇਸ ਲਈ ਅਜਿਹਾ ਕਹਿਣਾ ਬਿਲਕੁਲ ਵਾਜਬ ਨਹੀਂ ਕਿ ਗੁਰਬਾਣੀ ਦੀ ਲਿਖਤੀ ਸ਼ੁਧਤਾ ਤੇ ਇਕਸਾਰਤਾ ਲਈ ਪਾਠ-ਭੇਦਾਂ ਦਾ ਸ਼ੁਰੂ ਹੋਇਆ ਖੋਜ ਕਾਰਜ ਬੰਦ ਹੋਵੇ।"

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਵਜੋਂ ਗਿ. ਗੁਰਬਚਨ ਸਿੰਘ ਜੀ ਵਲੋਂ ੭ ਜੁਲਾਈ ੨੦੧੨ ਨੂੰ ਸ਼੍ਰੋਮਣੀ ਕਮੇਟੀ ਦੇ ਤਤਕਾਲੀ ਪ੍ਰਧਾਨ ਜਥੇਦਾਰ ਅਵਤਾਰ ਸਿੰਘ (ਮੱਕੜ) ਨਾਲ ਜੁੜੇ 'ਸੁਨਹਿਰੀ ਬੀੜਾਂ' ਦੀ ਛਪਾਈ ਤੇ ਅਸ਼ੁਧਤਾ ਦੇ ਵਿਵਾਦਤ ਮਾਮਲੇ ਬਾਰੇ ਜੋ ਅਖ਼ਬਾਰੀ ਬਿਆਨ ਦਿੱਤਾ, ਉਹ ਇਸ ਪ੍ਰਕਾਰ ਸੀ :

**"ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਹੱਥ-ਲਿਖਤ ਸਰੂਪਾਂ ਅਤੇ ਛਾਪੇ ਦੇ ਸਰੂਪਾਂ ਵਿਚਾਲੇ ਗੁਰਬਾਣੀ ਪਾਠਾਂ ਵਿੱਚ ਭੇਦ ਹੈ। ਅਸੀਂ ਕਈ ਵਾਰ ਯਤਨ ਕੀਤਾ ਹੈ ਕਿ ਘੱਟੋ-ਘੱਟ ਗੁਰੂ ਗ੍ਰੰਥ ਸਾਹਿਬ ਜੀ ਦਾ ਇੱਕ ਅਜਿਹਾ ਸਰੂਪ ਤਿਆਰ ਕਰ ਲਿਆ ਜਾਵੇ, ਜਿਸ ਵਿੱਚ ਪੁਰਾਤਨ ਸਰੂਪਾਂ ਤੇ ਛਾਪੇ ਦੇ ਸਰੂਪਾਂ ਵਿੱਚਲਾ ਭੇਦ ਖ਼ਤਮ ਹੋ ਜਾਵੇ।"**

ਜਥੇਦਾਰ ਜੀ ਦੇ ਉਪਰੋਕਤ ਕਥਨ ਤੋਂ ਸਪੱਸ਼ਟ ਹੈ ਕਿ ਸਿੱਖ ਜਗਤ ਹੁਣ ਤਕ ਕੋਈ ਇੱਕ ਐਸੀ ਸ਼ੁਧਤਾ ਤੇ ਇੱਕਸਾਰਤਾ ਵਾਲੀ ਪ੍ਰਮਾਣੀਕ ਬੀੜ ਤਿਆਰ

ਨਹੀਂ ਕਰ ਸਕਿਆ, ਜਿਸ ਪ੍ਰਤੀ ਕੋਈ ਪੰਥ ਦੋਖੀ ਸ਼ਰਾਰਤੀ ਜਾਂ ਕੋਈ ਅਨਮਤੀ ਪੜਚੋਲੀਆ ਕਿਸੇ ਪੱਖੋਂ ਉਂਗਲ ਨਾ ਉਠਾ ਸਕੇ। ਐਸੀ ਪ੍ਰਮਾਣੀਕ ਬੀੜ, ਜਿਸ ਦੇ ਹੁੰਦਿਆਂ ਉਪਰੋਕਤ ਕਿਸਮ ਦੇ ਵਿਵਾਦ ਪੈਦਾ ਹੀ ਨਾ ਹੋਣ। ਇਸ ਲਈ 'ਦਾਸ' (ਜਾਚਕ) ਨੇ ਜਥੇਦਾਰ ਜੀ ਨੂੰ ਸ੍ਰੀ ਅੰਮ੍ਰਿਤਸਰ ਮਿਲ ਕੇ ਅਦਬ ਸਹਿਤ ਪੁੱਛਿਆ ਕਿ ਫਿਰ ਕੀ ਕਾਰਨ ਹਨ, ਜਿਨ੍ਹਾਂ ਕਰਕੇ ਸ਼੍ਰੋਮਣੀ ਕਮੇਟੀ ਅਤੇ ਜਥੇਦਾਰ ਵੇਦਾਂਤੀ ਜੀ ਸਮੇਤ ਤੁਹਾਡੇ ਉਪਰੋਕਤ ਯਤਨਾਂ ਨੂੰ ਬੂਰ ਨਹੀਂ ਪੈ ਸਕਿਆ ? ਉਨ੍ਹਾਂ ਦਾ ਉੱਤਰ ਸੀ : "ਗਿਆਨੀ ਪੂਰਨ ਸਿੰਘ ਦਾ ਮੂੜ੍ਹਪੁਣਾ, ਕਿਉਂਕਿ ਉਸ ਨੇ ਬੇਲੋੜਾ ਸ਼ੋਰ ਪਾ ਦਿੱਤਾ ਕਿ 'ਤਲਵਾੜਾ' ਤੇ 'ਵੇਦਾਂਤੀ' ਮਿਲ ਕੇ ਬਾਣੀ ਬਦਲ ਰਹੇ ਹਨ।" ਵੋਟ-ਨੀਤੀ ਤਹਿਤ ਸੱਤਾਧਾਰੀ ਲੀਡਰ ਡਰ ਗਏ ਤੇ ਉਨ੍ਹਾਂ ਨੇ ਉਪਰੋਕਤ ਟੀਮ ਰਾਹੀਂ ਹੁੰਦਾ ਪਾਠ-ਭੇਦ ਨਿਰਣੈ ਦਾ ਖੋਜ ਕਾਰਜ ਠੱਪ ਕਰਵਾ ਦਿੱਤਾ।

ਜਦ ਕਿ ਸੱਚ ਤਾਂ ਇਹ ਸੀ ਕਿ ਉਹ 'ਟੀਮ' ਕੇਵਲ ਲਿਖਾਰੀਆਂ ਦੀਆਂ ਉਕਾਈਆਂ ਅਤੇ ਛਾਪੇ ਦੀਆਂ ਭੁੱਲਾਂ ਕਾਰਨ ਅਸ਼ੁਧ ਹੋਏ ਪਾਠਾਂ ਦੀ ਕੇਵਲ ਨਿਸ਼ਾਨਦੇਈ ਹੀ ਕਰ ਰਹੀ ਸੀ। ਗੁਰਬਾਣੀ ਦੇ ਗੁਰਮਤੀ ਸਿਧਾਂਤਾਂ ਤੇ ਵਿਆਕ੍ਰਿਣਿਕ ਰੌਸ਼ਨੀ ਵਿੱਚ ਮੂਲਿਕ ਸ਼ੁਧ ਪਾਠ ਵੀ ਲੱਭੇ ਜਾ ਰਹੇ ਸਨ ਤਾਂ ਕਿ ਭਵਿੱਖ ਵਿੱਚ ਛਪਾਈ ਪੱਖੋਂ ਪਾਵਨ ਬੀੜ ਦੀ ਇਕਸਾਰਤਾ ਤੇ ਪ੍ਰਮਾਣੀਕਤਾ ਕਾਇਮ ਹੋ ਸਕੇ।" ਜਥੇਦਾਰ ਗਿ. ਗੁਰਬਚਨ ਸਿੰਘ ਜੀ ਨੇ ਉਪਰੋਕਤ ਸੱਚ ਦੀ ਗਵਾਹੀ ਭਰਦਿਆਂ ਇਹ ਵੀ ਕਿਹਾ ਕਿ "ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਹੁੰਦਿਆਂ ਉਹ ਆਪ ਵੀ ਗੁਰਬਾਣੀ-ਬੋਧ ਲਈ ਸਮੇਂ ਸਮੇਂ ਸਿੱਖ-ਰੈਫ਼ਰੈਂਸ ਲਾਇਬ੍ਰੇਰੀ ਵਿਖੇ ਤਲਵਾੜਾ ਜੀ ਦੇ ਖੋਜ ਕਾਰਜਾਂ ਵਿੱਚ ਸ਼ਾਮਿਲ ਹੁੰਦੇ ਰਹੇ ਹਨ। ਤਲਵਾੜਾ ਜੀ ਦੇ ਹੱਥੀਂ ਲਿਖਿਆ ਰਿਪੋਰਟ ਦਾ ਉਹ ੧੧੦੬ ਪੰਨੇ ਦਾ ਅਧੂਰਾ ਖਰੜਾ, ਦਰਜਨ ਤੋਂ ਵੱਧ ਰਜਿਸਟਰਾਂ ਵਿੱਚ ਬੰਦ ਹੋਇਆ ਹੁਣ ਵੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਵਾਚਿਆ ਜਾ ਸਕਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰਮਤਿ ਮਾਰਤੰਡ' ਵਿੱਚ ਬਿਲਕੁਲ ਠੀਕ ਲਿਖਿਆ ਹੈ ਕਿ "ਸਾਡੇ ਵਿੱਚ ਇੱਕ ਮੂਰਖ ਮੰਡਲੀ ਭੀ ਹੈ, ਜੋ ਲਿਖਾਰੀਆਂ ਦੀਆਂ ਭੁੱਲਾਂ ਨੂੰ ਭੀ ਸਤਿਗੁਰੂ ਜੀ ਦੀ ਰਚਨਾ ਜਾਣਦੀ ਹੈ, ਇਸੇ ਕਾਰਨ ਅਸ਼ੁਧ ਪਾਠਾਂ ਦੀ ਸੁਧਾਈ ਨਹੀਂ ਹੁੰਦੀ।" {ਭਾਗ ਪਹਿਲਾ, ਪੰਨਾ ੩੯੩}

{ਨੋਟ : ਜਥੇਦਾਰ ਵੇਦਾਂਤੀ ਜੀ ਦੀ ਅਗਵਾਈ ਹੇਠ ਸ਼੍ਰੋਮਣੀ ਕਮੇਟੀ ਨੂੰ ਸਉਂਪੀ ਛਾਪੇ ਦੀ ਮੌਜੂਦਾ ਬੀੜ ਵਾਲੀ ੧੧੦੬ ਪੰਨਿਆਂ ਤਕ ਦੇ ਮੇਲਾਨ ਦੀ ਰਿਪੋਰਟ ਨੂੰ ਸੂਝਵਾਨ ਪਾਠਕਾਂ ਤੇ ਖੋਜੀਆਂ ਲਈ ਅੰਤਿਕਾ ਵਜੋਂ ਇਸ ਪੁਸਤਕ ਦਾ ਭਾਗ ਬਣਾ ਦਿੱਤਾ ਹੈ।}

ਉਪਰੋਕਤ ਸਾਰੀ ਵਿਚਾਰ ਦਾ ਸਾਰੰਸ਼ ਇਹੀ ਹੈ ਕਿ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਵੱਲੋਂ ਭਾਈ ਗੁਰਦਾਸ ਜੀ ਦੇ ਹੱਥੀਂ ਸੰਪਾਦਿਤ ਕਰਵਾਈ ਆਦਿ ਬੀੜ (ਪੋਥੀ ਸਾਹਿਬ) ਅਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਆਪਣੇ ਪੂਜ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਉਚਾਰਣ ਕੀਤੀ 'ਧੁਰ ਕੀ ਬਾਣੀ' ਨੂੰ ਅੰਕਤ ਕਰ ਕੇ ਜਿਸ ਬੀੜ ਨੂੰ ਸੰਪੂਰਨਤਾ ਬਖ਼ਸ਼ੀ ਅਤੇ ਫਿਰ ਆਪਣੇ ਜੋਤੀ-ਜੋਤਿ ਸਮਾਵਣ ਤੋਂ ਪਹਿਲਾਂ ਸ੍ਰੀ ਹਜ਼ੂਰ ਸਾਹਿਬ ਵਿਖੇ ਨਮਸ਼ਕਾਰ ਕਰ ਕੇ ਗੁਰਿਆਈ ਪ੍ਰਦਾਨ ਕੀਤੀ, ਅਫ਼ਸੋਸ ਕਿ ਸਮੁੱਚਾ ਸਿੱਖ ਜਗਤ ਉਸ ਪਾਵਨ ਬੀੜ ਦੀ ਸ਼ੁਧ ਛਪਾਈ ਪੱਖੋਂ ਐਸੀਆਂ ਇਤਿਹਾਸਕ, ਪ੍ਰਮਾਣੀਕ ਤੇ ਮੁਸਤਨਦ (ਬ-ਸਬੂਤ) ਮੰਨਣਯੋਗ ਮੂਲ-ਬੀੜਾਂ ਤੋਂ ਇਸ ਮੌਕੇ ਵਾਂਝਾ ਹੈ। ਇਸ ਲਈ ਹੁਣ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ-ਛਪਾਈ ਪੱਖੋਂ ਇੱਕੋ ਹੀ ਚਾਰਾ ਬਚਿਆ ਹੈ ਕਿ ਜੋ ਵੀ ਪੁਰਾਤਨ ਹੱਥ-ਲਿਖਤੀ ਬੀੜਾਂ ਉਪਲਬਧ ਹਨ, ਸ਼੍ਰ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਉਨ੍ਹਾਂ ਦੇ ਚਾਨਣ ਵਿੱਚ ਅੱਗੇ ਵਧੇ।

ਇਸ ਸੰਦਰਭ ਵਿੱਚ 'ਅਮਰੀਕਨ ਸਿੱਖ ਕੌਂਸਲ' ਦਾ ਵਿਸ਼ੇਸ਼ ਜ਼ਿਕਰ ਕਰਨਾ ਬਣਦਾ ਹੈ, ਜਿਸ ਨੇ ਆਪਣੇ ਇੱਕ ਲਿਖਤੀ ਮਤੇ ਰਾਹੀਂ ਮਰਹੂਮ ਜਥੇਦਾਰ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ ਹੁਰਾਂ ਦਾ ਵਿਸ਼ੇਸ਼ ਧੰਨਵਾਦ ਕੀਤਾ, ਜਿਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਰੂਪ ਵਿੱਚ ਭਾਈ ਜੁਗਿੰਦਰ ਸਿੰਘ ਤਲਵਾੜਾ ਤੇ ਗਿ. ਭਰਪੂਰ ਸਿੰਘ ਵਰਗੇ ਗੁਰਬਾਣੀ ਦੀ ਵਿਆਕਰਣਿਕ ਸੂਝ ਰੱਖਣ ਵਾਲੇ ਵਿਦਵਾਨਾਂ ਅਤੇ ਡਾ. ਅਮਰ ਸਿੰਘ ਵਰਗੇ ਪੁਰਾਤਨ ਬੀੜਾਂ ਦੇ ਸਿਰੜੀ ਖੋਜੀਆਂ ਨਾਲ ਮਿਲ ਕੇ ੫੦ ਸਾਲਾਂ ਵਿੱਚ ਜੋ ਕੁਝ ਪ੍ਰਾਪਤ ਕੀਤਾ, ਉਸ ਨੂੰ ਹੋਰ ਕਈ ਪੰਥ-ਦਰਦੀ ਵਿਦਵਾਨਾਂ ਦੀ ਸਲਾਹ ਨਾਲ ਪਾਵਨ ਬੀੜ ਦੇ ਮੂਲਿਕ ਨਮੂਨੇ ਵਜੋਂ ਪੇਸ਼ ਕਰਨ ਲਈ 'ਸਿੱਖ ਬੁੱਕ ਕਲੱਬ ਅਮਰੀਕਾ' ਦੇ ਮੰਚ ਦੀ ਵਰਤੋਂ ਕੀਤੀ।

ਕਾਰਨ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ-ਛਪਾਈ ਦੇ ਉਪਰਾਲੇ ਪੱਖੋਂ ਉਹ ਸ਼੍ਰੋਮਣੀ ਕਮੇਟੀ ਦੀ ਕਾਰਗੁਜ਼ਾਰੀ ਤੋਂ ਨਿਰਾਸ਼ ਹੋ ਚੁੱਕੇ ਸਨ। ਉਹ ਆਪਣੇ ਆਖ਼ਰੀ ਸਵਾਸ ਤਕ ਯਤਨਸ਼ੀਲ ਰਹੇ ਕਿ ਸ਼੍ਰੋਮਣੀ ਕਮੇਟੀ ਉਨ੍ਹਾਂ ਵੱਲੋਂ ਤਿਆਰ ਕੀਤੇ ਪਾਵਨ ਬੀੜ ਦੇ ਖੋਜ ਖਰੜੇ ਨੂੰ ਛਾਪਣ ਲਈ ਪ੍ਰਵਾਨ ਕਰੇ ਜਾਂ ਉਸ ਨੂੰ ਪੰਥਕ ਪੱਧਰ ਦੇ ਗੁਰਬਾਣੀ ਵਿਆਕਰਣ ਦੇ ਗਿਆਤਾ ਅਤੇ ਅਕਾਦਮਿਕ ਖੇਤਰ ਦੇ ਭਾਸ਼ਾਈ ਤੇ ਗੁਰੂ-ਕਾਲ ਦੀਆਂ ਹੱਥ-ਲਿਖਤ ਬੀੜਾਂ ਦੇ ਖੋਜੀ ਵਿਦਵਾਨਾਂ ਦੀ ਨਿਰਣੈਜਨਕ-ਮੰਡਲੀ ਦੀ ਵਿਚਾਰ ਦਾ ਕੇਂਦਰ ਬਣਾਵੇ। ਉਸ ਕਮੇਟੀ ਦੇ ਫ਼ੈਸਲੇ ਨਿਰਣੈਜਨਕ ਹੋਣ, ਤਾਂ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ-ਛਪਾਈ ਮੌਕੇ ਅਮਲ ਵਿੱਚ ਲਿਆਂਦਾ ਜਾ ਸਕੇ।

### ਅਧਿਆਇ ੫

# ਗਾਥਾ : ਪਾਵਨ ਬੀੜ ਦੀ ਸ਼ੁਧ ਛਪਾਈ ਲਈ ਸ਼੍ਰੋਮਣੀ ਕਮੇਟੀ ਦੇ ਖੋਜ ਕਾਰਜਾਂ ਦੀ

ਸਿੱਖ ਗੁਰਦੁਆਰਾ ਐਕਟ ਸੰ. ੧੯੨੫ ਦੇ ਅੰਤਰਗਤਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਹੋਂਦ ਵਿੱਚ ਆਉਣ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ ਛਪਾਈ ਲਈ ਸੰਨ ੧੯੪੫ ਤੋਂ ੧੯੫੧ ਤਕ, ਸੰਨ ੧੯੭੪ ਤੋਂ ਜਨਵਰੀ ੧੯੭੭ ਤਕ ਅਤੇ ਸੰਨ ੧੯੯੬ ਤੋਂ 2002 ਤਿੰਨ ਵਿਸ਼ੇਸ਼ ਖੋਜ ਕਾਰਜ ਹੋਏ ਹਨ । ਇਨ੍ਹਾਂ ਖੋਜ-ਕਾਰਜਾਂ ਦੇ ਖੋਜ-ਕਰਤਾਵਾਂ ਦਾ ਸੰਖੇਪ ਵੇਰਵਾ, ਪਹਿਲੇ ਵੱਖ ਵੱਖ ਲੇਖਾਂ ਵਿੱਚ ਲਗਭਗ ਆ ਚੁੱਕਾ ਹੈ, ਇਸ ਲਈ ਉਨ੍ਹਾਂ ਦਾ ਵਿਸ਼ੇਸ਼ ਵਰਣਨ ਨਹੀਂ ਕੀਤਾ । ਚੌਥਾ ਹੈ ਜਿਹੜਾ ਭਾਈ ਜੁਗਿੰਦਰ ਸਿੰਘ ਤਲਵਾੜਾ ਦੀ ਅਗਵਾਈ ਹੇਠ ਗੁਰਸਿੱਖਾਂ ਦੀ ਨਿਸ਼ਕਾਮ ਟੀਮ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਟ੍ਰਸਟ ਅੰਬਾਲਾ' (ਸੰਨ ੧੯੭੨) ਦੇ ਪ੍ਰਬੰਧ ਹੇਠ ਕੀਤਾ, ਜਿਸ ਵਿੱਚ ਤਲਵਾੜਾ ਜੀ ਦੇ ਨਾਲ ਮਰਹੂਮ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਵੀ ਨਿਰੰਤਰ ਸ਼ਾਮਿਲ ਹੁੰਦੇ ਰਹੇ ।

ਤਲਵਾੜਾ ਜੀ ਮੁਤਾਬਿਕ ਉਨ੍ਹਾਂ ਦਾ ਖੋਜ ਕਾਰਜ ਵੀ ਸੰਨ ੧੯੭੪ ਵਿੱਚ ਸ਼ੁਰੂ ਹੋਇਆ, ਜੋ ੪ ਸਾਲ ਦੀ ਕਰੜੀ ਮੁਸ਼ੱਕਤ ਸਦਕਾ ਸੰਨ ੧੯੮੪ ਦੇ ਘੱਲੂਘਾਰੇ ਤੋਂ ਪਹਿਲਾਂ ਹੀ ਸੰਪੂਰਨ ਹੋ ਚੁੱਕਾ ਸੀ । ਇਸ ਦੀ ਜਾਣਕਾਰੀ ਦੇ ਵੇਰਵੇ ਦਾ ਸਾਰਾ ਰਿਕਾਰਡ ੫੦ ਵੱਡੇ ਰਜਿਸਟਰਾਂ ਵਿੱਚ ਲਿਖਤੀ ਤੌਰ 'ਤੇ ਸੰਭਾਲਿਆ ਹੋਇਆ ਸੀ, ਜਿਹੜਾ ਸ੍ਰੀ ਅਕਾਲ ਪੁਰਖ ਸਾਹਿਬ ਦੀ ਕਿਸੇ ਅਗੰਮੀ-ਕਲਾ ਸਦਕਾ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਹੇਠਲੇ ਕਮਰੇ ਵਿੱਚ ਸੁਰੱਖਿਅਤ ਬਚਿਆ ਰਹਿਆ । ਉਹ ਆਪ ਲਿਖਦੇ ਹਨ :

> "(ਹ) 'ਸਾਕਾ ਨੀਲਾ ਤਾਰਾ' ਸਮੇਂ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਦਾ ਸਾਰਾ ਗੁਰਮਤਿ ਸਾਹਿਤ, ਪਾਵਨ ਹੱਥ-ਲਿਖਤ ਸਰੂਪਾਂ ਸਮੇਤ ਕੁਝ ਤਾਂ ਸੀ.ਆਰ.ਪੀ. ਨੇ ਅਗਨ-ਭੇਟ ਕਰ ਦਿੱਤਾ ਅਤੇ ਕੁਝ ਉਹ ਚੁੱਕ ਕੇ ਲੈ ਗਏ । ਇਹ ਸਤਿਗੁਰੂ ਪਾਤਿਸ਼ਾਹ ਜੀ ਦੀ ਅਗੰਮੀ ਕਲਾ ਹੀ ਜਾਣੋ ਕਿ ਪਾਵਨ ਸਰੂਪਾਂ ਦੇ ਮੇਲਾਨ ਵਾਲਾ ਰਿਕਾਰਡ ਜੋ ਸਿੱਖ ਰੈਫ਼ਰੈਂਸ ਲਾਇਬ੍ਰੇਰੀ

> ਦੇ ਥੱਲੜੇ ਕਮਰੇ ਵਿੱਚ ਸੀ, ਸੁਰੱਖਿਅਤ ਰਿਹਾ। ਭਾਵੇਂ ਕਾਫ਼ੀ ਸਾਰਾ ਹੋਰ ਰਿਕਾਰਡ ਅਤੇ ਸਮਾਨ ਖੁਰਦ-ਬੁਰਦ ਹੋ ਗਿਆ, ਕੀਰਤਨ-ਸਿਖਲਾਈ ਵਾਲੇ ਹਰਮੋਨੀਅਮ ਟੁੱਟ ਭੱਜ ਗਏ, ਪਰ ਮੇਲਾਨ ਵਾਲੇ ਰਜਿਸਟਰ ਸਤਿਗੁਰਾਂ ਦੀ ਮਿਹਰ ਸਦਕਾ ਬਚੇ ਰਹੇ।"
>
> {ਭੂਮਿਕਾ : *ਗੁਰਬਾਣੀ ਦਾ ਸਰਲ ਵਿਆਕਰਣ-ਬੋਧ*,
> ਪ੍ਰਕਾਸ਼ਕ : ਸਿੰਘ ਬ੍ਰਦਰਜ਼ ਸ੍ਰੀ ਅੰਮ੍ਰਿਤਸਰ}

{ਵੇਖੋ : ਤਲਵਾੜਾ ਦੀ ਦੇ ਹੱਥੀਂ ਲਿਖੇ ਇੱਕ ਮੇਲਾਨ-ਰਜਿਸਟਰ ਦਾ ਸਰਵਰਕ : ਚਿਤ੍ਰ ਨੰ. ੫-੧}

ਸ਼੍ਰੋਮਣੀ ਕਮੇਟੀ ਦੇ ਪਹਿਲੇ ਖੋਜ ਕਾਰਜ (ਸੰਨ ੧੯੪੫ ਤੋਂ ੧੯੫੧) ਦੇ ਸਿੱਟੇ ਵਜੋਂ ਸੰਨ ੧੯੫੨ ਵਿੱਚ ਸਿੱਖ ਜਗਤ ਦੀ ਉਮੀਦ ਪੂਰੀ ਹੋਈ, ਜਦੋਂ ਕਮੇਟੀ ਨੇ ਛਾਪੇ ਦੀਆਂ ਪ੍ਰਚਲਿਤ ਬੀੜਾਂ ਵਾਲੀਆਂ ੭੩੩ ਅਸ਼ੁਧੀਆਂ ਸੋਧ ਕੇ ਅਤੇ ਸਾਰੇ ਮੰਗਲਾਂ ਨੂੰ ਸਿਰਲੇਖਾਂ ਤੋਂ ਪਹਿਲ ਦਿੰਦਿਆਂ ਆਦਿ ਵਿੱਚ ਲਿਖ ਕੇ ਪਾਵਨ ਬੀੜ ਦੀ ਛਪਾਈ ਕਰਵਾਈ; ਕਿਉਂਕਿ ਸਾਰੇ ਗੁਰਸਿੱਖਾਂ ਦੀ ਪ੍ਰਬਲ ਇੱਛਾ ਸੀ ਕਿ ਪਾਵਨ-ਬੀੜ ਦੀ ਛਪਾਈ ਵਾਲੀ ਜ਼ਿੰਮੇਵਾਰੀ ਪੰਥ ਦੀ ਇਹ ਸਾਂਝੀ ਤੇ ਸਿਰਮੌਰ ਜਮਾਤ ਸੰਭਾਲੇ। ਇਉਂ ਵੀ ਆਖਿਆ ਜਾ ਸਕਦਾ ਹੈ ਕਿ ਸ਼੍ਰੋਮਣੀ ਕਮੇਟੀ ਦਾ ਇਹ ਕਰਤੱਵ ਉਸ ਵੇਲੇ ਦੀ ਜਾਗਰੂਕ ਸਿੱਖ ਸੰਗਤ ਦੀ ਅਵਾਜ਼ ਸੀ, ਜਿਸ ਨੂੰ ਸਭ ਤੋਂ ਪਹਿਲਾਂ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਇੱਕ ਚਿੱਠੀ ਰਾਹੀਂ ਉਜਾਗਰ ਕੀਤਾ ਅਤੇ ਫਿਰ ਸੰਨ ੧੯੧੯ ਵਿੱਚ 'ਪੰਚ ਖ਼ਾਲਸਾ ਦੀਵਾਨ, ਭਸੌੜ' ਨੇ ਹੇਠ ਲਿਖੇ ਇੱਕ ਮਤੇ ਰਾਹੀਂ ਬੁਲੰਦ ਕੀਤਾ। *ਗੁਰੂ ਗ੍ਰੰਥ ਸਾਹਿਬ : ਪਰੰਪਰਾ ਅਤੇ ਇਤਿਹਾਸ* ਨਾਂ ਦੀ ਪੁਸਤਕ ਦੇ ਪੰਨਾ ੫੬ ਮੁਤਾਬਿਕ ਉਪਰੋਕਤ ਮਤੇ ਦੀਆਂ ਹੇਠ ਲਿਖੇ ਵਾਕ ਵਿਚਾਰਨਯੋਗ ਹਨ :

> "ਹਾਇ ਅਫ਼ਸੋਸ ! ਸਾਡੇ ਗੁਰੂ ਗ੍ਰੰਥ ਸਾਹਿਬ ਜੀ ਅਥਵਾ ਗੁਰਬਾਣੀ ਨੂੰ ਜੋ ਚਾਹੇ ਸੋ ਛਾਪਦਾ ਦਿਸਦਾ ਹੈ ਅਤੇ ਉਹਨਾਂ ਦੀ ਗ਼ਲਤ-ਮਲਤ ਛਪਾਈ ਦੀ ਪਰਵਿਰਤੀ ਨੂੰ ਰੋਕਣ ਦਾ ਕੋਈ ਵੀ ਪਰਬੰਧ ਨਹੀਂ ਕੀਤਾ ਜਾਂਦਾ। ਬਾਹਲਾ ਕੀ ਆਖਣਾ ਹੈ ਕਈ **ਕੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਈ ਤੁਕਾਂ ਦੀ ਤੁਕਾਂ ਹੀ ਗ਼ਲਤ ਛਪ ਚੁੱਕੀਆਂ ਹਨ ਅਤੇ ਸਬੂਤ ਵੀ ਹੋ ਚੁੱਕਾ ਹੈ,** ਪ੍ਰੰਤੂ ਦੁਕਾਨਦਾਰੀ ਦੇ ਖਯਾਲ ਨਾਲ ਵਿਕਰੀ ਜਿਉਂ ਦੀ ਤਿਉਂ ਹੀ ਹੋ ਰਹੀ ਹੈ।......ਉਨ੍ਹਾਂ ਦੀ ਰੋਕ ਟੋਕ ਵੱਲ ਸਾਡਾ ਉੱਕਾ ਹੀ ਧਿਆਨ ਨਹੀਂ।"

ਲਾਹੌਰ ਤੋਂ ਪੱਥਰ ਦੇ ਛਾਪੇ ਦੀ ਬੀੜ ਪਿੱਛੇ ਛਪਦਾ ਗ਼ਲਤੀਨਾਮਾ ਵੀ ਪੰਥ ਦੇ ਬੁੱਧੀ-ਜੀਵੀ ਵਰਗ ਦੀਆਂ ਚਿੰਤਾਵਾਂ ਵਧਾ ਰਿਹਾ ਸੀ। ਉਸ ਦੇ ਪ੍ਰਮਾਣ

ਵਜੋਂ ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਗਿਆਨੀ ਭਰਪੂਰ ਸਿੰਘ ਜੀ ਨੂੰ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੀ ਫੋਲਾ-ਫਾਲੀ ਕਰਦਿਆਂ ਲੱਭੇ ਅਜਿਹੇ ਇੱਕ ਗ਼ਲਤੀਨਾਮੇ ਦਾ ਅੱਗੇ ਅੰਕਤ ਕੀਤਾ ਚਿਤ੍ਰ ਵੀ ਵਿਚਾਰਿਆ ਜਾ ਸਕਦਾ ਹੈ।

{ਵੇਖੋ ! ਪੱਥਰ ਦੇ ਛਾਪੇ ਦੀ ਲਾਹੌਰੀ ਬੀੜ ਦਾ ਗ਼ਲਤੀਨਾਮੇ ਦਾ ਨਮੂਨਾ : ਚਿਤ੍ਰ ਨੰ. ੫-੨}

ਅੰਮ੍ਰਿਤਸਰੀ ਦੁਕਾਨਦਾਰਾਂ ਨੇ ਚੀਫ਼ ਖ਼ਾਲਸਾ ਦੀਵਾਨ ਅਤੇ ਕੁਝ ਡੇਰੇਦਾਰਾਂ ਨੂੰ ਆਪਣੇ ਧੜੇ ਨਾਲ ਗੰਢ ਕੇ ਸ਼੍ਰੋਮਣੀ ਕਮੇਟੀ ਵਲੋਂ ਛਾਪੀ ਗਈ ਬੀੜ ਦੀ ਛਪਾਈ ਦਾ ਵਿਰੋਧ ਸ਼ੁਰੂ ਕਰ ਦਿੱਤਾ। ਕਾਰਨ ਸੀ ਕਿ ਉਨ੍ਹਾਂ ਨੂੰ ਵਿਕਰੀ ਦੇ ਘਾਟੇ ਦੀ ਚਿੰਤਾ ਅਤੇ ਛਪਾਈ ਦੀ ਸ਼ੁਧਤਾ ਵਾਲੇ ਢੋਲ ਦਾ ਪੋਲ ਖੁੱਲ੍ਹਣ ਦਾ ਉਹੀ ਡਰ ਸਤਾ ਰਿਹਾ ਸੀ, ਜਿਸ ਦਾ ਇਸ਼ਾਰਤਨ ਜ਼ਿਕਰ ਖ਼ਾਲਸਾ ਦੀਵਾਨ ਭਸੌੜ ਉਪਰੋਕਤ ਮਤੇ ਵਿੱਚ ਪਹਿਲਾਂ ਹੀ ਉਜਾਗਰ ਕਰ ਚੁੱਕਾ ਸੀ। ਇਸ ਸੁਆਰਥੀ ਸੋਚ ਅਧੀਨ ਦੁਕਾਨਦਾਰਾਂ ਨੇ ਸ਼ਰਧਾਲੂ ਸਿੱਖ ਜਗਤ ਨੂੰ ਭੜਕਾਉਣ ਲਈ ਜ਼ੋਰਦਾਰ ਪ੍ਰਾਪੇਗੰਡਾ ਸ਼ੁਰੂ ਕਰ ਦਿੱਤਾ ਕਿ ਕਮੇਟੀ ਨੇ ਗੁਰਬਾਣੀ ਦੇ ਮੰਗਲਾਚਰਣ ਬਦਲ ਦਿੱਤੇ ਹਨ। ਅਸਲ ਵਿੱਚ ਹਕੀਕਤ ਇਹ ਸੀ ਕਿ ਵਪਾਰੀ ਪ੍ਰਕਾਸ਼ਕ ਤਾਂ ਬੀੜਾਂ ਦੇ ਟਾਈਟਲ ਪੇਜ 'ਤੇ ਇਸ ਪ੍ਰਕਾਰ ਦੇ ਦਾਅਵੇ ਛਾਪ ਰਹੇ ਸਨ। **'ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ -ਬਾਰੇ- ਜ਼ਰੂਰੀ ਵਾਕਫ਼ੀਅਤ' ਨਾਂ ਦੇ** ਕਿਤਾਬਚੇ ਵਿੱਚ ਪੰਨਾ ੩੩ ਤੇ ੩੪ ਉੱਤੇ ਪ੍ਰਮਾਣ ਵਜੋਂ ਤਿੰਨ ਮੁਖ ਛਾਪੇਖ਼ਾਨਿਆਂ ਦੇ ਨਮੂਨੇ ਹਾਜ਼ਰ ਹਨ :

(ੳ) ਇਨ੍ਹਾਂ ਦੀ ਸੁਧਾਈ ਸ੍ਰੀ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ੍ਰੀ ਕਰਤਾਰਪੁਰ ਸਾਹਿਬ ਜੀ ਤੇ ਦਮਦਮੇ ਸਾਹਿਬ ਵਾਲੀ ਬੀੜ ਦੇ ਉਤਾਰਿਆਂ ਨਾਲ ਤਨ, ਮਨ ਤੇ ਧਨ ਦੁਆਰਾ ਬੜੀ ਸ਼ਰਧਾ ਤੇ ਪ੍ਰੇਮ ਸਹਿਤ ਕੀਤੀ ਗਈ ਹੈ। ਪੂਰਨ ਨਿਸ਼ਚਾ ਹੈ ਕਿ ਇਹ ਬੀੜ ਲਗ-ਕੰਨੇ ਮਾਤ੍ਰਾਂ ਤਕ ਸ਼ੁਧ ਹੈ।

ਪ੍ਰਕਾਸ਼ਕ :

ਸ਼ੁਧ ਗੁਰਬਾਣੀ ਟਕਸਾਲ ਸ੍ਰੀ ਅੰਮ੍ਰਿਤਸਰ ਜੀ।

(ਅ) ਸ੍ਰੀ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਜਗਤ ਪ੍ਰਸਿੱਧ ਤੇ ਦਮਦਮੇ ਸਾਹਿਬ ਵਾਲੀ ਬੀੜ ਨਾਲ ਗੁਰੂ ਪੰਥ ਦੇ ਸੇਵਾਦਾਰ ਸਚਖੰਡ ਐਸ.ਐਸ. ਚਰਨ ਸਿੰਘ ਜੀ 'ਸ਼ਹੀਦ' ਦੀ ਸੇਵਾ ਤੇ ਸ਼ਰਧਾ ਦੁਆਰਾ ਸੁਧਾਈ ਹੋ ਕੇ ਪੰਜ ਸਾਲ ਦੀ

ਕਠਨ ਮਿਹਨਤ ਨਾਲ ਇਹ ਬੀੜ ਤਿਆਰ ਹੋਈ ਤੇ ਲਗ ਕੰਨੇ ਮਾਤ੍ਰਾ ਤਕ ਸ਼ੁਧ ਹੈ ।

ਪ੍ਰਕਾਸ਼ਕ-
ਸ਼ੁਧ ਗੁਰਬਾਣੀ ਟ੍ਰਸਟ ਸ੍ਰੀ ਅੰਮ੍ਰਿਤਸਰ
ਗੁਰੂ ਖ਼ਾਲਸਾ ਪ੍ਰੈਸ, ਹਾਲ ਬਾਜ਼ਾਰ, ਸ੍ਰੀ ਅੰਮ੍ਰਿਤਸਰ

(ੲ) ਇਹ ਬੀੜ **ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਰਮ ਪਵਿਤ੍ਰ ਬੀੜ ਨਾਲ ਲਗ ਮਾਤ੍ਰ ਤਕ ਸੁਧਾਈ ਕਰਕੇ ਦਮਦਮੇ ਸਾਹਿਬ ਵਾਲੀ ਬੀੜ ਅਨੁਸਾਰ** ਬੜੀ ਮਿਹਨਤ ਨਾਲ ਛਾਪੀ ਗਈ ਹੈ ਤੇ ਸੁਧਾਈ ਖ਼ਾਸ ਮਿਹਨਤ ਨਾਲ ਬੜੇ ਪ੍ਰੇਮ ਸਹਿਤ ਕੀਤੀ ਗਈ ਹੈ ।

ਪ੍ਰਕਾਸ਼ਕ-
ਸਤਿਗੁਰੂ ਜੀ ਦੇ ਚਰਨ ਸੇਵਕ ਗੁਰਬਾਣੀ ਛਾਪਣ ਵਾਲੇ
ਪੁਰਾਤਨ ਸੇਵਾਦਾਰ :
ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਲਾਹੌਰ ।
ਛਪਾਈ ਦੀ ਸੇਵਾ ਮੁਫ਼ੀਦ ਆਮ ਪ੍ਰੈਸ ਲਾਹੌਰ ਵਿੱਚ ਹੋਈ ।

(ਸ) ੴ ਸਤਿਗੁਰਪ੍ਰਸਾਦਿ ॥
**ਆਦਿਸ੍ਰੀਗੁਰੂਗ੍ਰੰਥਸਾਹਿਬਜੀ**
ਟੈਪ ਦੇ ਅੱਖਰਾਂ ਵਿੱਚ
**ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰਪੁਰ ਵਾਲੇ**
**ਦਰਬਾਰ ਸਾਹਿਬ**
ਨਾਲ ਸੁਧਾਯਾ ਗਿਆ ਹੈ ਅਰ ਸਭ ਗੁਰੂ ਗ੍ਰੰਥ ਸਾਹਿਬਾਂ ਨਾਲੋਂ
(ਜੋ ਛਪ ਚੁੱਕੇ ਹਨ) ਸ਼ੁਧ ਹੈ ।
ਰਾਯ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਨੇ
ਆਪਣੇ ਮੁਫ਼ੀਦ ਆਮ ਪ੍ਰੈਸ ਲਾਹੌਰ ਵਿਖੇ ਛਾਪਿਆ ।

ਸ਼੍ਰੋਮਣੀ ਕਮੇਟੀ ਨੇ ਬੜਾ ਮਹੱਤਵਪੂਰਨ ਸੁਆਲ ਖੜਾ ਕੀਤਾ ਕਿ "ਉਪਰੋਕਤ ਲਿਖਤਾਂ ਤੋਂ ਸਪੱਸ਼ਟ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਪਾਵਨ ਬੀੜ ਅਤੇ ਦਮਦਮੇ ਸਾਹਿਬ ਵਾਲੀ ਇਤਿਹਾਸਕ ਬੀੜ ਦਾ ਆਪੋ ਵਿੱਚ ਕੋਈ ਭੇਦ ਨਹੀਂ, ਜੇ ਹੈ ਤਾਂ ਇੱਕ ਸਮੇਂ ਇਹ ਕਿਵੇਂ ਸੰਭਵ ਹੋ ਸਕਿਆ ਕਿ ਦੁਕਾਨਦਾਰਾਂ ਨੇ ਬੀੜਾਂ ਦੋਹਾਂ ਇਤਿਹਾਸਕ ਪ੍ਰਾਚੀਨ ਬੀੜਾਂ ਨਾਲ ਸੋਧ ਕੇ ਛਾਪੀਆਂ ?" {ਜ਼ਰੂਰੀ ਵਾਕਫ਼ੀਅਤ, ਪੰਨਾ ੩੪}

ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੇ ਬਾਜ਼ਾਰ ਦੀਆਂ ਛਪੀਆਂ

ਬੀੜਾਂ ਨਾਲ ਸ੍ਰੀ ਕਰਤਾਰਪੁਰੀ ਬੀੜ ਦਾ ਮੇਲਾਨ ਕਰਨ ਉਪਰੰਤ ਸਹਸਕ੍ਰਿਤੀ ਸਲੋਕਾਂ ਵਿੱਚ ਛੱਡੇ ਗਏ '੧ਓ' ਦੇ ਮੰਗਲ ਸਮੇਤ ੭੩੩ ਅਸ਼ੁਧੀਆਂ ਦੀ ਲਿਸਟ ਛਾਪ ਕੇ ਬੀੜਾਂ ਦੇ ਸਮੂਹ ਪ੍ਰਕਾਸ਼ਕਾਂ ਤੇ ਸਿੱਖ ਜਥੇਬੰਦੀਆਂ ਨੂੰ ਭੇਜੀ। ਸੂਚਿਤ ਕੀਤਾ ਕਿ ਸ੍ਰੀ ਕਰਤਾਰਪੁਰੀ ਪਾਵਨ ਆਦਿ ਬੀੜ ਵਿੱਚ ਪਾਠ ਹੈ "ਗੁਰਮਿਲਿਐਸਭਭੁਖਗਵਾਈ", ਪਰ ਦੁਕਾਨਦਾਰਾਂ ਵੱਲੋਂ ਛਪੀਆਂ ਬੀੜਾਂ ਵਿੱਚ "ਗੁਰ ਮਿਲਿਐ ਭੁਖ ਗਵਾਈ ॥" ਛਾਪ ਦਿੱਤਾ ਗਿਆ ਹੈ। ਭਾਵ, ਇਸ ਤੁਕ ਵਿੱਚੋਂ 'ਸਭ' ਪਦ ਨਹੀਂ ਛਪ ਰਿਹਾ। ਇਸ ਲਈ ਬੇਨਤੀ ਹੈ ਅੱਗੇ ਤੋਂ ਇਹ ਅਸ਼ੁਧੀਆਂ ਦੂਰ ਕਰ ਕੇ ਹੀ ਬੀੜਾਂ ਦੀ ਛਪਾਈ ਕੀਤੀ ਜਾਵੇ ਅਤੇ ਜੋ ਛਪ ਚੁੱਕੀਆਂ ਹਨ ਉਨ੍ਹਾਂ ਵਿੱਚ ਸੋਧਾਂ ਕਰ ਲਈਆਂ ਜਾਣ। ਪ੍ਰਸਿੱਧ ਇਤਿਹਾਸਕਾਰ ਸ੍ਰ. ਕ੍ਰਿਪਾਲ ਸਿੰਘ ਦੀ ਪੁਸਤਕ *ਪੰਥਕ ਮਤੇ* ਵਿੱਚ ਉਪਰੋਕਤ ਭਾਵ ਰੱਖਦਾ ਮਤਾ ਤੇ ਸੋਧਾਂ ਦੀ ਲਿਸਟ ਦਾ ਨਮੂੰਨਾ ਹੇਠ ਲਿਖੇ ਅਨੁਸਾਰ ਦਰਜ ਹੈ :

{ਵੇਖੋ ! ਛਪੀਆਂ ਬੀੜਾਂ ਦੀ ਸੁਧਾਈ ਦਾ ਮਤਾ (ਫ਼ੋਟੋ ਕਾਪੀ) : ਚਿਤ੍ਰ ਨੰ. ੫-੩}

ਪ੍ਰਸਿੱਧ ਖੋਜੀ ਵਿਦਵਾਨ ਤੇ ਇਤਿਹਾਸਕਾਰ ਡਾ. ਗੰਡਾ ਸਿੰਘ ਜੀ ਨੇ ਲਿਖਿਆ ਕਿ "ਜੇ ਮੰਗਲਾਂ ਦੀ ਤਰਤੀਬ ਦਾ ਮਤ-ਭੇਦ ਛੱਡ ਕੇ ਵੇਖਿਆ ਜਾਏ ਤਾਂ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਹੋਈ ਬੀੜ ਦੁਕਾਨਦਾਰਾਂ ਦੀਆਂ ਛਾਪੀਆਂ ਸਾਰੀਆਂ ਬੀੜਾਂ ਨਾਲੋਂ ਸ਼ੁਧ ਹੈ। ਪਲੇਟਾਂ ਬਣ ਕੇ ਛਪੀ ਹੋਈ ਹੋਣ ਕਰਕੇ ਇਸ ਵਿੱਚ ਛਾਪੇ ਦੀਆਂ ਗ਼ਲਤੀਆਂ ਦੀ ਕੋਈ ਗੁੰਜਾਇਸ਼ ਨਹੀਂ ਰਹੀ। ਦੁਕਾਨਦਾਰਾਂ ਵਲੋਂ ਛਪੀਆਂ ਬੀੜਾਂ ਵਿੱਚ ਜਿੱਥੇ ਮੰਗਲਾਂ ਦੀ ਤਰਤੀਬ ਵਿੱਚ ਫ਼ਰਕ ਹੈ, ਉੱਥੇ ਛਾਪੇ ਦੀਆਂ ਗ਼ਲਤੀਆਂ ਅਣਗਿਣਤ ਹਨ।" {ਪੜ੍ਹੋ ! ਅੰਤਕਾ : '*ਪਾਠਾਂਤਰ ਸੁਧਾਈ ਤੇ ਸ਼ੁਧ ਛਪਾਈ ਸ੍ਰੀ ਗੁਰੂ ਗ੍ਰੰਥ ਸਾਹਿਬ*' 'ਚੋਂ ਜ਼ਰੂਰੀ ਵਾਕਫ਼ੀਅਤ-ਪੰ. ੩੫}

ਚੀਫ਼ ਖ਼ਾਲਸਾ ਦੀਵਾਨ ਦੀ ਨਿਕਟਤਾ ਪ੍ਰਾਪਤ ਪ੍ਰਿੰਸੀਪਲ ਡਾ. ਜੋਧ ਸਿੰਘ ਜੀ ਉਪਰੋਕਤ ਪਤ੍ਰਕਾ ਪੜ੍ਹ ਕੇ ਲਿਖਿਆ : "ਮੈਂ ਇਹ ਕਹਿ ਸਕਦਾ ਹਾਂ ਸ਼੍ਰੋਮਣੀ ਕਮੇਟੀ ਦੀ ਛਾਪੀ ਬੀੜ ਬਹੁਤ ਸ਼ੁਧ ਹੈ। ਪਹਿਲੇ ਬੀੜਾਂ ਬਹੁਤ ਛਾਪੇ ਖ਼ਾਨਿਆਂ ਛਾਪੀਆਂ ਹਨ। ਮੈਂ ਸਾਰੀਆਂ ਪਾਠ ਕਰ ਕੇ ਸੋਧੀਆਂ ਨਹੀਂ। ਇਸ ਲਈ ਮੈਂ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਟਾਈਪ ਵਿੱਚ ਛਪੀਆਂ ਬੀੜਾਂ ਵਿੱਚ ਛਪਦਿਆਂ ਛਪਦਿਆਂ ਲਗਾਂ ਮਾਤਰਾਂ ਟੁੱਟ ਜਾਂਦੀਆਂ ਹਨ ਜਾਂ ਡਿੱਗ ਪੈਂਦੀਆਂ ਹਨ ਅਤੇ ਅੱਖਰਾਂ ਦਾ ਵੀ ਇਹ ਹਾਲ ਹੋਂਦਾ ਹੈ। ਇਹ ਦੋਸ਼ ਪਲੇਟਾਂ ਵਿੱਚ ਛਪੀ ਬੀੜ ਵਿੱਚ ਨਹੀਂ ਪੈ ਸਕਦੇ।" (ਸ਼੍ਰੋਮਣੀ ਕਮੇਟੀ ਵਲੋਂ ਬੀੜ ਪਲੇਟਾਂ ਰਾਹੀਂ ਹੀ ਛਾਪੀ ਗਈ ਹੈ) {ਜ਼ਰੂਰੀ ਵਾਕਫ਼ੀਅਤ, ਪੰਨਾ ੩੬}

ਸੰਨ ੧੯੫੨ ਤੋਂ ੧੯੫੯ ਤਕ ਸ਼੍ਰੋਮਣੀ ਕਮੇਟੀ ਨੂੰ ਪੰਥ ਦੀ ਪ੍ਰਤਿਨਿਧ

ਜਮਾਤ ਮੰਨਦਿਆਂ ਪਾਵਨ-ਬੀੜ ਦੀ ਸ਼ੁਧ ਛਪਾਈ ਬਾਰੇ ਪੰਥਕ-ਪੱਧਰ ਦੀ ੧੦ ਮੈਂਬਰੀ ਕਮੇਟੀ ਬਣਾ ਕੇ ਜੋ ਵਿਚਾਰ-ਵਟਾਂਦਰਾ ਹੋਇਆ ਹੈ, ਉਸ ਨੂੰ ਵੀ ਮੈਂ ਸ਼੍ਰੋਮਣੀ ਕਮੇਟੀ ਦੇ ੧੯੪੫ ਤੋਂ ੧੯੫੨ ਤਕ ਦੇ ਖੋਜ ਕਾਰਜ ਨਾਲ ਜੋੜ ਕੇ ਹੀ ਵਿਚਾਰਦਾ ਹਾਂ, ਕਿਉਂਕਿ ਉਹ ਦੋਵੇਂ ਆਪਸ ਵਿੱਚ ਸੰਬੰਧਿਤ ਹਨ। ਇਸ ਦਰਮਿਆਨ ਵੀ ਖੋਜੀ ਸਬ-ਕਮੇਟੀਆਂ ਨੇ ਸ੍ਰੀ ਕਰਤਾਰਪੁਰ ਤੇ ਹਜ਼ੂਰ ਸਾਹਿਬ ਤਕ ਦੀਆਂ ਬੀੜਾਂ ਨੂੰ ਵਾਚਿਆ। ਇਸ ਪ੍ਰਕਾਰ ਦਾ ਸਾਰਾ ਵੇਰਵਾ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, (ਰਾਮਸਰ ਰੋਡ) ਅੰਮ੍ਰਿਤਸਰ ਵਿੱਚ ਸ੍ਰ. ਰਵੇਲ ਸਿੰਘ ਜੀ ਪ੍ਰਿੰਟਰ ਤੇ ਪਬਲਿਸ਼ਰ ਨੇ **'ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ -ਬਾਰੇ- ਜ਼ਰੂਰੀ ਵਾਕਫ਼ੀਅਤ'** ਦੇ ਨਾਂ ਹੇਠ ੮੭ ਪੰਨੇ ਦਾ ਕਿਤਾਬਚਾ ਮਾਰਚ ੧੯੫੯ ਵਿੱਚ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁ:ਪ੍ਰ: ਕਮੇਟੀ, ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਪਾਠਕਾਂ ਦੀ ਸਹੂਲਤ ਲਈ ਇਸ ਕਿਤਾਬਚੇ ਨੂੰ ਪੁਸਤਕ *'ਪਾਠਾਂਤਰ ਸੁਧਾਈ ਤੇ ਸ਼ੁਧ ਛਪਾਈ ਸ੍ਰੀ ਗੁਰੂ ਗ੍ਰੰਥ ਸਾਹਿਬ'* ਦੀ ਅੰਤਿਕਾ ਵਜੋਂ ਸੰਭਾਲ ਦਿੱਤਾ ਗਿਆ ਹੈ।

ਇਸ ਕਿਤਾਬ ਦੇ ਅੰਤ ਵਿੱਚ ਸ਼੍ਰੋਮਣੀ ਕਮੇਟੀ ਦੇ ਤਤਕਾਲੀ ਸਕੱਤਰ ਸ੍ਰ. ਰਵੇਲ ਸਿੰਘ ਜੀ ਦੀ ੨੫-੨-੫੯ ਨੂੰ ਲਿਖੀ ਇੱਕ ਬੜੀ ਨਿਰਾਸ਼ਾਜਨਕ ਪੜ੍ਹਕਾ ਛਾਪੀ ਗਈ ਹੈ, ਜੋ ਕਿ ਉਸ ਮੌਕੇ ਪੰਥਕ ਪੱਧਰ ਦੀ ਬਣੀ ੧੦ ਮੈਂਬਰੀ ਕਮੇਟੀ ਤੋਂ ਉਨ੍ਹਾਂ ਦਾ ਅਸਤੀਫ਼ਾ ਹੈ, ਉਸ ਦੀਆਂ ਹੇਠ ਲਿਖੀਆਂ ਚੰਦ ਲਾਈਨਾਂ ਤੋਂ ਪਾਠਕ-ਜਨ ਉਸ ਵੇਲੇ ਦੀ ਸਥਿਤੀ ਤੋਂ ਭਲੀਭਾਂਤ ਜਾਣੂ ਹੋ ਸਕਣਗੇ। ਆਪ ਜੀ ਲਿਖਦੇ ਹਨ :

> ਸੰਗਤਾਂ ਦੀ ਤੀਬਰ ਇਛਿਆ ਨੂੰ ਮੁਖ ਰੱਖਦਿਆਂ ਸ਼੍ਰੋਮਣੀ ਕਮੇਟੀ ਵਲੋਂ ੧੯੨੫ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਆਪ ਕਰਾਣ ਦੇ ਯਤਨ ਆਰੰਭੇ ਗਏ ਪ੍ਰੰਤੂ ਬਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਦਾ ਹਰ ਪਾਸੇ ਇਤਨਾ ਵੱਡਾ ਰਸੂਖ਼ ਸੀ ਕਿ ਉਨ੍ਹਾਂ ਨੇ ਪੂਰੇ ੨੪ ਸਾਲ ਸ਼੍ਰੋਮਣੀ ਕਮੇਟੀ ਨੂੰ ਇਹ ਕੰਮ ਅਰੰਭ ਨਾ ਕਰਨ ਦਿੱਤਾ। ਜਦ ਵੀ ਕੋਈ ਫ਼ੈਸਲਾ ਹੋਇਆ ਉਨ੍ਹਾਂ ਨੇ ਕੋਈ ਨ ਕੋਈ ਵਿਘਨ ਪਾ ਕੇ ਇਸ ਨੂੰ ਸਿਰੇ ਨ ਚੜ੍ਹਨ ਦਿੱਤਾ। ਜਥੇਦਾਰ ਊਦਮ ਸਿੰਘ ਨੇ ਆਪਣੀ ਪ੍ਰਧਾਨਗੀ ਸਮੇਂ ਹਿੰਮਤ ਕਰਕੇ ਇਹ ਕੰਮ ਸ਼੍ਰੋਮਣੀ ਕਮੇਟੀ ਵੱਲੋਂ ਆਰੰਭ ਕਰਵਾਇਆ - ਸ਼੍ਰੋਮਣੀ ਅਕਾਲੀ ਦਲ ਦਾ ਜਥੇਦਾਰ ਜੀ ਨਾਲ ਮਤਭੇਦ ਸੀ - ਬਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਨੇ ਯਤਨ ਕੀਤਾ ਕਿ ਸ਼੍ਰੋਮਣੀ ਅਕਾਲੀ ਦਲ ਇਸ ਕੰਮ ਲਈ ਵੀ ਜਥੇਦਾਰ ਊਦਮ ਸਿੰਘ ਜੀ ਦੇ ਵਿਰੁੱਧ ਵਰਤਿਆ ਜਾਵੇ ਪਰ ਅਕਾਲੀ ਦਲ ਵਲੋਂ ਇਸ ਝਾਂਸੇ ਵਿੱਚ ਆਉਣ ਤੋਂ ਇਨਕਾਰ ਕੀਤਾ ਗਿਆ।

> ... ਬਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਉਸ ਸਮੇਂ ਮੇਰਾ ਈਮਾਨ ਖ਼ਰੀਦਣ ਦਾ ਵੀ ਯਤਨ ਹੋਇਆ... । ਸ਼੍ਰੋਮਣੀ ਕਮੇਟੀ ਦੀ ਵਿਰੋਧਤਾ ਕਰਨ ਲਈ ਉਕਸਾਇਆ ਗਿਆ ।... ਗੁਰੂ ਮਹਾਰਾਜ ਦੀ ਮੇਰੇ ਤੇ ਕਿਰਪਾ ਰਹੀ ਤੇ ਮੈਂ ਦੁਕਾਨਦਾਰਾਂ ਪਾਸੋਂ ਪੈਸੇ ਲੈ ਕੇ ਈਮਾਨ ਵੇਚਣ ਦੇ ਸੌਦੇ ਵਿੱਚ ਨਾ ਫਸਿਆ । ਹੁਣ ਇੱਕ ਪਾਸੇ ਦਸਾਂ ਦੀ ਕਮੇਟੀ ਵਿੱਚ ਗੱਲਬਾਤ ਜਾਰੀ ਹੈ, ਦੂਜੇ ਪਾਸੇ ਸੰਤ ਤੇਜਾ ਸਿੰਘ ਜੀ ਕਾਨਵੈਨਸਿੰਗ ਕਰਦੇ ਰਹੇ ਹਨ ਅਤੇ ਇਲਾਕੇਬੰਦੀ ਆਦਿ ਦੇ ਝਗੜੇ ਖੜੇ ਕਰਕੇ ਸਾਡੇ ਪਾਸੋਂ ਉਹ ਦਬਾ ਨਾਲ ਕੰਮ ਕਰਾਣਾ ਚਾਹੁੰਦੇ ਹਨ ਜਿਹੜਾ ਕਿ ਬਜ਼ਾਰ ਮਾਈ ਸੇਵਾਂ ਦੇ ਦੁਕਾਨਦਾਰ ਲਾਲਚ ਦੇ ਕੇ ਸਾਡੇ ਪਾਸੋਂ ਨਹੀਂ ਸਨ ਕਰਵਾ ਸਕੇ । {ਪੰਨਾ ੮੭}

ਪ੍ਰਿੰਸੀਪਲ ਹਰਿਭਜਨ ਸਿੰਘ ਚੰਡੀਗੜ੍ਹ (ਭਾਈ ਸਾਹਿਬ), ਜੋ ਉਸ ਮੌਕੇ ਸ੍ਰ. ਰਵੇਲ ਸਿੰਘ ਦੇ ਨਾਲ ਕਮੇਟੀ ਦੇ ਸਹਾਇਕ ਸਕੱਤਰ ਵੀ ਸਨ ਅਤੇ ਜਥੇਦਾਰ ਊਦਮ ਸਿੰਘ ਦੇ ਪੀ.ਏ. ਵੀ; ਉਨ੍ਹਾਂ ਨੇ *'ਗੁਰਬਾਣੀ ਸੰਪਾਦਨ ਨਿਰਣੈ'* ਨਾਂ ਦੀ ਆਪਣੀ ਪ੍ਰਸਿੱਧ ਪੁਸਤਕ ਵਿੱਚ ਉਪਰੋਕਤ ਸੱਚ ਦੀ ਗਵਾਹੀ ਭਰਦਿਆਂ ਇੱਕ ਵਿਸ਼ੇਸ਼ ਨੋਟ ਇੰਝ ਲਿਖਿਆ ਹੈ :

> ਇਸ ਉਪਰੰਤ, (ਭਾਵ, ਉਪਰੋਕਤ ਚਿੱਠੀ ਪਿੱਛੋਂ) ਨ ਕੋਈ ਇਕੱਤ੍ਰਤਾ ਹੋਈ, ਤੇ ਨਾ ਹੀ ਕੋਈ ਦੁਰਭਾਗ ਵੱਸ ਕੋਈ ਸਹਿਮਤੀ ਅਤੇ ਪਾਵਨ ਬੀੜ ਨੂੰ ਗੁਰੂ ਆਸ਼ੇ ਅਨੁਸਾਰ ਸ਼ੁਧ ਛਾਪਣ ਦਾ ਉੱਚਤਮ ਸੰਕਲਪ ਤੇ ਪੁਰਸ਼ਾਰਥ ਮੁੱਦਤਾਂ ਤਕ ਖੱਟੇ ਪੈ ਗਿਆ । ਸੰਨ ੧੯੬੪ ਵਿੱਚ ਚੀਫ਼ ਖ਼ਾਲਸਾ ਦੀਵਾਨ ਅਤੇ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰ, ਇੱਕ ਉੱਘੇ ਸੰਤ ਮਹਾਰਾਜ (ਗਿਆਨੀ ਗੁਰਬਚਨ ਸਿੰਘ ਭਿੰਡਰਾਂਵਾਲੇ) ਦੇ ਰਸੂਖ਼ ਰਾਹੀਂ, ਸੰਤ ਫਤਹਿ ਸਿੰਘ ਜੀ ਪ੍ਰਧਾਨ ਸ਼੍ਰੋ: ਅਕਾਲੀ ਦਲ ਅਤੇ ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋ: ਕਮੇਟੀ ਪਾਸੋਂ ਉਹੀ ਫ਼ੈਸਲਾ ਕਰਾਉਣ ਵਿੱਚ ਸਫਲ ਹੋ ਗਏ, ਜਿਸ ਵਿਰੁੱਧ ਸ਼੍ਰੋ: ਕਮੇਟੀ ਖ਼ੁਦ, ਪਿਛਲੇ ੧੨ ਸਾਲਾਂ (ਸੰਨ ੧੯੫੨) ਤੋਂ ਇੱਕ ਨਿਆਇ-ਸ਼ੀਲ ਤੇ ਹੱਕੀ ਸੰਘਰਸ਼ ਕਰਦੀ ਆਈ ਸੀ । ਸ਼੍ਰੋ: ਕਮੇਟੀ ਨੇ ਮਿਤੀ ੪-੪-੧੯੬੪ ਨੂੰ, ਮਤਾ ਤਾਂ ਇਹ ਪਾਸ ਕੀਤਾ ਕਿ ਮੰਗਲਾਂ ਦੀ ਛਪਾਈ ਹੂ-ਬਹੂ, ਸ੍ਰੀ ਕਰਤਾਰਪੁਰੀ ਆਦਿ ਬੀੜ ਅਨੁਸਾਰ ਹੋਵੇ; ਪ੍ਰੰਤੂ, ਛਪਾਈ ਕੀਤੀ ਗਈ ਦੁਕਾਨਦਾਰਾਂ ਵੱਲੋਂ ਛਾਪੀਆਂ ਜਾ ਰਹੀਆਂ ਬੀੜਾਂ ਦੇ ਅਨੁਕੂਲ ।
>
> ਇੱਥੋਂ ਤਕ ਕਿ ਵਿਪੱਖੀਆਂ ਨੇ ਵਿਰੋਧਤਾ ਦੇ ਜੋਸ਼ ਵਿੱਚ "੧ੴ" ਦਾ ਉਹ ਮੂਲ-ਮੰਤ੍ਰ ਵੀ, ਨਵੀਂ ਛਾਪੀ ਬੀੜ ਵਿੱਚੋਂ ਕੱਢ ਦਿੱਤਾ ਹੈ, ਜੋ ਸ੍ਰੀ ਕਰਤਾਰਪੁਰੀ ਆਦਿ ਬੀੜ ਵਿੱਚ "ਸਲੋਕ ਸਹਸਕ੍ਰਿਤੀ" ਦੇ ਪਹਿਲੇ ਸਲੋਕ- "ਪੜਿ ਪੁਸਤਕ ਸੰਧਿਆ ਬਾਦੰ... ॥" ਦੇ ਬਾਅਦ, ਪੰਨੇ ਦੇ ਵਿਚਕਾਰ ਸੁਸ਼ੋਭਿਤ ਹੈ । ਇਸ ਹਕੀਕਤ ਦੀ ਤਸਦੀਕ ਪ੍ਰਿੰ: ਜੋਧ ਸਿੰਘ

ਜੀ ਵੱਲੋਂ ਛਾਪੀ ਪੁਸਤਕ : *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ* ਦੇ ਪੰਨਾ ੧੧੮ ਤੋਂ ਵੀ ਕੀਤੀ ਜਾ ਸਕਦੀ ਹੈ। ਸ਼੍ਰੋ: ਕਮੇਟੀ ਦੇ ਇਸ ਅੰਤਮ ਫ਼ੈਸਲੇ ਨੇ, ਨਾ ਕੇਵਲ ਕਮੇਟੀ ਦੀ ਸ਼ਾਖ਼ ਨੂੰ ਹੀ ਮਿੱਟੀ ਵਿੱਚ ਮਿਲਾ ਦਿੱਤਾ; ਸਗੋਂ ਉਨ੍ਹਾਂ ਪ੍ਰਸਿੱਧ ਵਿਦਵਾਨਾਂ ਦੀ ਪੁਜੀਸ਼ਨ ਨੂੰ ਵੀ ਹੌਲਾ ਤੇ ਹਾਸੋ-ਹੀਣਾ ਕੀਤਾ, ਜੋ ਪੂਰੀ ਇਮਾਨਦਾਰੀ ਨਾਲ ਇਸ ਦੇ ਹੱਕ ਵਿੱਚ ਰਾਇ ਦਿੰਦੇ ਰਹੇ ਸਨ"। {ਪੰਨਾ ੧੯੮}

ਸਿੰਘ ਸਭਾ ਲਹਿਰ ਦੇ ੧੦੦ ਸਾਲ ਪੂਰੇ ਹੋਣ 'ਤੇ ਸੰਨ ੧੯੭੩ ਵਿੱਚ ਸ਼੍ਰੋਮਣੀ ਕਮੇਟੀ ਵੱਲੋਂ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ' ਦੀ ਸਥਾਪਨਾ ਹੋਈ। ਲੋਕ ਸਭਾ ਦੇ ਸਾਬਕਾ ਸਪੀਕਰ ਅਤੇ ਰਾਜਸਥਾਨ ਦੇ ਸਾਬਕਾ ਗਵਰਨਰ ਸ੍ਰ. ਹੁਕਮ ਸਿੰਘ ਨੂੰ ਪ੍ਰਧਾਨ ਅਤੇ ਗਿ. ਗੁਰਦਿੱਤ ਸਿੰਘ ਜੀ ਵਰਗੇ ਇੱਕ ਖੋਜੀ ਤੇ ਸਿਰੜੀ ਗੁਰਸਿੱਖ ਵਿਦਵਾਨ ਨੂੰ ਉਸ ਕਮੇਟੀ ਦਾ ਜਨਰਲ ਸਕੱਤਰ ਥਾਪਿਆ। ਸੰਨ ੧੯੭੪ ਵਿੱਚ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ 'ਸ੍ਰੀ ਗੁਰੂ ਗ੍ਰੰਥ ਵਿਚਾਰ ਸੰਮੇਲਨ' ਨਾਂ ਦਾ ਬਹੁਤ ਮਹੱਤਵਪੂਰਨ ਸਮਾਗਮ ਹੋਇਆ। ਪੰਥਕ ਖੇਤਰ ਦੇ ਚੋਣਵੇਂ ਗੁਰਸਿੱਖ ਵਿਦਵਾਨਾਂ ਨੇ ਗੁਰਬਾਣੀ ਨਾਲ ਸੰਬੰਧਿਤ ਵੱਖ ਵੱਖ ਵਿਸ਼ਿਆਂ 'ਤੇ ਖੋਜ-ਪੱਤਰ ਪੜ੍ਹੇ। ਅਖ਼ੀਰਲੇ ਦਿਨ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ-ਭੇਦਾਂ' ਸਬੰਧੀ ਵੱਖ ਵੱਖ ਪਹਿਲੂਆਂ ਤੋਂ ਵੇਰਵੇ ਸਹਿਤ ਵੀਚਾਰ ਸਾਂਝੇ ਕੀਤੇ। ਇਸ ਖੋਜ-ਪੱਤਰ ਦੇ ਸਿੱਟੇ ਵਜੋਂ ਅਤੇ ਹਾਜ਼ਰ ਵਿਦਵਾਨਾਂ ਦੇ ਪ੍ਰਭਾਵ ਹੇਠ ਉਸੇ ਵਰ੍ਹੇ ਹੀ ਜਥੇਦਾਰ ਟੌਹੜਾ ਜੀ ਨੇ ਸਿੰਘ ਸਾਹਿਬਾਨ ਨਾਲ ਵਿਚਾਰ ਉਪਰੰਤ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਦੇ ਇੰਚਾਰਜ ਸ੍ਰ. ਰਣਧੀਰ ਸਿੰਘ ਅਗਵਾਈ ਹੇਠ ਤਿੰਨ ਮੈਂਬਰੀ ਖੋਜ ਸਬ-ਕਮੇਟੀ ਬਣਾਈ। ਗਿ. ਕੁੰਦਨ ਸਿੰਘ ਤੇ ਭਾਈ ਗਿਆਨ ਸਿੰਘ 'ਨਿਹੰਗ' ਨਾਂ ਦੇ ਦੋ ਅਜਿਹੇ ਸੱਜਣ ਉਸ ਦੇ ਮੈਂਬਰ ਸਥਾਪਿਤ ਕੀਤੇ, ਜਿਹੜੇ ਉੱਥੇ ਸੰਨ ੧੯੬੭ ਤੋਂ ਹੀ ਆਪਣੇ ਸ਼ੌਕ ਅਧੀਨ ਬੀੜਾਂ ਦੀ ਸੇਵਾ-ਸੰਭਾਲ ਤੇ ਖੋਜ ਵਿੱਚ ਜੁਟੇ ਹੋਏ ਸਨ। ਗਿ. ਵੇਦਾਂਤੀ ਜੀ, ਭਾਵੇਂ ਇਸ ਸਬ-ਕਮੇਟੀ ਦੇ ਮੈਂਬਰ ਨਹੀਂ ਸਨ, ਪਰ ਉਹ ਵੀ ਆਪਣੇ ਖੋਜੀ ਸੁਭਾਅ ਤੇ ਨਿਸ਼ਕਾਮ ਸੇਵਾ ਅਧੀਨ ਸ੍ਰ. ਰਣਧੀਰ ਸਿੰਘ ਦੀ ਸਬ-ਕਮੇਟੀ ਦੇ ਸਹਾਇਕ ਬਣੇ ਰਹੇ।

ਜਨਵਰੀ ਸੰਨ ੧੯੭੭ ਵਿੱਚ ਇਸ ਸਬ-ਕਮੇਟੀ ਦੇ ਖੋਜ-ਕਾਰਜ ਦੀ ਅੰਤ੍ਰਿਮ-ਰਿਪੋਰਟ ਨੂੰ ਸ਼੍ਰੋਮਣੀ ਕਮੇਟੀ ਨੇ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ-ਸੈਂਚੀਆਂ ਅਤੇ ਪੁਰਾਤਨ ਹੱਥ-ਲਿਖਤ ਪਾਵਨ ਬੀੜਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ'** ਨਾਂ ਹੇਠ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਦੀ ਸੂਝ ਰੱਖਣ ਵਾਲੇ ਉੱਘੇ ਗੁਰਸਿੱਖ ਵਿਦਵਾਨਾਂ ਦੀ ਸਲਾਹ ਲੈਣ ਲਈ ੫੦੦ ਦੀ ਗਿਣਤੀ

ਵਿੱਚ ਛਾਪਿਆ। ਇਹ ਕਿਤਾਬ ਕਿਉਂ ਤੇ ਕਿਵੇਂ ਤਿਆਰ ਹੋਈ, ਇਹ ਸਾਰੀ ਗਾਥਾ 'ਸਿੰਘ ਬ੍ਰਦਰਜ਼ ਸ੍ਰੀ ਅੰਮ੍ਰਿਤਸਰ' ਵੱਲੋਂ ਛਪੀ ਪੁਸਤਕ *'ਸਰਬੋਤਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'* ਵਿੱਚੋਂ ਵਿਸਥਾਰ ਪੂਰਵਕ ਪੜ੍ਹੀ ਜਾ ਸਕਦੀ ਹੈ। ਇਸ ਲਈ ਪਾਠ-ਭੇਦ ਸੂਚੀ ਦੇ ਪਿਛੋਕੜ ਬਾਰੇ ਸਾਰੇ ਪੱਖ ਨੂੰ ਇੱਥੇ ਦੁਹਰਾਉਣਾ ਯੋਗ ਨਹੀਂ। ਸ਼੍ਰੋਮਣੀ ਕਮੇਟੀ ਦੀ ਉਪਰੋਕਤ ਪੁਸਤਕ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ-ਸੈਂਚੀਆਂ ਅਤੇ ਪੁਰਾਤਨ ਹੱਥ-ਲਿਖਤ ਬੀੜਾਂ ਦਰਮਿਆਨ ੫੦੦੦ ਦੇ ਲਗਭਗ ਪਾਠ-ਭੇਦਾਂ ਦਾ ਵਰਣਨ ਹੈ। ਖੋਜ ਕਾਰਜ ਦੇ ਇਸ ਭਾਗ ਵਿੱਚ *ਪਾਠ-ਭੇਦਾਂ ਦੀ ਸੂਚੀ* ਦੇ ਸੰਪਾਦਕ ਵਿਦਵਾਨਾਂ ਦੇ ਕੇਵਲ ਉਹ ਮਹੱਤਵ-ਪੂਰਨ ਕੁਝ ਸੁਝਾਅ ਹੀ ਪਾਠਕਾਂ ਨਾਲ ਸਾਂਝੇ ਕੀਤੇ ਜਾ ਰਹੇ ਹਨ, ਜਿਨ੍ਹਾਂ ਨੂੰ ਜਥੇਦਾਰ ਵੇਦਾਂਤੀ ਜੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਪਰਵਾਨ ਕੀਤਾ ਸੀ। ਇਨ੍ਹਾਂ ਦੀ ਸੇਧ ਵਿੱਚ ਹੀ ਜਥੇਦਾਰ ਵੇਦਾਂਤੀ ਜੀ ਨੇ ਪਾਵਨ-ਬੀੜ ਦੀ ਪਾਠਾਂਤਰ-ਸੁਧਾਈ ਦਾ ਸਾਰਾ ਖੋਜ-ਕਾਰਜ ਕੀਤਾ ਸੀ।

'ਪਾਠ-ਭੇਦ ਸੂਚੀ' ਦੇ ਸੁਘੜ ਸੰਪਾਦਕਾਂ ਦਾ **ਸਭ ਤੋਂ ਪਹਿਲਾ ਤੇ ਮਹੱਤਵ-ਪੂਰਨ ਸੁਝਾਅ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਬਾਰੇ**, ਕਿਉਂਕਿ ਛਾਪੇ ਦੀ ਪ੍ਰਚਲਿਤ ਬੀੜ ਵਿੱਚ ੩੧ ਰਾਗਾਂ ਦੇ ਆਰੰਭ ਵਿੱਚ ਪੰਜ ਥਾਈਂ ਸੰਪੂਰਨ ਮੰਗਲ ਦੀ ਥਾਂ "ੴ ਸਤਿਗੁਰਪ੍ਰਸਾਦਿ ॥" ਤਕ ਦਾ ਸੰਖੇਪ ਮੰਗਲ ਹੈ। ਹੱਥ-ਲਿਖਤ ਬੀੜਾਂ ਦੇ ਦਰਸ਼ਨ ਕਰੀਏ ਤਾਂ ਕੋਈ ਭੁਲੇਖਾ ਨਹੀਂ ਰਹਿੰਦਾ ਕਿ ਲਿਖਾਰੀ ਸੱਜਣ ਇਸ ਪੱਖੋਂ ਕਿਵੇਂ ਮਨਮਰਜ਼ੀਆਂ ਕਰਦੇ ਰਹੇ। ਜਿਵੇਂ ਸ੍ਰੀ ਕਰਤਾਰਪੁਰੀ ਬੀੜ ਵਿਖੇ ਸਿਰੀਰਾਗੁ ਦੀ ਅਰੰਭਤਾ ਮੌਕੇ ਲਿਖਾਰੀ ਨੇ ਬੇਧਿਆਨੀ ਕਾਰਨ ਪੱਤਰੇ ਦੇ ਖੱਬੇ ਪਾਸੇ ਸ਼ਬਦ ਦਾ ਸਿਰਲੇਖ ਤੇ ਸ਼ਬਦ ਪਹਿਲਾਂ ਲਿਖ ਲਿਆ ਤੇ ਫਿਰ ਉਸ ਨੂੰ ਖ਼ਿਆਲ ਆਇਆ ਕਿ ਰਾਗੁ ਦੇ ਆਰੰਭ ਵਿੱਚ ਮੰਗਲ ਪਹਿਲਾਂ ਲਿਖਣਾ ਹੈ। ਉਸ ਨੇ ਇੱਕ ਪਾਲ਼ ਉਪਰ ਕਰ ਕੇ ਸੰਪੂਰਨ ਮੰਗਲ ਲਿਖਣਾ ਚਾਹਿਆ, ਪਰ ਜਦੋਂ ਵੇਖਿਆ ਕਿ ਥਾਂ ਘੱਟ ਹੈ ਤਾਂ ਉਸ ਨੇ ਪਹਿਲੀ ਲਿਖਤ ਨੂੰ ਹੜਤਾਲ ਕੇ ਸੰਖੇਪ ਮੰਗਲ ਲਿਖ ਕੇ ਹੀ ਸਾਰ ਲਿਆ।

{ਵੇਖੋ ! ਸ੍ਰੀ ਕਰਤਾਰਪੁਰੀ ਬੀੜ ਵਿਖੇ ਸ੍ਰੀ ਰਾਗ ਦੇ ਮੰਗਲ ਦੀ ਕਟ-ਵੱਢ : ਚਿਤ੍ਰ ਨੰ. ੫-੪}

ਇਸ ਬੀੜ ਦੀਆਂ ਨਕਲਾਂ ਕਰਨ ਵਾਲਿਆਂ ਨੇ ਇਹ ਨਿਯਮ ਹੀ ਬਣਾ ਲਿਆ ਕਿ ਸਿਰੀਰਾਗੁ ਦਾ ਆਰੰਭਕ ਮੰਗਲ ਸੰਖੇਪ ਹੈ। ਇਹ ਭੁੱਲ ਛਾਪੇ ਦੀਆਂ ਬੀੜਾਂ ਵਿੱਚ ਹੁਣ ਤਕ ਨਿਰੰਤਰ ਚੱਲ ਰਹੀ ਹੈ। ਇਸ ਲਈ ਪਾਠ-ਭੇਦ ਸੂਚੀ ਦੇ ਖੋਜੀ ਸੱਜਣਾਂ ਨੇ ਇੱਥੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਾਲੀ ਬੀੜ ਨੰ. ੫ (ਜੋ

ਵਿਆਕਰਣਿਕ ਦ੍ਰਿਸ਼ਟੀ ਤੋਂ ਸਭ ਨਾਲੋਂ ਸ਼ੁਧ ਮੰਨੀ ਜਾਂਦੀ ਸੀ) ਦੇ ਹਵਾਲੇ ਸਮੇਤ ੯ ਬੀੜਾਂ ਦਾ ਵੇਰਵਾ ਦੇ ਕੇ ਸਪੱਸ਼ਟ ਲਿਖਿਆ ਹੈ :

> *ਨੋਟ :* ਪੁਰਾਤਨ ਲਿਖਤੀ 'ਗੁਰੂ ਗ੍ਰੰਥ ਸਾਹਿਬ' ਦੇ ਅਨੇਕਾਂ ਸੰਚਿਆਂ ਵਿੱਚ ਸਾਰੇ ਇਕੱਤੀਹ ਰਾਗਾਂ ਦੇ ਆਰੰਭ ਵਿੱਚ 'ਮੰਗਲ' ਵਜੋਂ 'ਪੂਰਨ ਮੂਲਮੰਤ੍ਰ' ਲਿਖੇ ਹੋਏ ਹਨ। ਅਤੇ ਅੰਦਰਲੇ ਛੋਟੇ ਸਿਰਲੇਖਾਂ ਨਾਲ ਸੰਖੇਪ (੧ੴ ਸਤਿ... ਗੁਰ ਪ੍ਰਸਾਦਿ ॥) 'ਮੂਲਮੰਤ੍ਰ' "ਕਟਹ ਕੁੰਟਲ ਨਜਾਯ" ਅਨੁਸਾਰ ਲਿਖਣ ਦਾ ਰਿਵਾਜ ਸੀ। {ਪੰਨਾ ੧੬}

**ਦੂਜਾ ਹੈ ਇਕਸਾਰਤਾ ਦੀ ਦ੍ਰਿਸ਼ਟੀ ਤੋਂ ਵਾਰਾਂ ਦੇ ਮੰਗਲਾਂ ਤੇ ਸਿਰਲੇਖਾਂ ਸਬੰਧੀ।** ਜਿਵੇਂ ਛਾਪੇ ਦੀ ਪਾਵਨ ਬੀੜ ਦੇ ਪੰਨਾ ੧੩੭ ਉੱਤੇ ਰਾਗੁ ਮਾਝ ਦੀ ਵਾਰ ਦਾ ਸਿਰਲੇਖ ਹੈ :

> ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥ ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਸਲੋਕੁ ਮਃ ੧ ॥ ਗੁਰ ਦਾਤਾ...

ਪਰ, *ਪਾਠ-ਭੇਦਾਂ ਦੀ ਸੂਚੀ* ਮੁਤਾਬਿਕ ਬੀੜ ਨੰ. ੧, ੫ ਅਤੇ ੪/੩ ਵਿੱਚ "੧ੴ ਸਤਿਗੁਰਪ੍ਰਸਾਦਿ ॥" ਸੰਖੇਪ ਮੰਗਲ ਆਦਿ ਵਿੱਚ ਸੱਜੇ ਹੈ ਅਤੇ ਉਸ ਉਪਰੰਤ ਖੱਬੇ ਪਾਸੇ ਵਾਰ ਦੇ ਰਾਗੁ ਤੇ ਕਰਤਾ ਦੀ ਜਾਣਕਾਰੀ ਦੇਂਦਾ ਸਿਰਲੇਖ ਇੰਞ ਹੈ :

> ਵਾਰ ਮਾਝ ਕੀ ਸਲੋਕਾ ਨਾਲਿ ਮਃ ੧ ॥

ਬੀੜ ਨੰ. ੩੭/੬੨੯੧ ਅਤੇ ੪੭ ਵਿੱਚ ਸੱਜੇ ਪਾਸੇ ਸੰਖੇਪ ਮੰਗਲ ਲਿਖ ਕੇ ਵਾਰ ਦੇ ਰਾਗੁ ਤੇ ਕਰਤੇ ਦੀ ਜਾਣਕਾਰੀ ਦਾ ਸਿਰਲੇਖ ਇਉਂ ਹੈ :

> ਰਾਗੁ ਮਾਝ ਵਾਰ ਸਲੋਕਾ ਨਾਲ ਮਃ ੧ ॥

ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਮੌਖਿਕ ਨਿਰਣੈ ਮੁਤਾਬਿਕ ਵੇਦਾਂਤੀ ਜੀ ਪੰਥਕ ਫ਼ੈਸਲੇ ਦੀ ਉਡੀਕ ਵਿੱਚ ਮੰਗਲ ਤੇ ਸਿਰਲੇਖ ਇਉਂ ਲਿਖਿਆ :

> ੧ੴ ਸਤਿਗੁਰਪ੍ਰਸਾਦਿ ॥
> ਵਾਰ ਮਾਝ ਕੀ ਸਲੋਕਾ ਨਾਲਿ ਮਹਲਾ ੧ ॥ ਮਲਕ ਮੁਰੀਦ...

ਰਾਗੁ ਆਸਾ ਦੀ ਵਾਰ ਦੇ ਸਿਰਲੇਖ ਪ੍ਰਤੀ ਸਭ ਤੋਂ ਮਹੱਤਵਪੂਰਨ ਤੇ ਸ਼ੁਧ ਮੰਨੀਆਂ ਜਾਂਦੀਆਂ ਬੀੜ ਨੰ. ੧ ਤੇ ੫ ਸਮੇਤ ੮ ਹੱਥ-ਲਿਖਤ ਬੀੜਾਂ ਦੇ ਹਵਾਲੇ ਨਾਲ *ਪਾਠ-ਭੇਦਾਂ ਦੀ ਸੂਚੀ* ਵਿਖੇ ਸਪੱਸ਼ਟ ਨੋਟ ਇਉਂ ਲਿਖਿਆ ਹੈ :

*ਨੋਟ :* "ਤਕਰੀਬਨ ਸਾਰੇ ਪੁਰਾਤਨ ਲਿਖਤੀ ਗ੍ਰੰਥਾਂ ਵਿੱਚ ਪਿੱਛੇ ਆ ਰਹੀ ਰੀਤਿ ਅਨੁਸਾਰ ਸੰਖੇਪ ਮੰਗਲ ਅਤੇ ਸਿਰਲੇਖ ਭੀ ਸਿੱਧੇ ਤੇ ਸੰਖੇਪ ਹਨ । ਸੋ, ਲਾਲ ਲੀਕਾਂ ਵਾਲੇ 'ਮੰਗਲ' ਤੇ 'ਸਿਰਲੇਖ' ਰੱਖਣੇ ਹੀ ਉੱਚਿਤ ਹਨ ।"

ਭਾਵ, ਛਾਪੇ ਦੀ ਪਾਵਨ ਬੀੜ ਅੰਦਰਲੇ 'ਸਿਰੀਰਾਗੁ, ਮਾਝ ਤੇ ਗਉੜੀ ਰਾਗਾਂ ਦੀਆਂ ਵਾਰਾਂ ਵਾਂਗ ਇਸ ਵਾਰ ਦੇ "ੴ ਸਤਿਨਾਮੁ...ਗੁਰਪ੍ਰਸਾਦਿ ॥" ਵਿਸ਼ੇਸ਼ ਸੰਪੂਰਨ ਮੰਗਲ ਦੀ ਥਾਂ "ੴ ਸਤਿਗੁਰਪ੍ਰਸਾਦਿ ॥" ਸੰਖੇਪ ਮੰਗਲ ਚਾਹੀਦਾ ਹੈ ਅਤੇ "ਸਲੋਕ ਭੀ ਮਹਲੇ ਪਹਿਲੇ ਕੇ ਲਿਖੇ" ਦੇ ਵਿਸ਼ੇਸ਼ ਸਿਰਲੇਖ ਦੀ ਥਾਂ ਬਾਕੀ ਵਾਰਾਂ ਵਾਂਗ ਹੀ ਕੇਵਲ "ਸਲੋਕਾਂ ਨਾਲਿ" ਦੀ ਸੰਖੇਪ ਸੂਚਨਾ ਹੀ ਦਰਜ ਹੋਣੀ ਚਾਹੀਦੀ ਹੈ । ਕਾਰਨ ਹੈ ਕਿ ਬਾਕੀ ਰਾਗਾਂ ਦੀਆਂ ਵਾਰਾਂ ਵਿਚਲੇ ਵੱਖ ਵੱਖ ਬਾਣੀਕਾਰਾਂ ਦੇ ਰਲਵੇਂ-ਮਿਲਵੇਂ ਸਲੋਕਾਂ ਵਾਂਗ ਆਸਾ ਦੀ ਵਾਰ ਵਿੱਚ ਵੀ ਮਹਲਾ ੨ ਦੇ ਸਲੋਕ ਵੀ ਅੰਕਤ ਹਨ । ਇਸ ਲਈ "ਸਲੋਕ ਭੀ ਮਹਲੇ ਪਹਿਲੇ ਕੇ ਲਿਖੇ" ਦੀ ਵਿਸ਼ੇਸ਼ ਸੂਚਨਾ ਉੱਚਿਤ ਨਹੀਂ, ਕਿਉਂਕਿ ਇਸ ਦਾ ਅਰਥ ਹੈ : ਇਸ ਵਾਰ ਵਿੱਚ ਸਲੋਕ ਕੇਵਲ ਮਹਲੇ ਪਹਿਲੇ ਦੇ ਹੀ ਹਨ, ਜਦੋਂ ਕਿ ਇਹ ਸੱਚ ਨਹੀਂ ।

*ਪਾਠ-ਭੇਦਾਂ ਦੀ ਸੂਚੀ* ਦੇ ਖੋਜੀ ਸੰਪਾਦਕਾਂ ਨੇ ਜਿਹੜੇ ਮੰਗਲ ਤੇ ਸਿਰਲੇਖਾਂ ਹੇਠ ਲਾਲ ਲੀਕ ਲਗਾਈ ਸੀ, ਉਨ੍ਹਾਂ ਵਿੱਚੋਂ ਉਦਾਹਰਣ ਵਜੋਂ ਅੱਗੇ ਸਿਰਲੇਖ ਵਾਚੋ ! ਜੋ ਕਿ ਬੀੜ ਨੰ. ੧ ਤੇ ੫ ਵਾਲੇ ਸਿਰਲੇਖਾਂ ਦਾ ਮਾਨੋ ਸਾਰੰਸ਼ ਹੈ :

> ੴ ਸਤਿਗੁਰਪ੍ਰਸਾਦਿ ॥
> (ਰਾਗੁ) ਆਸਾ ਕੀ ਵਾਰ ਸਲੋਕਾ ਨਾਲਿ ਮਹਲਾ ੧
> ਟੁੰਡੈ ਅਸਰਾਜੇ ਕੀ ਧੁਨੀ ॥...

ਕਿਉਂਕਿ 'ਸੂਚੀ' ਮੁਤਾਬਿਕ ਸ੍ਰੀ ਅਨੰਦਪੁਰੀ (ਲਹੌਰੀ) ਬੀੜ ਨੰ. ੧ ਵਿੱਚ ਸਿਰਲੇਖ ਸੀ :

> ੴ ਸਤਿਗੁਰਪ੍ਰਸਾਦਿ ॥
> ਰਾਗੁ ਆਸਾ ਕੀ ਵਾਰ ਮਹਲਾ ੧ ਟੁੰਡੈ ਅਸਰਾਜੇ ਕੀ ਧੁਨੀ ॥...

ਸਾਰਨ ਕੇ ਵਾਲੀ ਬੀੜ ਨੰ. ੫ ਵਿੱਚ ਸਿਰਲੇਖ ਸੀ :

> ੴ ਸਤਿਗੁਰਪ੍ਰਸਾਦਿ ॥
> ਆਸਾ ਕੀ ਵਾਰ ਸਲੋਕਾ ਨਾਲਿ ਮਹਲਾ ੧ ਟੁੰਡੈ ਅਸਰਾਜੇ ਕੀ ਧੁਨੀ ॥...

ਇਸ ਲਈ ਸੂਚੀ ਦੇ ਵਿਦਵਾਨਾਂ ਨੇ ਉਪਰੋਕਤ ਕਿਸਮ ਦਾ ਸਾਂਝਾ ਸਿਰਲੇਖ ਸਥਾਪਿਤ ਕੀਤਾ । 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਵੀ ਬੀੜ ਨੰ.

੫ ਵਾਲੇ ਸਿਰਲੇਖ ਨਾਲ ਸਹਿਮਤੀ ਪ੍ਰਗਟਾਈ । ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਨੇ ਪੰਥਕ ਫ਼ੈਸਲੇ ਦੀ ਉਡੀਕ ਵਿੱਚ ਜੋ ਖਰੜਾ ਤਿਆਰ ਕੀਤਾ, ਉਸ ਵਿੱਚ ਮੰਗਲ ਸੱਜੇ ਲਿਖ ਕੇ ਵਾਰ ਦਾ ਸਿਰਲੇਖ ਤਾਂ ਬੀੜ ਨੰ. ੫ ਵਾਲਾ ਹੀ ਰੱਖਿਆ; ਪ੍ਰੰਤੂ ਵਾਰ ਦੀ ਧੁਨੀ ਨੂੰ ਮਹਲਾ ੧ ਪਿੱਛੋਂ ਦੂਹਰੀ ਡੰਡੀ ਪਾ ਕੇ ਨਿਖੇੜਿਆ । ਪਰ ਉਹ ਇਕਸਾਰਤਾ ਦੀ ਦ੍ਰਿਸ਼ਟੀ ਤੋਂ ਦਿਲੋਂ ਚਾਹੁੰਦੇ ਸਨ ਕਿ ਹਰੇਕ ਵਾਰ ਦੇ ਆਰੰਭ ਵਿੱਚ 'ਰਾਗੁ' ਵਿਸ਼ੇਸ਼ਣ ਲਿਖਿਆ ਜਾਏ, ਕਿਉਂਕਿ ਛਾਪੇ ਦੀ ਪ੍ਰਚਲਿਤ ਬੀੜ ਤੇ ਕਈ ਪੁਰਾਤਨ ਹੱਥ-ਲਿਖਤੀ ਸੰਚਿਆਂ ਵਿੱਚ ਇਸ ਤੱਥ ਦੇ ਪ੍ਰਮਾਣ ਮੌਜੂਦ ਹਨ । ਜਿਵੇਂ ਛਾਪੇ ਦੀ ਪ੍ਰਚਲਿਤ ਬੀੜ ਵਿੱਚ ਸੋਰਠਿ ਦੀ ਵਾਰ ਦਾ ਸਿਰਲੇਖ ਹੈ : ਰਾਗੁ ਸੋਰਠਿ ਵਾਰ ਮਹਲੇ ੪ ਕੀ ॥ {ਪੰਨਾ ੬੪੨} ਇਸ ਪੱਖੋਂ ਗਿਆਨੀ ਭਰਪੂਰ ਸਿੰਘ ਤੇ ਭਾਈ ਤਲਵਾੜਾ ਜੀ ਵੀ ਉਨ੍ਹਾਂ ਨਾਲ ਸਹਿਮਤ ਹੋ ਚੁੱਕੇ ਸਨ । ਗਿਆਨੀ ਜੀ ਨੇ ਸ੍ਰੀ ਖਡੂਰ ਸਾਹਿਬ ਦੇ ਇੱਕ ਇਤਿਹਾਸਕ ਗੁਰਦੁਆਰਾ ਸਾਹਿਬ ਦੀ ਸਰਾਂ ਵਿੱਚ ਮੇਰੇ ਪੁੱਛਣ 'ਤੇ ਇਸ ਹਕੀਕਤ ਦੀ ਪੁਸ਼ਟੀ ਕੀਤੀ ਹੈ ।

**ਤੀਜਾ ਹੈ ਬੇ-ਮਿਸਲ ਹੋਏ ਸ਼ਬਦਾਂ ਸੰਬੰਧੀ**, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਭਗਤ ਬਾਣੀ ਸਮੇਤ ਬਹੁਤ ਸਾਰੇ ਸ਼ਬਦ ਐਸੇ ਹਨ, ਜਿਹੜੇ ਆਪਣੇ ਅਸਲੀ ਟਿਕਾਣਿਆਂ ਤੋਂ ਖਿਸਕ ਕੇ ਬੇਮਿਸਲ ਹੋਏ ਪਏ ਹਨ । ਇਉਂ ਜਾਪਦਾ ਹੈ ਕਿ ਕਿਸੇ ਵੀ ਲਿਖਾਰੀ ਨੂੰ ਜਿੱਥੇ ਵੀ ਸ਼ਬਦ ਛੁਟਣ ਵਾਲੀ ਆਪਣੀ ਭੁੱਲ ਦਾ ਖ਼ਿਆਲ ਆਉਂਦਾ ਰਿਹਾ, ਉੱਥੇ ਹੀ ਉਹ ਲਿਖ ਦਿੰਦਾ ਰਿਹਾ । ਮਕਸਦ ਤਾਂ ਭਾਵੇਂ ਇਹ ਸੀ ਕਿ ਕੋਈ ਸ਼ਬਦ ਬੀੜ ਤੋਂ ਬਾਹਰ ਨਾ ਰਹਿ ਜਾਏ, ਪਰ ਅਜਿਹਾ ਕਰਨ ਨਾਲ ਪਾਵਨ ਬੀੜ ਦੇ ਮਹਾਨ ਸੰਪਾਦਕ ਸਤਿਗੁਰੂ ਜੀ ਦੀ ਸਥਾਪਿਤ ਤਰਤੀਬ ਵਿਗੜ ਗਈ । ਛਾਪੇ ਦੀ ਪ੍ਰਚਲਿਤ ਬੀੜ ਵਿਖੇ "ਸਿਰੀਰਾਗੁ ਮਹਲਾ ੫ ਘਰੁ ੨ ॥ ਗੋਇਲਿ ਆਇਆ ਗੋਇਲੀ... ॥" {ਪੰਨਾ ੫੦} ਦੇ ਸ਼ਬਦ ਨਾਲ ਸੂਚੀ ਦੇ ਹੇਠ ਲਿਖੇ ਨੋਟ ਤੋਂ ਪਤਾ ਚੱਲਦਾ ਹੈ ਕਿ ਮਹਲਾ ੫ ਦੇ ਪਹਿਲੇ 'ਘਰ' ਦੇ ੩ ਸ਼ਬਦ ਸੱਤਵੇਂ 'ਘਰ' ਤੋਂ ਪਿੱਛੋਂ ਛਪ ਰਹੇ ਹਨ, ਜਿਨ੍ਹਾਂ ਨੂੰ ਪਾਵਨ ਬੀੜ ਦੀ ਛਪਾਈ ਮੌਕੇ ਆਪਣੇ ਅਸਲ ਟਿਕਾਣੇ 'ਤੇ ਟਿਕਾਉਣਾ ਜ਼ਰੂਰੀ ਹੈ ।

*ਨੋਟ :* (ਅਨੰਦਪੁਰੀ ਬੀੜ ਨੰ. ੧ ਸਮੇਤ ੧੦ ਬੀੜਾਂ ਦੇ ਵੇਰਵੇ ਨਾਲ ਲਿਖਿਆ ਹੈ) ਇਸ ਸ਼ਬਦ ਤੋਂ ਪਹਿਲੋਂ ਘਰੁ ੧ ਦੇ ਤਿੰਨ ਸ਼ਬਦ ਜੋ "ਸੰਤ ਜਨਾ ਮਿਲਿ ਭਾਈਆ... ॥" ਤੋਂ ਸ਼ੁਰੂ ਹੁੰਦੇ ਹਨ; ਤੇ ਘਰੁ ੭ ਤੋਂ ਪਿੱਛੋਂ ਲਿਖੇ ਹੋਏ ਨਿ, ਆਉਣੇ ਚਾਹੀਦੇ ਨਿ ।

ਇਸੇ ਤਰ੍ਹਾਂ ਛਾਪੇ ਦੀ ਬੀੜ ਵਿੱਚ ਪੰਨਾ ੭੧ ਤੋਂ ੭੪ ਤਕ ਵੇਖਿਆ ਜਾ ਸਕਦਾ ਹੈ ਕਿ ਸਿਰੀਰਾਗ ਦੀਆਂ ਅਸਟਪਦੀਆਂ ਦੇ ਅੰਤ ਵਿੱਚ "ੴ ਸਤਿਗੁਰ

ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੩ ॥ ਜੋਗੀ ਅੰਦਰਿ ਜੋਗੀਆ... ॥" ਦੇ ਸਿਰਲੇਖ ਹੇਠ ੨੪ ਪਦਿਆਂ ਦਾ ਅਤੇ "ਸਿਰੀਰਾਗੁ ਮਹਲਾ ੫ ॥ ਪੈ ਪਾਇ ਮਨਾਈ... ॥" ਦੇ ਸਿਰਲੇਖ ਹੇਠ ੨੧ ਪਦਿਆਂ ਦਾ ਇੱਕ ਇੱਕ ਸ਼ਬਦ ਇੱਕ ਜੁੱਟ ਵਜੋਂ ਛਪ ਰਿਹਾ ਹੈ। ਪਾਠ-ਭੇਦ ਸੂਚੀ ਦੇ ਸੁਝਾਅ ਮੁਤਾਬਿਕ ਮਹਲਾ ੧ ਦਾ ਇਹ ਸ਼ਬਦ ਮਹਲਾ ੩ ਦੀਆਂ ਅਸਟਪਦੀਆਂ ਦੀ ਅਰੰਭਤਾ ਤੋਂ ਪਹਿਲਾਂ ਅਤੇ ਮਹਲਾ ੧ ਦੀਆਂ ਅਸਟਪਦੀਆਂ ਦੇ ਅੰਤ ਵਿੱਚ ਛਪਣਾ ਚਾਹੀਦਾ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੱਝਵੀਂ ਤਰਤੀਬ ਮੁਤਾਬਿਕ ਸਾਰੇ ਬਾਣੀਕਾਰਾਂ ਦੇ ੭ ਪਦਿਆਂ ਤੋਂ ਉਪਰਲੇ ਸਮੁੱਚੇ ਸ਼ਬਦ ਅਸਟਪਦੀਆਂ ਦੇ ਸਿਰਲੇਖ ਹੇਠ ਹੀ ਅੰਕਿਤ ਕੀਤੇ ਮਿਲਦੇ ਹਨ। ਉਪਰੋਕਤ ਦੋਹਾਂ ਸਬਦਾਂ ਬਾਰੇ ਸੂਚੀ ਪੁਸਤਕ ਦੇ ਪੰਨਾ ੨੮ 'ਤੇ ਵਿਸ਼ੇਸ਼ ਨੋਟ ਇੰਵ ਹਨ :

> "੧ਓ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੩ ॥ ਜੋਗੀ ਅੰਦਰਿ ਜੋਗੀਆ... ॥" {ਗੁਰੂ ਗ੍ਰੰਥ ਸਾਹਿਬ-ਪੰ. ੭੧}

*ਨੋਟ :* (ਸ੍ਰੀ ਅਨੰਦਪੁਰੀ ਬੀੜ ਨੰ. ੧ ਅਤੇ ਸਾਰਨਕੇ ਵਾਲੀ ਬੀੜ ਨੰ. ੫ ਸਮੇਤ ੮ ਬੀੜਾਂ ਦੇ ਹਵਾਲੇ ਨਾਲ ਲਿਖਿਆ ਹੈ) ਇਹ ਚਉਬੀਸੀ ਪਦੀ, ਬੱਧੇ ਕਰਮ ਅਨੁਸਾਰ ਪੰਨਾ ੬੪ ਪੁਰ, ੧੯ਵੇਂ ਅੰਕ ਤੇ ਦਰਜ ਹੋਣੀ ਚਾਹੀਏ ॥"

> ਸਿਰੀਰਾਗੁ ਮਹਲਾ ੫ ॥ ਪੈ ਪਾਇ ਮਨਾਈ... ॥
> {ਗੁਰੂ ਗ੍ਰੰਥ ਸਾਹਿਬ-ਪੰ. ੭੩}

"*ਨੋਟ :* ਇਹ 'ਇਕੀਸਪਦੀ' ਭੀ ਗੁਰੂ ਗ੍ਰੰਥ ਜੀ ਦੇ ਰੱਖੇ ਕਰਮ ਅਨੁਸਾਰ ਮਹਲਾ ੫ ਦੀਆਂ ਅਸਟਪਦੀਆਂ (ਦੇ ਵਰਤਮਾਨ ਜੁੱਟ ਅਤੇ ਬੀੜ ਨੰ. ੩੨/ ੬੨੯੧ ਤੇ ੫੪ ਨੰ. ਮੁਤਾਬਿਕ ਘਰੁ ੩ ਦੀ ਹੈ, ਇਸ ਲਈ) ਘਰੁ ੫ ਤੋਂ ਪਹਿਲਾਂ ਪੰਨਾ ੭੧ ਪੁਰ ਸਤਰ ਸੱਤਵੀਂ ਤੋਂ ਬਾਦ ਦਰਜ ਹੋਣੀ ਚਾਹੀਏ ॥

ਕੁਝ ਲਿਖਾਰੀਆਂ ਨੇ ਗੁਰਬਾਣੀ ਦੇ ਸ਼ਬਦਾਂ ਦਾ ਜੁਮਲਾ ਦਿੰਦਿਆਂ ਮਹਲਾ ੧ ਘਰੁ ੩ ਦੀ 'ਚਉਬੀਸਪਦੀ' ਤੇ ਇਹ 'ਇਕੀਸਪਦੀ' 'ਸ਼ਬਦ ੨' ਮੰਨ ਕੇ ਗਿਣੀਆਂ ਹਨ। ਹਾਲਾਂਕਿ ਅਗਾਹਾਂ ਹਰ ਰਾਗ ਵਿੱਚ (ਸਿਵਾਇ ਮਾਰੂ ਸੋਹਲਿਆਂ ਦੇ) ਅਜੇਹੇ ਲੰਮੇ ਸ਼ਬਦ ਅਸਟਪਦੀਆਂ ਵਿੱਚ ਹੀ ਗਿਣੇ ਤੇ ਦਰਜ ਕੀਤੇ ਹਨ।"

ਗਿਆਨੀ ਭਰਪੂਰ ਸਿੰਘ ਜੀ ਮੁਤਾਬਿਕ ਜਥੇਦਾਰ ਵੇਦਾਂਤੀ ਜੀ ਨੂੰ ਛੱਡ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਬਾਕੀ ਮੈਂਬਰ ਇਨ੍ਹਾਂ ਦੋ ਲੰਮੇਰੇ ਸ਼ਬਦਾਂ ਨੂੰ ਪਾਠ-ਭੇਦ ਸੂਚੀ ਮੁਤਾਬਿਕ ਅਸਟਪਦੀਆਂ ਦੀ ਬੱਝਵੀਂ ਤਰਤੀਬ ਵਿੱਚ ਹੀ ਗਿਣਨਾ ਚਾਹੁੰਦੇ ਸਨ। ਪਰ, ਜਦੋਂ ਮੈਂ ਇਹ ਵਿਚਾਰ ਜਥੇਦਾਰ ਵੇਦਾਂਤੀ ਜੀ

ਨਾਲ ਸਾਂਝੀ ਕੀਤੀ ਤਾਂ ਉਹ ਮੰਨੇ ਕਿ ਗੱਲ ਤਾਂ ਉਨ੍ਹਾਂ ਦੀ ਸਹੀ ਹੈ। ਪਰ ਚੂੰਕਿ ਬਹੁਤੀਆਂ ਬੀੜਾਂ ਵਿੱਚ ਇਨ੍ਹਾਂ ਦੋਵੇਂ ਸ਼ਬਦਾਂ ਦਾ ਇੱਕ ਵੱਖਰਾ ਜੁੱਟ ਸਥਾਪਿਤ ਕੀਤਾ ਮਿਲਦਾ ਹੈ ਅਤੇ ਅਜੋਕੀ ਪ੍ਰਚਲਿਤ ਬੀੜ ਵਿੱਚ ਵੀ ਇਹੀ ਤਰਤੀਬ ਹੈ। ਏਥੋਂ ਜਾਪਦਾ ਹੈ ਕਿ ਪਾਵਨ ਬੀੜ ਦੇ ਸੰਪਾਦਕ ਸਤਿਗੁਰੂ ਜੀ ਨੇ ਇਨ੍ਹਾਂ ਦੋ ਲੰਮੇ ਸ਼ਬਦਾਂ ਦਾ ਜੁੱਟ ਵੱਖਰਾ ਸਥਾਪਿਤ ਕੀਤਾ ਹੋਵੇਗਾ। ਇਸ ਲਈ ਪ੍ਰਚਲਿਤ ਤੇ ਸਥਾਪਿਤ ਤਰਤੀਬ ਦਾ ਉਲੰਘਣ ਕਰਨ ਦੀ ਇੱਥੇ ਵਿਸ਼ੇਸ਼ ਲੋੜ ਨਹੀਂ ਭਾਸਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਪੰਨਾ ੯੨ 'ਤੇ "ਸਿਰੀਰਾਗੁ ਤ੍ਰਿਲੋਚਨ ਕਾ ॥ ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ... ॥" ਛਪ ਰਿਹਾ ਹੈ। ਇਸ ਪ੍ਰਤੀ ਭਗਤ ਬਾਣੀ ਦੀ ਬੱਝਵੀਂ ਤਰਤੀਬ ਮੁਤਾਬਿਕ *'ਪਾਠ-ਭੇਦਾਂ ਦੀ ਸੂਚੀ'* ਪੁਸਤਕ ਦੇ ਪੰਨਾ ੩੬ 'ਤੇ ਤਿੰਨ ਬੀੜਾਂ ਦੇ ਹਵਾਲੇ ਨਾਲ ਨੋਟ ਲਿਖਿਆ ਹੈ:

> *ਨੋਟ :* "ਇਹ ਸ਼ਬਦ ਬੇਮਿਸਲ ਹੈ। ਕਬੀਰ ਜੀ ਦੇ ਦੂਜੇ ਸ਼ਬਦ "ਅਚਰਜੁ ਏਕੁ ਸੁਨਹੁ ਰੇ... ॥" ਤੋਂ ਮਗਰੋਂ ਪੰਨਾ ੯੨ ਦੇ ਅੰਤ ਪੁਰ ਹੋਣਾ ਚਾਹੀਏ। ਜਿਵੇਂ ਕਿ ਏਹਨਾਂ ਗ੍ਰੰਥਾਂ ਵਿੱਚ- ੨੧/੩੪; ੪੪; ੫੪।"

ਛਾਪੇ ਦੇ ਪ੍ਰਚਲਿਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਪੰਨਾ ੩੩੦ 'ਤੇ ਭਗਤ ਕਬੀਰ ਜੀ ਦੀ ਅਸਟਪਦੀ ਛਪ ਰਹੀ ਹੈ। ਪਾਠ-ਭੇਦ ਸੂਚੀ ਦੇ ਖੋਜੀ ਵਿਦਵਾਨਾਂ ਨੇ ਇਸ ਪ੍ਰਤੀ ਸੇਧ ਬਖ਼ਸ਼ਦਿਆਂ ਇੱਕ ਵਿਸ਼ੇਸ਼ ਨੋਟ ਲਿਖਿਆ ਹੈ :

> ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ ॥ ਸੁਖੁ ਮਾਂਗਤ ਦੁਖੁ ਆਗੈ ਆਵੈ ॥

*ਨੋਟ :* "ਇਹ ਅਸਟਪਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬੱਧੇ ਕਰਮ ਅਨੁਸਾਰ ਬੇ-ਮਿਸਲ ਹੈ। ਪਦਿਆਂ (ਸਾਧਾਰਨ ਸ਼ਬਦਾਂ) ਤੋਂ ਬਾਦ ਪੰਨਾ ੩੪੦ ਪੁਰ ੭੪ਵੇਂ ਅੰਕ 'ਤੇ ਦਰਜ ਹੋਣੀ ਚਾਹੀਦੀ ਹੈ।"

ਕਈ ਸ਼ਬਦਾਂ ਵਿੱਚ 'ਰਹਾਉ' ਤੋਂ ਪਹਿਲਾਂ, 'ਰਹਾਉ' ਵਾਲੇ ਪਦੇ ਦਾ ਪ੍ਰਤੀਕ ਏਕਾ ਅੰਕ ॥੧॥ ਨਹੀਂ ਹੈ, ਜਿਵੇਂ ਛਾਪੇ ਦੀ ਪਾਵਨ ਬੀੜ ਦੇ ਪੰਨਾ ੨੦੧ 'ਤੇ ੨੦੨ ਉੱਤੇ ਅੰਕਿਤ ਸ਼ਬਦ ਨੰ. ੧੦੯ ਤੋਂ ੧੧੩ ਤਕ ਸ਼ਬਦਾਂ ਦੇ 'ਰਹਾਉ' ਤੋਂ ਪਹਿਲਾਂ ॥੧॥ ਅੰਕ ਨਹੀਂ। ਇਸ ਪੱਖੋਂ ਪੰਨਾ ੨੦੧ ਵਾਲੇ ੧੦੯ ਨੰ. ਸ਼ਬਦ ਦੇ 'ਰਹਾਉ' ਪ੍ਰਤੀ " ... ਹਰਿ ਗੁਨ ਗਾਇ ॥ ਰਹਾਉ॥" ਵਾਲਾ ਤੁਕਾਂਤ ਲਿਖ ਕੇ ਸ੍ਰੀ ਅਨੰਦਪੁਰੀ ਬੀੜ ਨੰ. ੧ ਅਤੇ ਭਾਈ ਹਰਿਦਾਸ ਜੀ ਵਾਲੀ ਅਨੰਦਪੁਰੀ ਬੀੜ ਨੰ. ੭ ਦੇ ਸਮੇਤ ੮ ਬੀੜਾਂ ਦੇ ਹਵਾਲੇ ਨਾਲ ਇਹ ਨੋਟ ਦਿੱਤਾ ਹੈ:

*ਨੋਟ :* "ਏਥੋਂ ਅਗਾੜੀ ੧੧੩ਵੇਂ ਸ਼ਬਦ ਤਕ ਰਹਾਉ ਨਾਲ ਏਕਾਂਗ ਨਹੀਂ। ਪਰ ਹੋਰ ਸਭਨਾ ਪੁਰਾਤਨ ਬੀੜਾਂ ਵਿੱਚ ਹੈ।"

**ਚੌਥਾ ਹੈ ਪਾਠ-ਭੇਦਾਂ ਦਾ ਬੇਬਾਕੀ ਸਹਿਤ ਪ੍ਰਗਟਾਵਾ,** ਜੋ ਇਸ ਪੁਸਤਕ ਦੇ ਲੇਖਕਾਂ ਦਾ ਮੁਖ ਮਕਸਦ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਚਲਿਤ ਬੀੜ ਦੇ ਪੰਨਾ ੩੩੩ 'ਤੇ ਭਗਤ ਕਬੀਰ ਜੀ ਦੇ ਸ਼ਬਦ ਦੀ ਤੁਕ ਛਪ ਰਹੀ ਹੈ : "ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ ॥੩॥" ਪੁਸਤਕ *ਪਾਠ-ਭੇਦਾਂ ਦੀ ਸੂਚੀ* ਦੇ ਪੰਨਾ ੮੯ 'ਤੇ ਇਸ ਤੁਕ ਅੰਦਰਲੇ 'ਬੂਡੀ' ਪਦ ਪ੍ਰਤੀ ੧੮ ਬੀੜਾਂ ਦੇ ਹਵਾਲੇ ਨਾਲ ਨੋਟ ਇੰਞ ਲਿਖਿਆ ਹੈ :

> *ਨੋਟ :* 'ਬੂਡੀ' ਅਸ਼ੁਧ ਪਾਠ ਦਾ ਪਰਚਾਰ, ਅਰਥ-ਬੋਧ ਤੋਂ ਅਨਜਾਣ ਤੇ ਖੋਜ ਪੜਤਾਲ ਤੋਂ ਕੰਨੀ ਕਤਰਾਉਣ ਵਾਲੇ ਸੰਪ੍ਰਦਾਈ ਪਾਠੀਆਂ ਦੀ ਕਿਰਪਾ ਨਾਲ ਬਹੁਤ ਜਾਦੇ ਹੋਇਆ ਹੈ। ਟੀਕਾਕਾਰ ਵਿਦਵਾਨਾਂ ਨੇ ਭੀ ਗ਼ਲਤ ਛਪੇ ਪਾਠ ਦੇ ਅਰਥ ਭਾਵੇਂ 'ਗੁੱਡੀ' ਹੀ ਕਰ ਦਿੱਤੇ ਹਨ। ਪਰ ਸ਼ੁਧ ਪਦ ਖੋਜ-ਲੱਭਣ ਦੀ ਖੇਚਲ ਕਦੀ ਵੀ ਕਿਸੇ ਨਹੀਂ ਕੀਤੀ। ਇਸੇ ਕਰਕੇ, ਇਸ ਸੰਬੰਧ ਵਿੱਚ ਬਹੁਤੇ ਸੰਚਿਆਂ ਦੇ ਹਵਾਲੇ ਦੇਣੇ ਜ਼ਰੂਰੀ ਸਮਝੇ ਗਏ ਹਨ।

*ਪਾਠ-ਭੇਦਾਂ ਦੀ ਸੂਚੀ* ਦੇ ਪੰਨਾ ੨੦੮ 'ਤੇ ਛਾਪੇ ਦੀ ਪ੍ਰਚਲਿਤ ਬੀੜ ਵਿਖੇ "ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥" {ਗੁ.ਗ੍ਰੰ., ਪੰਨਾ ੬੫੫} ਛਪ ਰਹੇ ਪਾਠ ਬਾਰੇ ੫ ਨੰ. ਬੀੜ ਸਮੇਤ ੧੬ ਬੀੜਾਂ ਦੇ ਹਵਾਲੇ ਨਾਲ ਲਿਖਿਆ ਹੈ ਕਿ ਇਸ ਤੁਕ ਵਿੱਚ 'ਖਾਲਸੇ' ਪਦ ਦੀ ਥਾਂ 'ਖਲਾਸੇ' ਅਤੇ 'ਜਿਹ' ਪਦ ਦੀ ਥਾਂ 'ਜਿਨ' ਪਾਠ ਸ਼ੁਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਵੀ ਇਹੀ ਪਾਠ ਸ਼ੁਧ ਮੰਨਦੀ ਸੀ। ਜਥੇਦਾਰ ਵੇਦਾਂਤੀ ਜੀ 'ਖਾਲਸੇ' ਪਦ ਤੋਂ ਅੰਦਾਜ਼ਾ ਲਗਾਉਂਦੇ ਸਨ ਕਿ ਜਿਨ੍ਹਾਂ ਵੀ ਬੀੜਾਂ ਵਿੱਚ ਅਜਿਹਾ ਪਾਠ ਹੈ, ਉਹ ਦਸਵੇਂ ਪਾਤਿਸ਼ਾਹ ਦੁਆਰਾ ਸਥਾਪਿਤ ਕੀਤੇ ਖ਼ਾਲਸੇ ਦੇ ਪ੍ਰਗਟ ਦਿਵਸ ਵੈਸਾਖੀ ਸੰਮਤ ੧੭੫੬ (ਸੰਨ ੧੬੯੯) ਤੋਂ ਪਿੱਛੋਂ ਦੀਆਂ ਹਨ।

ਵੇਦਾਂਤੀ ਜੀ ਦੀ ਇਹ ਵੱਡੀ ਸਿਫ਼ਤ ਸੀ ਕਿ ਜੇ ਗੱਲ ਸਮਝ ਨਾ ਪਵੇ ਤਾਂ ਕਹਿੰਦੇ ਸਨ : "ਚਲੋ ! ਇਸ 'ਤੇ ਵਿਚਾਰ ਕਰਾਂਗੇ ਅਤੇ ਜੇ ਸਮਝ ਪੈ ਜਾਵੇ ਤਾਂ ਉਸੇ ਵੇਲੇ ਆਪਣਾ ਫ਼ੈਸਲਾ ਬਦਲਣ ਲਈ ਤਿਆਰ ਹੋ ਜਾਂਦੇ ਸਨ। ਜਿਵੇਂ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਅਤੇ *ਪਾਠ-ਭੇਦਾਂ ਦੀ ਸੂਚੀ* ਅੰਦਰਲੇ ਬੀੜ ਨੰ. ੫, ੨੧/੩੪, ੫੦ ਤੇ ੫੨, 'ਤੇ ਆਧਾਰਿਤ ਛਾਪੇ ਦੀ ਬੀੜ ਦੇ ਪੰਨਾ ੧੦੧੩ ਅਤੇ ੧੩੪੮ 'ਤੇ ਅੰਕਿਤ ਤਰਤੀਬਵਾਰ 'ਪੂਅਰ' ਤੇ 'ਪੂੰਅਰ' ਦੀ ਥਾਂ ਪਾਠ 'ਧੂੰਅਰ' ਲਿਖਿਆ ਸੀ। ਸੂਚੀ ਮੁਤਾਬਿਕ 'ਧੂੰਅਰ' ਲਫ਼ਜ਼

ਸੰਸਕ੍ਰਿਤ ਦੇ 'ਧੁੰਮ੍ਰ' ਦਾ ਪ੍ਰਾਕ੍ਰਿਤ ਰੂਪ ਹੈ। ਭਾਸ਼ਾ ਵਿਗਿਆਨੀ ਪ੍ਰੋ. ਘਰਸਾਣਾ ਜੀ ਦਾ ਕਥਨ ਸੀ ਕਿ ਰਾਜਸਥਾਨੀ ਸਾਹਿਤ ਵਿੱਚ 'ਧੂੰਅਰ' ਲਫ਼ਜ਼ ਦੀ ਵਰਤੋਂ ਮਿਲਦੀ ਹੈ, ਜੋ ਡਿੰਗਲ-ਭਾਸ਼ਾ ਦਾ ਮੰਨਿਆ ਜਾਂਦਾ ਹੈ। ਪਰ ਜਦੋਂ ਮੈਂ ਰਾਜਸਥਾਨ ਦੇ ਜ਼ਿਲ੍ਹਾ ਅਲਵਰ ਦੇ ਨਿਵਾਸੀ ਭਾਈ ਪਰਮਜੀਤ ਸਿੰਘ (ਜੋ ਨਿਊਯਾਰਕ ਵਿਖੇ ਗੁਰਦੁਆਰਾ ਗਲੈਨਕੋਵ ਦੇ ਮੁਖ-ਗ੍ਰੰਥੀ ਹਨ) ਦੇ ਹਵਾਲੇ ਨਾਲ ਦੱਸਿਆ ਕਿ 'ਧੂਅਰ' ਲਫ਼ਜ਼ ਹਰਿਆਣਾ ਦੇ ਜ਼ਿਲ੍ਹਾ ਮੇਵਾਤ ਦੀ ਇਲਾਕਾਈ ਭਾਸ਼ਾ 'ਮੇਵਾਤੀ' ਦਾ ਹੈ ਅਤੇ ਇਸ ਦਾ ਅਰਥ ਹੈ : ਅੱਗ ਦੀ ਧੂਣੀ। ਸਿਆਲ ਦੇ ਦਿਨਾਂ ਵਿੱਚ ਜੇ ਕੋਈ ਸੱਜਣ ਅੱਗ ਬਾਲ਼ ਕੇ ਸੇਕ ਰਹੇ ਹੋਣ ਤਾਂ ਉਹ ਆਪਣੇ ਕਿਸੇ ਜਾਣੂ ਨੂੰ ਇਉਂ ਕਹਿੰਦੇ ਆਮ ਸੁਣਾਈ ਦਿੰਦੇ ਹਨ : "ਧੂਅਰ ਤਾਪ ਲੇ ਭਾਈ !" ਇਸ ਇਲਾਕੇ ਦਾ ਬਹੁਤ ਵੱਡਾ ਹਿੱਸਾ ਰਾਜਸਥਾਨ ਦੇ 'ਨੂੰਹ', 'ਫ਼ਿਰੋਜ਼ਪੁਰ ਝਿਰਕਾ' ਅਤੇ ਜ਼ਿਲ੍ਹਾ 'ਅਲਵਰ' ਤਕ ਫੈਲਿਆ ਹੋਇਆ। ੫੦ ਲੱਖ ਦੇ ਕਰੀਬ ਲੋਕ ਇਹ ਭਾਸ਼ਾ ਬੋਲਦੇ ਹਨ। ਭਾਈ ਕਾਨ੍ਹ ਸਿੰਘ ਦਾ *ਮਹਾਨ ਕੋਸ਼*, 'ਧੂਅਰ' ਸੰਗਿਆ ਪਦ ਸੰਸਕ੍ਰਿਤ ਦੇ 'ਧੇਰੁ' ਤੋਂ ਮੰਨ ਕੇ ਅਰਥ = ਅਗਨਿ ਕਰਦਾ ਹੈ। ਪੰਡਿਤ ਗਿਆਨੀ ਹਜ਼ਾਰਾ ਸਿੰਘ *ਸ੍ਰੀ ਗੁਰੂ ਗ੍ਰੰਥ ਕੋਸ਼* ਵਿੱਚ ਇਸ ਨੂੰ ਦੇਸ-ਭਾਸ਼ਾ ਦੱਸ ਕੇ ਅਰਥ 'ਧੂਣੀ' ਕਰਦਾ ਹੈ। ਦੇਸ਼ ਭਾਸ਼ਾ 'ਮੇਵਾਤੀ' ਦਾ ਲਿਖਤੀ ਰੂਪ ਹਿੰਦੀ ਹੋਣ ਕਰਕੇ ਇਹ ਭਾਸ਼ਾ 'ਭਾਰੋਪੀ' (ਭਾਰਤੀ+ਯੂਰਪੀ) ਸ਼੍ਰੇਣੀ ਅਥਵਾ ਪ੍ਰਵਾਰ ਦੀ ਮੰਨੀ ਜਾਂਦੀ ਹੈ। ਜਥੇਦਾਰ ਜੀ ਨੇ ਮੇਰੀ ਇਹ ਵਿਚਾਰ ਸੁਣ ਕੇ ਆਖਿਆ : "ਹੁਣ ਫਿਰ ਆਪਣੇ ਹੱਥੀਂ ਹੀ 'ਮਾਰੂ ਮਹਲਾ ੧ ॥' {ਪੰਨਾ ੧੦੧੩} ਦੇ ਸ਼ਬਦ ਵਿੱਚ 'ਧੂਅਰ' ਲਿਖੋ ਅਤੇ 'ਪ੍ਰਭਾਤੀ ਮਹਲਾ ੫ ॥' {ਪੰਨਾ ੧੩੪੮} ਵਾਲੇ 'ਧੂੰਅਰ' ਪਦ ਨੂੰ ਵੀ ਟਿੱਪੀ ਰਹਿਤ 'ਧੂਅਰ' ਕਰ ਦਿਉ। ਇਹੀ ਸਹੀ ਰਹੇਗਾ।"

ਵੇਦਾਂਤੀ ਜੀ ਵਾਲੀ ਖੋਜੀ ਟੀਮ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ-ਛਪਾਈ ਬਾਰੇ ਪ੍ਰਵਾਨ ਕੀਤੇ ਸਾਰੇ ਸੁਝਾਵਾਂ ਤੇ ਪਾਠ-ਭੇਦਾਂ ਦਾ ਏਥੇ ਵੇਰਵਾ ਦੇ ਸਕਣਾ ਤਾਂ ਅਸੰਭਵ ਹੈ, ਕਿਉਂਕਿ ਉਹ ਇੱਕ ਵੱਖਰਾ ਤੇ ਪੂਰੀ ਪੁਸਤਕ ਦਾ ਵਿਸ਼ਾ ਹੈ। ਅਕਾਲ ਪੁਰਖ ਨੇ ਸਮਾਂ ਤੇ ਸਮਰੱਥਾ ਬਖ਼ਸ਼ੀ ਰੱਖੀ ਤਾਂ ਉਹ ਪੱਖ ਵੀ ਸਿੱਖ ਜਗਤ ਨਾਲ ਸਾਂਝਾ ਕਰਨ ਦਾ ਯਤਨ ਕਰਾਂਗਾ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਜਪੁ-ਜੀ ਵਿਖੇ ਸੰਸਾਰ ਦੀ ਕਾਰ ਬਾਰੇ ਰੱਬੀ ਦਰ ਦਾ ਬ੍ਰਹਮ-ਵੀਚਾਰ ਇਉਂ ਪਰਗਟ ਕੀਤਾ ਹੈ :

ਜਿਵ ਤਿਸੁ ਭਾਵੈ, ਤਿਵੈ ਚਲਾਵੈ; ਜਿਵ ਹੋਵੈ ਫੁਰਮਾਣੁ ॥

{ਗੁਰੂ ਗ੍ਰੰਥ ਸਾਹਿਬ-ਪੰ. ੭}

**ਪੰਜਵਾਂ ਹੈ ਅੰਤਕ ਸੂਚਨਾਵਾਂ ਦਾ** । ਜਿਵੇਂ ਸਿਰੀਰਾਗ, ਗਉੜੀ, ਆਸਾ, ਬਿਹਾਗੜਾ, ਬਿਲਾਵਲੁ, ਰਾਮਕਲੀ (ਮਃ ੩ ਤੇ ਮਃ ੫), ਮਾਰੂ, ਸਾਰੰਗ ਤੇ ਕਾਨੜਾ ਰਾਗਾਂ ਦੀਆਂ ਵਾਰਾਂ ਪਿੱਛੋਂ ਇੱਕ ਸੰਪਾਦਕੀ ਸੂਚਨਾ ਛਪ ਰਹੀ ਹੈ॥ ਸਿਰੀਰਾਗੁ ਦੀ ਵਾਰ ਦੇ ਅੰਤ ਵਿੱਚ ੨੧ਵੀਂ ਪਉੜੀ "...ਨਾਨਕ ਪੈਨਾਇਆ ॥੨੧॥੧॥ ਤੁਕਾਂਤ ਪਿੱਛੋਂ ਛਾਪੇ ਦੀ ਪ੍ਰਚਲਿਤ ਬੀੜ ਦੇ ਪੰਨਾ ੯੧ ਵਾਲੀ ਸੂਚਨਾ ਸੰਬੰਧੀ ਪਾਠ-ਭੇਦ ਸੂਚੀ ਦੇ ਸੰਪਾਦਕ ਵਿਦਵਾਨਾਂ ਨੇ ਇੱਕ ਵਿਸ਼ੇਸ਼ ਨੋਟ ਇਉਂ ਲਿਖਿਆ ਹੈ :

> "*ਨੋਟ :* 'ਸੁਧੁ' ਇਹ ਪਾਠ, ਕਿਸੇ ਵੀ ਲਿਖਤੀ ਗ੍ਰੰਥ ਸਾਹਿਬ ਵਿੱਚ, ਕਿਸੇ ਵੀ ਵਾਰ ਨਾਲ ਨਹੀਂ ਲੱਭਦਾ॥ ਕਰਤਾਰਪੁਰੀ ਬੀੜ ਵਿੱਚ ਲੇਖਾਰੀ ਦੇ ਹੀ ਹੱਥ-ਕਲਮ ਨਾਲ ਲਿਖਿਆ ਵੇਖਦੇ ਹਾਂ । ਜਿੱਥੋਂ ਛਾਪੇਖ਼ਾਨੇ ਵਾਲਿਆਂ ਮੱਖੀ ਤੇ ਮੱਖੀ ਅਰੰਭੀ ਹੈ । ਸੋ, ਇਹ ਗ਼ਲਤ ਤੇ ਜ਼ਰੂਰੀ ਰੀਸ ਛੱਡ ਦੇਣੀ ਚਾਹੀਦੀ ਹੈ ।"

ਛਾਪੇ ਦੀ ਪ੍ਰਚਲਿਤ ਬੀੜ ਵਿਖੇ ਰਾਗੁ ਗਉੜੀ ਦੀ ਵਾਰ ਦੇ ਅੰਤ ਵਿੱਚ ਸੂਚਨਾ ਦਰਜ ਹੈ : 'ਸੁਧੁ ਕੀਚੇ'{ਪੰਨਾ ੩੨੩} ਪਰ ਪਾਠ-ਭੇਦ ਸੂਚੀ ਦੇ ਮੇਲਾਨ ਵਾਲੀ ਸੰਥਾ ਸੈਂਚੀ ਵਿੱਚ ਪਾਠ ਸੀ ॥ 'ਸੁਧੁ ਕੀਚੈ' ॥ ਇਸ ਪ੍ਰਤੀ ਸੂਚੀ ਦੇ ਵਿਦਵਾਨਾਂ ਨੇ ਵਿਸ਼ੇਸ਼ ਨੋਟ ਲਿਖ ਕੇ ਇਉਂ ਨੇਕ ਸਲਾਹ ਦਿੱਤੀ ਹੈ :

> "*ਨੋਟ :* 'ਸੁਧੁ ਕੀਚੈ' ਕੀ ਹਦਾਇਤ, ਪੰਚਮ ਪਾਤਸ਼ਾਹ ਨੇ, ਆਪਣੇ ਲਿਖਾਰੀ ਨੂੰ ਅਸ਼ੁਧੀਆਂ ਦਰੁਸਤ ਕਰਨ ਵਾਸਤੇ, ਕਰ ਕਮਲਾਂ ਨਾਲ ਲਿਖੀ ਸੀ । ਹੁਕਮ 'ਤੇ ਅਮਲ ਕਰਕੇ ਲਿਖਾਰੀ ਨੇ ਲਿਖ ਦਿੱਤਾ ਸੀ : 'ਸੁਧੁ' ਕੀਤਾ । ਇਹ ਦੋਵੇਂ ਪਾਠ 'ਆਦਿ ਬੀੜ' ਦੀ ਪੱਕੀ ਇਤਿਹਾਸਕ ਪਛਾਣ ਹਨ । ਐਪਰ ਇਨ੍ਹਾਂ ਨੂੰ ਅਗਾਹਾਂ ਚਲਾਈ ਰੱਖਣਾ, ਦਾਨਾਈ ਨਹੀਂ । ਮੱਖੀ ਤੇ ਮੱਖੀ ਮਾਰਨ ਵਾਲੇ ਲਿਖਾਰੀਆਂ ਤੋਂ ਬਿਨਾਂ ਹੋਰ ਕਿਸੇ ਨੇ ਇਹ ਨਕਲ ਮਾਰੀ ਭੀ ਨਹੀਂ । ਗੁ. ਦੂਖ ਨਿਵਾਰਨ - ਪਟਿਆਲਾ ਦੇ ਤੋਸ਼ੇਖ਼ਾਨੇ ਵਿਰਾਜਮਾਨ ਇੱਕ ਲਿਖਤੀ ਗ੍ਰੰਥ ਸਾਹਿਬ ਵਿੱਚ, 'ਸੁਧੁ ਕੀਤਾ' ਪਾਠ ਭੀ ਅਸਾਂ ਪੜ੍ਹਿਆ ਹੈ । ਪਰ ਇਹ ਵੀ ਗ਼ੈਰ ਜ਼ਰੂਰੀ ਨਕਲ ਹੀ ਹੈ । ਨਮੂਨੇ ਵਜੋਂ ਦੇਖੋ । ਸ੍ਰੀ ਅਨੰਦਪੁਰੀ ਬੀੜ ਨੰ. ੧ ਅਤੇ ਸਾਰਨ ਕੇ ਵਾਲੀ ਬੀੜ ਨੰ. ੫ ਸਮੇਤ ੧੨ ਹੱਥ-ਲਿਖਤ ਬੀੜਾਂ ਦਾ ਪ੍ਰਮਾਣਿਕ ਵੇਰਵਾ ਦਿੱਤਾ ਹੈ, ਜਿਨ੍ਹਾਂ ਵਿੱਚ ਅਜਿਹੀ ਕੋਈ ਸੂਚਨਾ ਨਹੀਂ ।"
>
> {ਪਾਠ-ਭੇਦਾਂ ਦੀ ਸੂਚੀ, ਪੰਨੇ ੮੨-੮੩}

ਛਾਪੇ ਦੀ ਪਾਵਨ ਬੀੜ ਵਿਖੇ ਬਹੁਤ ਥਾਈਂ ਅੰਤਕ-ਸੂਚਨਾਵਾਂ ਛਪਦੀਆਂ ਹਨ, ਜਿਨ੍ਹਾਂ ਨੂੰ ਅਣਜਾਣ ਪਾਠੀ ਬਾਣੀ ਦਾ ਅੰਗ ਮੰਨ ਕੇ ਪੜ੍ਹਦੇ ਹਨ, ਜੋ ਪਾਠ ਵਜੋਂ ਬੇਲੋੜੀਆਂ ਹਨ । ਜਿਵੇਂ ਪੰਨਾ ੨੨੯ 'ਤੇ 'ਗਉੜੀ ਗੁਆਰੇਰੀ ਮਹਲਾ

੧' ਦੀਆਂ ਅਸਟਪਦੀਆਂ ਦੀ ਸਮਾਪਤੀ ਉਪਰੰਤ ਅੰਤਕ-ਸੂਚਨਾ ਛਪ ਰਹੀ ਹੈ :

॥੮॥੧੬॥ ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ॥

*ਪਾਠ-ਭੇਦਾਂ ਦੀ ਸੂਚੀ* ਦੇ ਪੰਨਾ ੬੬ 'ਤੇ ਉਪਰੋਕਤ ਸੂਚਨਾ ਸੰਬੰਧੀ ਬੀੜ ਨੰ. ੧ ਤੇ ੫ ਸਮੇਤ ੯ ਬੀੜਾਂ ਦੇ ਹਵਾਲੇ ਨਾਲ ਵਿਸ਼ੇਸ਼ ਨੋਟ ਦਰਜ ਹੈ: ਇਹ ਪਾਠ, ਇਨ੍ਹਾਂ ਪੁਰਾਤਨ ਸੈਂਚੀਆਂ (ਹੱਥ-ਲਿਖਤ ਬੀੜਾਂ) ਵਿੱਚ ਨਹੀਂ। ਸੋ ਗ਼ੈਰ-ਜ਼ਰੂਰੀ ਹੈ। ਉਦਾਹਰਣ ਵਜੋਂ ਬੀੜਾਂ ਦਾ ਤਰਤੀਬਵਾਰ ਵੇਰਵਾ ਇੰਞ ਹੈ: ਬੀੜ ਨੰ. ੧, ੪/੩, ੫, ੨੧/੩੪, ੨੪/੩੬, ੩੨/੬੨੮੧, ੩੬/੧੧੭, ੪੧/੨੫੦, ੫੪।

ਇਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੭੮ 'ਤੇ ਰਾਗੁ ਆਸਾ ਮਹਲਾ ੫ ਘਰੁ ੨ ਵਾਲੇ ਜੁੱਟ ਦੇ ਅੰਤ ਵਿੱਚ ਸੂਚਨਾ ਹੈ: ॥੨॥੩੪॥ ਦੂਜੇ ਘਰ ਕੇ ਚਉਤੀਸ॥ ਇਸ ਸੰਬੰਧੀ *ਪਾਠ-ਭੇਦਾਂ ਦੀ ਸੂਚੀ* ਦੇ ਪੰਨਾ ੧੧੧ ਵਿਖੇ ੫ ਨੰ. ਬੀੜ ਸਮੇਤ ੯ ਬੀੜਾਂ ਦੇ ਹਵਾਲੇ ਨਾਲ ਲਿਖਿਆ ਹੈ-"ਨੋਟ: ਇਹ ਪਾਠ ਗ਼ੈਰ-ਜ਼ਰੂਰੀ ਹੈ; ਤੇ ਲਿਖਤੀ ਬੀੜਾਂ ਵਿੱਚ ਹੈ ਭੀ ਨਹੀਂ। ਜਿਵੇਂ ਕਿ ਬੀੜ ਨੰ. ੪/੩, ੫, ੮/੮, ੨੧/੩੪, ੨੯/੭੯, ੩੨/੬੨੮੧, ੩੮/੧੭੩, ੫੪ ਤੇ ੫੫।"

**ਛੇਵਾਂ ਹੈ ਸ਼ਬਦਾਂ ਦੇ ਜੋੜ-ਅੰਕਾਂ ਦੀ ਤਰਤੀਬ ਅਤੇ ਜੁਮਲਿਆਂ ਦੀ ਵਿਧੀ ਦਾ।** ਗੁਰੂ-ਕਾਲ ਦੀਆਂ ਹੱਥ-ਲਿਖਤੀ ਬੀੜਾਂ ਦੀ ਪੜਚੋਲ ਉਪਰੰਤ ਸਾਰੇ ਖੋਜੀ ਵਿਦਵਾਨ ਇਸ ਨਤੀਜੇ 'ਤੇ ਪਹੁੰਚੇ ਹਨ ਕਿ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢਲੇ ਰੂਪ 'ਪੋਥੀ' ਸਾਹਿਬ ਦੀ ਸੰਪਾਦਨਾ ਮੌਕੇ ਬਾਣੀਕਾਰਾਂ, ਬਾਣੀ ਦੇ ਸਿਰਲੇਖਾਂ, ਸ਼ਬਦਾਂ ਦੀਆਂ ਕਿਸਮਾਂ ਅਸਟਪਦੀਆਂ ਤੇ ਛੰਤ ਆਦਿਕ, ਵਿਸ਼ੇਸ਼ ਬਾਣੀਆਂ ਦੀ ਥਾਂ, ਭਗਤ-ਬਾਣੀ ਦਾ ਸਥਾਨ ਅਤੇ ਬਾਣੀਕਾਰਾਂ ਦੇ ਸ਼ਬਦਾਂ ਦੀ ਗਿਣਤੀ ਤੇ ਸਾਂਝੇ ਜੋੜ-ਅੰਕਾਂ (ਜੁਮਲਿਆਂ) ਆਦਿਕ ਦੀ ਇੱਕਸਾਰ ਬੱਝਵੀਂ ਤਰਤੀਬ ਕਾਇਮ ਕੀਤੀ ਹੈ। ਐਸਾ ਨਹੀਂ ਹੈ ਕਿ ਵੱਖ ਵੱਖ ਰਾਗਾਂ ਤੇ ਰਾਗ ਮੁਕਤ ਬਾਣੀਆਂ ਵਿੱਚ ਉਸ ਬੱਝਵੇਂ ਨਿਯਮ ਦੀ ਕਿਤੇ ਉਲੰਘਣਾ ਹੋਵੇ।

ਮੁੱਕਦੀ ਗੱਲ ਕਿ ਸਾਰੇ ਗ੍ਰੰਥ ਵਿੱਚ ਹਰ ਪੱਖੋਂ ਇਕਸਾਰਤਾ ਹੈ। ਪ੍ਰੰਤੂ, ਛਾਪੇ ਦੀਆਂ ਬੀੜਾਂ ਵਿੱਚੋਂ ਉਸ ਬੱਝਵੀਂ ਤਰਤੀਬ ਦਾ ਥਾਂ ਥਾਂ ਉਲੰਘਣ ਹੋਇਆ ਮਿਲਦਾ ਹੈ। ਮੇਰੀ ਪੁਸਤਕ '*ਪਾਠਾਂਤਰ ਸੁਧਾਈ ਤੇ ਸ਼ੁਧ-ਛਪਾਈ ਸ੍ਰੀ ਗੁਰੂ ਗ੍ਰੰਥ ਸਾਹਿਬ*' ਵਿੱਚੋਂ ਵੱਖ ਵੱਖ ਰਾਗਾਂ ਦੇ ਜੋੜ-ਅੰਕਾਂ ਤੇ ਜੁਮਲਿਆਂ ਦੀ ਵਿਧੀ

ਦੇ ਵਖਰੇਵੇਂ ਨੂੰ ਭਲੀਭਾਂਤ ਵਾਚਿਆ ਜਾ ਸਕਦਾ ਹੈ। ਇੱਥੇ ਤਾਂ ਇਸ ਪੱਖੋਂ ਹੋਈਆਂ ਕੁਝ ਭੁੱਲਾਂ ਸੰਬੰਧੀ ਵਿਸ਼ੇਸ਼ ਨੋਟ ਹੀ ਦਰਜ ਕੀਤੇ ਜਾ ਰਹੇ ਹਨ। ਜਿਵੇਂ ਪਾਠ-ਭੇਦ ਸੂਚੀ ਦੇ ਖੋਜੀ ਵਿਦਵਾਨਾਂ ਪਾਸ ਪੁਰਾਤਨ ਬੀੜਾਂ ਨਾਲ ਮੇਲਾਨ ਲਈ ਜੋ ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਜੋ ਦੋ ਸੰਥਾ ਸੈਂਚੀਆਂ ਸਨ, ਉਨ੍ਹਾਂ ਦਾ ਵੇਰਵਾ ਦਿੰਦੇ ਹੋਏ ਲਿਖਦੇ ਹਨ :

> ਨੋਟ (੧) "ਸੰਚੀ ਵਿੱਚ ਸਵਈਆਂ ਦੇ ਅਖ਼ੀਰ ਪੁਰ ਜੋੜ ਅੰਕ ਇਉਂ ਲਿਖੇ ਹਨ :
>
> ੨੧॥੯॥੧੦॥੧੧॥੨੨॥੬੦॥੧੨੨॥ ਇਹ ਸਹੀ ਨਹੀਂ। ਕਿਉਂ ਜੋ ੧੨੩ ਛੰਦ ਤਾਂ ਕੇਵਲ ਭੱਟਾਂ ਦੇ ਹੀ ਹਨ। ਇਨ੍ਹਾਂ ਵਿੱਚ "੯॥੧੧" (੨੧) ਜੋੜ "ਮੁਖਵਾਕ ਮਹਲਾ ੫" ਦੇ ਵੀ ਲਿਖਾਰੀ ਨੇ ਸ਼ਾਮਿਲ ਕੀਤੇ ਹਨ। ਇਹ ਪਾ ਕੇ ਕੁੱਲ ਜੋੜ ੧੪੩ ਬਣਦਾ ਹੈ। ਲੇਕਿਨ ਪਿੱਛੇ ਸਾਰੇ ਗੁਰੂ ਗ੍ਰੰਥ ਸਾਹਿਬ ਵਿੱਚ, ਭਗਤਾਂ ਦੇ ਸ਼ਬਦ ਸਤਿਗੁਰਾਂ ਨਾਲ ਮਿਲਾ ਕੇ, ਕਿਤੇ ਜੋੜ ਨਹੀਂ ਕੀਤਾ। ਬੱਧੀ ਮਰਯਾਦਾ ਕਾਇਮ ਰਖਦਿਆਂ ਹੋਇਆਂ, ਇੱਥੇ ਜੋੜ ਅੰਕ ਇੰਵ ਲਿਖਣੇ ਚਾਹੀਦੇ ਹਨ :
>
> ੨੧॥ ਮਃ ੧ ਕੇ ੧੦॥ ਮਃ ੨ ਕੇ ੧੦॥ ਮਃ ੩ ਕੇ ੨੨॥ ਮਃ ੪ ਕੇ ੬੦॥
>
> ਜੋੜ ਭੱਟਾਂ ਕੇ ਸਵਈਆਂ ਕਾ ੧੨੩॥"

**ਲਿਖਾਰੀਆਂ ਪਾਸੋਂ ਛੁੱਟੀਆਂ ਤੁਕਾਂ ਦੀ ਨਿਸ਼ਾਨਦੇਈ ਅਤੇ ਪੂਰਤੀ ਲਈ ਯਤਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨਾ ੫੫੭ ਤੋਂ ਸ਼ਬਦ ਇਉਂ ਸ਼ੁਰੂ ਹੁੰਦਾ ਹੈ "ਵਡਹੰਸੁ ਮਹਲਾ ੧ ਘਰੁ ੨ ॥ ਮੋਰੀ ਰੁਣ ਝੁਣ ਲਾਇਆ... ॥..." ਅਤੇ ਪੰਨਾ ੫੫੮ 'ਤੇ ਇਉਂ ਸਮਾਪਤ ਹੁੰਦਾ ਹੈ "ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥ ਇਸ ਸ਼ਬਦ ਦੀ ਬਣਤਰ ਨੂੰ ਜੇ ਕਾਵਿਕ ਦ੍ਰਿਸ਼ਟੀ ਤੋਂ ਧਿਆਨ ਪੂਰਵਕ ਵਾਚੀਏ ਤਾਂ ਪਤਾ ਚੱਲਦਾ ਹੈ ਕਿ ਪਦਿਆਂ ਦੇ ਵੇਰਵੇ ਤੋਂ ਰਹਿਤ ਹੁੰਦਿਆਂ ਵੀ ਲਗਭਗ ਦੋ, ਦੋ ਜਾਂ ਚਾਰ, ਚਾਰ ਤੁਕਾਂ ਦੇ ਅੰਤਕ ਕਾਫ਼ੀਏ ਆਪਸ ਵਿੱਚ ਮੇਲ ਖਾਂਦੇ ਹਨ। ਪਰ ਅਖ਼ੀਰ ਵਿੱਚ ਇੱਕੋ ਤੁਕ ਵੱਖਰੀ ਹੈ, ਜਿਹੜੀ "...ਜਾ ਸਹੁ ਭਇਆ ਵਿਡਾਣਾ ॥" ਤੁਕਾਂਤ ਨਾਲ ਮੁੱਕਦੀ ਹੈ। ਇੱਥੇ 'ਨਾਨਕ' ਮੁਹਰ ਛਾਪ ਵਾਲੀ ਦੂਜੀ ਤੁਕ ਦਾ ਅਭਾਵ ਜਾਪਦਾ ਹੈ। *ਪਾਠ-ਭੇਦਾਂ ਦੀ ਸੂਚੀ* ਦੇ ਸੰਪਾਦਕ ਵਿਦਵਾਨਾਂ ਨੂੰ ਇਸ ਘਾਟ ਦਾ ਖੋਜ-ਖੁਰਾ ਲੱਭਦਿਆਂ ਸੋਢੀ ਮਨੋਹਰ ਦਾਸ ਦੀ ਲਿਖੀ ਪੋਥੀ 'ਸਚਖੰਡ' 'ਚੋਂ 'ਸਾਖੀ ੪੨੦ ਵਿਖੇ ਉਪਰੋਕਤ ਸ਼ਬਦ ਦੀ ਅਧੂਰੀ ਤੇ ਅੰਤਮ ਤੁਕ ਇਉਂ ਲਿਖੀ ਮਿਲੀ ਹੈ : "ਆਪਣੇ ਪਿਰ ਭਾਣੀ ਮਹਲਿ ਬੁਲਾਈ ਨਾਨਕ ਸੰਗ ਸਮਾਣਾ ॥" ਜਥੇਦਾਰ

ਵੇਦਾਂਤੀ ਤੇ ਉਨ੍ਹਾਂ ਦੇ ਸਾਥੀ ਇਸ ਤੁਕ ਨੂੰ ਪਰਵਾਨ ਕਰ ਕੇ ਸ਼ਬਦ ਦੀ ਸੰਪੂਰਨਤਾ ਸਹੀ ਸਮਝਦੇ ਸਨ।

ਜਦੋਂ ਸੰਨ ੧੯੯੯ ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਨੇ ਸ਼੍ਰੋਮਣੀ ਕਮੇਟੀ ਦੇ ਫ਼ੈਸਲੇ ਅਨੁਸਾਰ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ (ਗ੍ਰੰਥੀ ਸ੍ਰੀ ਦਰਬਾਰ ਸਾਹਿਬ) ਨੂੰ ਖੋਜ ਸਬ-ਕਮੇਟੀ ਦਾ ਚੇਅਰਮੈਨ ਥਾਪ ਕੇ ਉਨ੍ਹਾਂ ਦੀ ਅਗਵਾਈ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥਾ' (ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ) ਸਥਾਪਿਤ ਕੀਤਾ ਤਾਂ ਤਲਵਾੜਾ ਜੀ ਦੁਆਰਾ ਪਹਿਲਾਂ ਕੀਤੇ ਖੋਜ ਕਾਰਜ ਦੀ ਰਿਪੋਰਟ ਅਤੇ ਸ਼੍ਰੋਮਣੀ ਕਮੇਟੀ ਦੁਆਰਾ ਛਾਪੀ ਪਾਠ-ਭੇਦ ਸੂਚੀ ਉਸ ਟੀਮ ਦੇ ਖੋਜ-ਕਾਰਜ ਵਿੱਚ ਬਹੁਤ ਸਹਾਇਕ ਹੋਈਆਂ। ਕਿੱਡੀ ਕੌਮੀ ਤਰਾਸਦੀ ਹੈ ਕਿ ਡੇਰੇਦਾਰੀ ਦੇ ਪ੍ਰਭਾਵ ਹੇਠ ਦਰਸ਼ਨੀ ਡਿਊਢੀ ਵਾਲੇ ਤੋਸ਼ੇਖ਼ਾਨੇ ਵਿੱਚ ਸੰਭਾਲੀ 'ਸੁਨਹਿਰੀ ਬੀੜ', ਜਿਸ ਨੂੰ ਸ਼ਹੀਦ ਬਾਬਾ ਦੀਪ ਸਿੰਘ ਜੀ ਨਾਲ ਜੋੜ ਕੇ ਦਮਦਮੀ ਬੀੜ ਵਜੋਂ ਪ੍ਰਚਾਰਿਆ ਜਾਂਦਾ ਹੈ, ਉਹ ਸਿੰਘ ਸਾਹਿਬ ਗਿ. ਵੇਦਾਂਤੀ ਜੀ ਤੇ ਭਾਈ ਤਲਵਾੜਾ ਜੀ ਵਰਗੇ ਜ਼ਿੰਮੇਵਾਰ ਸੱਜਣਾਂ ਨੂੰ ਵੀ ਖੋਜ ਕਾਰਜਾਂ ਵਿੱਚ ਸ਼ਾਮਿਲ ਕਰਨ ਲਈ ਉਪਲਬਧ ਨਾ ਕਰਵਾਈ ਗਈ।

੨੮ ਮਾਰਚ 2000 ਨੂੰ ਭਾਵੇਂ ਸ਼੍ਰੋਮਣੀ ਕਮੇਟੀ ਨੇ ਗਿਆਨੀ ਪੂਰਨ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਥੇਦਾਰੀ ਤੋਂ ਬਰਖ਼ਾਸਤ ਕਰ ਕੇ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਨੂੰ ਜਥੇਦਾਰ ਨਿਯੁਕਤ ਕਰ ਦਿੱਤਾ, ਪਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਖ਼ਿਲਾਫ਼ ਉਸ ਦੀ ਲਗਾਈ ਅੱਗ ਸੁਲਗਦੀ ਰਹੀ। ਸਿੱਟੇ ਵਜੋਂ ਰਾਜਨੀਤਕ ਸੱਤਾਧਾਰੀ ਸਿੱਖ ਆਗੂਆਂ ਨੇ ਸੰਪਰਦਾਈ ਪ੍ਰਭਾਵ ਹੇਠ ਸਟੱਡੀ ਟੀਮ ਦੇ ਖੋਜ ਕਾਰਜ ਨੂੰ ਰੁਕਵਾ ਦਿੱਤਾ। ਇਹੀ ਕਾਰਨ ਸੀ ਕਿ ਉਸ ਖੋਜੀ ਟੀਮ ਨੇ ਪਾਵਨ ਬੀੜ ਦੇ ੧੧੦੬ ਪੰਨੇ ਤਕ ਦੀ ਅੰਤ੍ਰਿਮ ਰਿਪੋਰਟ ਸ਼੍ਰੋਮਣੀ ਕਮੇਟੀ ਦੇ ਹਵਾਲੇ ਕਰ ਕੇ ਟੀਮ ਦੇ ਸਾਂਝੇ ਖੋਜ ਕਾਰਜ ਨੂੰ ਰੋਕ ਦਿੱਤਾ। ਭਾਈ ਤਲਵਾੜਾ ਜੀ ਤਾਂ ਗਿ. ਭਰਪੂਰ ਸਿੰਘ ਸਹਿਯੋਗ ਨਾਲ *'ਗੁਰਬਾਣੀ ਦਾ ਸਰਲ ਵਿਆਕਰਣ-ਬੋਧ'* ਨਾਂ ਦੀ ਪੁਸਤਕ ਤਿਆਰ ਕਰਨ ਵਿੱਚ ਜੁੱਟ ਪਏ ਅਤੇ ਜਥੇਦਾਰ ਵੇਦਾਂਤੀ ਜੀ ਬਹੁਤ ਹੀ ਗੁਪਤ ਢੰਗ ਨਾਲ ਆਪਣੀ ੩੨ ਸਾਲਾਂ ਦੀ ਖੋਜ 'ਤੇ ਆਧਾਰਿਤ ਪਾਵਨ ਬੀੜ ਦਾ ਕੋਈ ਨਿਰਣੈ-ਜਨਕ ਸੰਭਾਵੀ ਖਰੜਾ ਤਿਆਰ ਕਰਨ ਵਿੱਚ ਰੁੱਝ ਗਏ। ਪ੍ਰੰਤੂ ਉਹ ਵੀ ਵਿਸ਼ੇਸ਼ ਨੋਟਾਂ ਦੇ ਰੂਪ ਵਿੱਚ। ਅਸਲ ਕੰਮ ਤਾਂ ਉਨ੍ਹਾਂ ਨੇ ੨੦੦੮ ਵਿੱਚ ਸੇਵਾ-ਮੁਕਤ ਹੋਣ ਉਪਰੰਤ ਹੀ ਸ਼ੁਰੂ ਕੀਤਾ। ਉਹ ਹਰੇਕ ਹਫ਼ਤੇ ਆਪਣੇ ਉਪਰੋਕਤ ਦੋਹਾਂ ਸਾਥੀਆਂ ਨੂੰ ਮਿਲਦੇ ਤੇ ਕੀਤੇ ਹੋਏ ਆਪਣੇ ਲਿਖਤੀ ਕੰਮ ਪ੍ਰਤੀ ਗੱਲੀਂ-ਬਾਤੀਂ ਉਨ੍ਹਾਂ ਨਾਲ ਸਲਾਹ ਮਸ਼ਵਰਾ ਕਰਦੇ।

ਪਰ, ਸੰਨ ੨੦੦੪ ਵਿੱਚ ਜਦੋਂ ਤਲਵਾੜਾ ਜੀ ਅਕਾਲ ਚਲਾਣਾ ਕਰਕੇ ਅਚਾਨਕ ਹੀ ਸਾਥ ਛੱਡ ਗਏ ਤਾਂ ਉਨ੍ਹਾਂ ਨੇ ਗੁਰਬਾਣੀ ਤੇ ਸੰਸਕ੍ਰਿਤ ਦੀ ਵਿਆਕਰਣ ਅਤੇ ਪਿੰਗਲ ਦੇ ਗੂੜ੍ਹ ਗਿਆਤਾ ਗਿ. ਬਲਵੰਤ ਸਿੰਘ ਕੋਠਾ-ਗੁਰੂ ਨਾਲ ਸਲਾਹ ਕਰਨੀ ਆਰੰਭ ਕਰ ਦਿੱਤੀ। ਅਸਲ ਵਿੱਚ ਜਥੇਦਾਰ ਵੇਦਾਂਤੀ ਜੀ ਅਤੇ ਗਿ. ਭਰਪੂਰ ਸਿੰਘ ਜੀ ਨੇ ਪਿੰਗਲ (ਕਾਵਿਕ-ਬੋਧ) ਦਾ ਗਿਆਨ ਉਨ੍ਹਾਂ ਤੋਂ ਹੀ ਪ੍ਰਾਪਤ ਕੀਤਾ। ਇਸ ਜੋੜੀ ਮੁਤਾਬਿਕ ਉਹ ਨਿਰਮਲਾ-ਪ੍ਰਣਾਲੀ ਦੇ ਬੜੇ ਹੀ ਨਮਰ ਤੇ ਪ੍ਰਸਿੱਧ ਖੋਜੀ ਵਿਦਵਾਨ ਸਨ। ਜਥੇਦਾਰ ਜੀ ਦੱਸਦੇ ਸਨ ਕਿ ਸ਼੍ਰੋਮਣੀ ਕਮੇਟੀ ਵਾਲੀ ਛਾਪੇ ਦੀ ਪਾਵਨ ਬੀੜ ਦੇ ਪੰਨਾ ੫੫੩ ਅਤੇ ੧੦੯੧ ਉੱਤੇ ਸਲੋਕਾਂ ਦੇ ਛੁੱਟੇ ਤੁਕਾਂਸ਼ਾਂ ਦੇ ਅਧੂਰੇਪਣ ਨੂੰ ਦੂਰ ਕਰਨ ਲਈ ਦੋ ਤੁਕਾਂ ਗਿ. ਬਲਵੰਤ ਸਿੰਘ ਜੀ ਨੇ ਹੀ ਪੁਰਾਤਨ ਪੋਥੀਆਂ ਵਿੱਚੋਂ ਖੋਜੀਆਂ ਸਨ, ਜਿਹੜੀਆਂ ਹੋਰ ਕਿਤਿਓਂ ਵੀ ਉਪਲਬਧ ਨਹੀਂ ਹੋ ਸਕੀਆਂ। ਇੱਕ ਹੈ : "**ਸਤਿਸੰਗਤਿ ਮੇਲਾਪੁ ਹੋਇ ਲਿਵ ਲਗੈ ਕਰਤਾਰ ॥**" ਅਤੇ ਦੂਜਾ ਹੈ ਤੁਕਾਂਸ਼ : "**ਭੁਖਾ ਭੁਖਾ ਮਨੁ ਕਰੈ** ਮੰਝਿ ਭਰਿ ਦੁਖ ਬਦੁਖ ॥" ਇੱਕ ਦਿਨ ਉਨ੍ਹਾਂ ਦੇ ਨਿਰਣੈ-ਜਨਕ ਖਰੜੇ ਨੂੰ ਵਿਚਾਰਦਿਆਂ ਜਦੋਂ ਪੰਨਾ ੫੫੩ ਵਾਲੀ ਤੁਕ ਮੇਰੇ ਧਿਆਨ ਵਿੱਚ ਆਈ ਤਾਂ ਪੁੱਛਣ ਉਪਰੰਤ ਜਥੇਦਾਰ ਜੀ ਨੇ ਉਪਰੋਕਤ ਜਾਣਕਾਰੀ ਸਾਂਝੀ ਕੀਤੀ।

ਉਪਰੋਕਤ ਸਾਰੇ ਖੋਜ ਕਾਰਜਾਂ ਦੀਆਂ ਟੀਮਾਂ ਨੂੰ ਧਿਆਨ ਵਿੱਚ ਰੱਖ ਕੇ ਬਿਨਾਂ ਕਿਸੇ ਝਿਜਕ ਕਹਿਆ ਜਾ ਸਕਦਾ ਹੈ ਕਿ ਜਥੇਦਾਰ ਗਿ. ਵੇਦਾਂਤੀ ਜੀ ਇਕੱਲੇ ਹੀ ਐਸੇ ਮਿਹਨਤੀ ਤੇ ਖੋਜੀ ਵਿਅਕਤੀ ਹੋਏ ਹਨ, ਜਿਹੜੇ ਲਗਭਗ ਸਾਰੇ ਹੀ ਖੋਜ ਕਾਰਜਾਂ ਵਿੱਚ ਸ਼ਾਮਿਲ ਹੁੰਦੇ ਰਹੇ। ਸੰਨ ੧੯੭੪ ਤੋਂ ਜਨਵਰੀ ਸੰਨ ੧੯੭੭ ਤਕ ਦੇ ਖੋਜ ਕਾਰਜ ਮੌਕੇ ਭਾਵੇਂ ਉਹ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਟੀਮ ਦੇ ਨਾਮਜ਼ਦ ਮੈਂਬਰ ਨਹੀਂ ਸਨ, ਪਰ ਨਿਸ਼ਕਾਮ ਸੇਵਕ ਵਜੋਂ ਜਿੱਥੇ ਉਸ ਖੋਜੀ ਟੀਮ ਦੇ ਸਹਾਇਕ ਹੁੰਦੇ ਰਹੇ। ਉੱਥੇ, ਦੂਜੇ ਪਾਸੇ ਤਲਵਾੜਾ ਜੀ ਦੇ ਖੋਜ ਕਾਰਜ ਵਿੱਚ ਵੀ ਨਿਰੰਤਰ ਸ਼ਮੂਲੀਅਤ ਕਰਦੇ ਰਹੇ।

ਅਸਲ ਵਿੱਚ ਇਹੀ ਕਾਰਨ ਸੀ ਕਿ ਜਥੇਦਾਰ ਗਿ. ਵੇਦਾਂਤੀ ਜੀ ਦੁਆਰਾ ਤਲਵਾੜਾ ਜੀ ਦੇ ਸਹਿਯੋਗ ਨਾਲ ਲਿਖੇ ਅਤੇ ਸੰਨ ੧੯੭੪ ਵਿੱਚ 'ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ' ਵਿਖੇ ਹੋਏ 'ਸ੍ਰੀ ਗੁਰੂ ਗ੍ਰੰਥ ਵਿਚਾਰ ਸੰਮੇਲਨ' ਮੌਕੇ ਪੜ੍ਹੇ ਖੋਜ-ਪੇਪਰ ਨੇ ੧੯੭੪ ਦੇ ਖੋਜ-ਕਾਰਜ ਪ੍ਰਤੀ ਸ਼੍ਰੋਮਣੀ ਕਮੇਟੀ ਨੂੰ ਤਿਆਰ ਕੀਤਾ। ਸੰਨ ੧੯੯੫ ਦੇ 'ਵਿਸ਼ਵ ਸਿੱਖ ਸੰਮੇਲਨ' ਸਮੇਂ ਗਿ. ਵੇਦਾਂਤੀ ਜੀ ਵੱਲੋਂ ਅਜਿਹੇ ਬਿਖਮ ਤੇ ਸੰਵੇਦਨਸ਼ੀਲ ਵਿਸ਼ੇ 'ਤੇ ਬਿਬਾਕੀ ਸਹਿਤ ਪੜ੍ਹੇ ਦੂਜੇ ਵਿਸ਼ੇਸ਼ ਖੋਜ-ਪੇਪਰ ਦੇ ਸਿੱਟੇ ਵਜੋਂ ਸ਼੍ਰੋਮਣੀ ਕਮੇਟੀ ਨੇ ਸੰਨ ੧੯੯੬ ਵਿੱਚ ਉਨ੍ਹਾਂ ਦੀ ਅਗਵਾਈ ਹੇਠ ਫਿਰ ਖੋਜ ਕਾਰਜ ਸ਼ੁਰੂ ਕਰਵਾਇਆ।

ਇਸ ਲਈ ਹੁਣ ਤਾਂ ਲੋੜ ਕੇਵਲ ਇਤਨੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ ਛਪਾਈ ਬਾਰੇ ਜੋ ਵੀ ਖੋਜ ਸਾਹਮਣੇ ਆ ਚੁੱਕੀ ਹੈ, ਉਸ ਪ੍ਰਤੀ ਨਿਰਪੱਖਤਾ ਤੇ ਈਮਾਨਦਾਰੀ ਨਾਲ ਪੰਥਕ ਪੱਧਰ ਦਾ ਨਿਰਣੈ-ਜਨਕ ਫ਼ੈਸਲਾ ਕਰਵਾ ਕੇ ਉਸ ਨੂੰ ਅਮਲ ਵਿੱਚ ਲਿਆਂਦਾ ਜਾਵੇ। ਇਸ ਬਿਖਮ ਅਤੇ ਅਤਿ ਸੰਵੇਦਨਸ਼ੀਲ ਕਾਰਜ ਲਈ ਵਿਦਵਾਨਾਂ ਦੀ ਚੋਣ-ਕਸਵੱਟੀ ਧਿਰਾਂ ਤੇ ਜਥੇਬੰਦੀਆਂ ਦੀ ਥਾਂ ਗੁਰਬਾਣੀ ਦੇ ਲਗਮਾਤ੍ਰੀ ਗਿਆਨ ਤੇ ਭਾਸ਼ਾ ਵਿਗਿਆਨ ਨੂੰ ਬਣਾਇਆ ਜਾਵੇ। *'ਪਾਠ-ਭੇਦ ਸੂਚੀ'* ਦੁਆਰਾ ਪ੍ਰਗਟਾਏ ਜਿਹੜੇ ਪਾਠਾਂ, ਮੰਗਲਾਂ ਤੇ ਸਿਰਲੇਖਾਂ ਆਦਿਕ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਪ੍ਰਵਾਨ ਕੀਤਾ ਹੈ, ਉਨ੍ਹਾਂ ਮੁਤਾਬਿਕ ਪਾਠ-ਭੇਦ ਮਿਟਾਏ ਜਾਣ। ਪਾਵਨ ਬੀੜਾਂ ਦੇ ਲਿਖਾਰੀਆਂ ਪਾਸੋਂ ਛੁੱਟੇ ਹੋਏ ਕੁਝ ਤੁਕਾਂਸ਼ (ਤੁਕ ਦਾ ਕੋਈ ਭਾਗ), ਤੁਕਾਂਤ (ਕਿਸੇ ਤੁਕ ਦਾ ਅੰਤਮ ਭਾਗ) ਤੇ ਤੁਕਾਂ ਹਨ, ਜਿਹੜੀਆਂ ਪਾਠ-ਭੇਦ ਸੂਚੀ ਵਾਲੇ ਖੋਜੀਆਂ ਨੇ ਖੋਜੀਆਂ ਹਨ। ਕੁਝ ਐਸੀਆਂ ਹਨ, ਜਿਹੜੀਆਂ ਜਥੇਦਾਰ ਵੇਦਾਂਤੀ ਜੀ ਤੇ ਉਨ੍ਹਾਂ ਦੇ ਸਾਥੀਆਂ ਨੇ ਲੱਭੀਆਂ ਹਨ। ਉਨ੍ਹਾਂ ਪ੍ਰਤੀ ਨਿਰਣਾ ਲਿਆ ਜਾਵੇ। ਅਜੇ ਵੀ ਕੁਝ ਅਜਿਹੇ ਸ਼ਬਦ ਹਨ, ਜਿਨ੍ਹਾਂ ਦੇ ਪਦਿਆਂ ਵਿੱਚ ਤੁਕਾਂ ਦਾ ਅਭਾਵ ਹੈ, ਜੋ ਖੋਜਣਯੋਗ ਹਨ, ਉਨ੍ਹਾਂ ਦੀ ਖੋਜ ਕੀਤੀ ਜਾਵੇ। ਪਰ ਕੁਝ ਵੀ ਹੋਵੇ, ਮੇਰਾ ਮੰਨਣਾ ਹੈ ਕਿ ਪੰਥਕ ਪ੍ਰਵਾਨਗੀ ਹੋਣ 'ਤੇ ਹੀ ਉਪਰੋਕਤ ਸਭ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਬਣ ਸਕਦਾ ਹੈ। ਮੰਨ ਲਓ! ਜੇ ਜਥੇਦਾਰ ਵੇਦਾਂਤੀ ਜੀ ਦੁਆਰਾ ਪ੍ਰਵਾਨ ਕੀਤੀਆਂ ਉਪਰੋਕਤ ਦੋਵੇਂ ਤੁਕਾਂ ਨੂੰ ਪੰਥਕ ਪੱਧਰ ਦੀ ਪ੍ਰਵਾਨਗੀ ਮਿਲੇ ਤਾਂ ਪਾਵਨ ਬੀੜ ਦੀ ਛਪਾਈ ਮੌਕੇ ਉਨ੍ਹਾਂ ਨੂੰ ਹੇਠ ਲਿਖੇ ਸਲੋਕਾਂ ਵਿੱਚ ਇਉਂ ਦਰਜ ਕੀਤਾ ਜਾ ਸਕਦਾ ਹੈ:

ਮः ੧॥ ਕਾਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ॥
**ਸਤਿਸੰਗਤਿ ਮੇਲਾਪੁ ਹੋਇ ਲਿਵ ਲਗੈ ਕਰਤਾਰ॥**
ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥੩॥
{ਗੁਰੂ ਗ੍ਰੰਥ ਸਾਹਿਬ-ਪੰ. ੫੫੩}

ਮः ੧॥ ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ॥
ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ॥
**ਭੁਖਾ ਭੁਖਾ ਮਨੁ ਕਰੈ** ਮੰਝਿ ਭਰਿ ਦੁਖ ਬਦੁਖ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥੩॥
{ਗੁਰੂ ਗ੍ਰੰਥ ਸਾਹਿਬ-ਪੰ. ੧੦੯੧}

ਪਰ, ਸੱਤਾਧਾਰੀ ਸਿੱਖ ਆਗੂ ਵੋਟ-ਨੀਤੀ ਤਹਿਤ ਚਾਹੁੰਦੇ ਹਨ ਕਿ ਅਜਿਹਾ ਕੰਮ ਟਕਸਾਲ ਚੌਕ ਮਹਿਤਾ ਵਾਂਗ ਚੁੱਪ-ਚਪੀਤੇ ਹੀ ਕਰ ਲਿਆ ਜਾਵੇ, ਗੁਰਮਤੇ

ਦੀ ਪਾਰਦਰਸ਼ੀ ਤੇ ਸਰਬ-ਸੰਮਤੀ ਵਾਲੀ ਪੰਥਕ ਜੁਗਤ ਦੀ ਵਰਤੋਂ ਨਾ ਹੋਵੇ। ਦੂਜੇ ਪਾਸੇ ਟਕਸਾਲ ਚੌਕ ਮਹਿਤਾ ਆਪਣੇ ਜਥੇ ਦੇ ਸਿੰਘ ਸਾਹਿਬਾਨ ਗ੍ਰੰਥੀ ਸਿੰਘਾਂ ਦੇ ਸਹਿਯੋਗ ਨਾਲ ਯਤਨਸ਼ੀਲ ਹੈ ਕਿ ਵਿਦਿਆ ਮਾਰਤੰਡ ਤੇ ਬ੍ਰਹਮ-ਗਿਆਨੀ ਪ੍ਰਚਾਰੇ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਦੇ ਦੱਸੇ ਅਨੁਸਾਰ ਤਬਦੀਲੀਆਂ ਕਰ ਕੇ ਜੋ ਬੀੜ ਉਨ੍ਹਾਂ ਨੇ ਤਿਆਰ ਕੀਤੀ ਹੈ ਅਤੇ ਜਿਸ ਨੂੰ ਦੋ ਸੈਂਚੀ ਪੋਥੀਆਂ ਦੇ ਰੂਪ ਵਿੱਚ ਛਾਪਿਆ ਜਾ ਰਿਹਾ ਹੈ, ਉਸ ਨੂੰ ਹੂ-ਬਹੂ ਸ਼੍ਰੋਮਣੀ ਕਮੇਟੀ ਪ੍ਰਕਾਸ਼ਿਤ ਕਰ ਦੇਵੇ। ਤੀਜੇ ਪਾਸੇ 'ਸਿੱਖ ਬੁੱਕ ਕਲੱਬ' ਅਮਰੀਕਾ ਦਾ ਦਾਅਵਾ ਹੈ ਕਿ ਜਥੇਦਾਰ ਸਾਹਿਬ ਜੀ ਦੇ ਹੁਕਮ ਅਨੁਸਾਰ, ਜਿਸ ਖੋਜ ਖਰੜੇ ਨੂੰ ਉਸ ਨੇ ਪੰਥਕ-ਫ਼ੈਸਲੇ ਦੀ ਉਡੀਕ ਵਿੱਚ ਔਨਲਾਈਨ ਪ੍ਰਕਾਸ਼ਿਤ ਕੀਤਾ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੀ ਖੋਜ 'ਤੇ ਆਧਾਰਿਤ ਹੈ। ਇਸ ਦਾ ਅਰਥ ਹੈ ਕਿ ਜਿਸ ਖੋਜ ਖਰੜੇ ਨੂੰ ਉਨ੍ਹਾਂ ਨੇ ਦਾਸ ਨਾਲ ਛੇ ਮਹੀਨੇ ਵਿਚਾਰਿਆ, ਅਸਲ ਵਿੱਚ ਉਹੀ ਉਨ੍ਹਾਂ ਦਾ ਅੰਤਮ ਨਿਰਣਾ ਸੀ।

ਕਾਰਨ ਹੈ ਕਿ ਜਿਹੜੀਆਂ ਤੁਕਾਂ ਨੂੰ ਰਲੇਵਾਂ ਮੰਨ ਕੇ ਉਨ੍ਹਾਂ ਨੇ ਬੀੜ ਦਾ ਭਾਗ ਨਹੀਂ ਸੀ ਮੰਨਿਆ, ਉਹ ਸਾਰੀਆਂ 'ਸਿੱਖ ਬੁੱਕ ਕਲੱਬ' ਵਾਲੇ ਖਰੜੇ ਦਾ ਭਾਗ ਨਹੀਂ ਅਤੇ ਜਿਨ੍ਹਾਂ ਨੂੰ ਉਹ ਪਰਵਾਨ ਕਰਦੇ ਸਨ, ਉਹ ਵੀ ਸਾਰੀਆਂ ਨਹੀਂ। ਹਾਂ ! ਐਸਾ ਹੋ ਸਕਦਾ ਹੈ ਕਿ ਸਿੱਖ ਜਗਤ ਨੂੰ ਜਾਗਰੂਕ ਕਰਨ ਅਤੇ ਪੰਥਕ ਪੱਧਰ ਦੇ ਫ਼ੈਸਲੇ ਦੀ ਉਡੀਕ ਵਿੱਚ ਉਨ੍ਹਾਂ ਨੇ ਕੋਈ ਐਸਾ ਖਰੜਾ ਵੀ ਤਿਆਰ ਕਰ ਲਿਆ ਹੋਵੇ, ਜਿਸ ਨੂੰ ਉਨ੍ਹਾਂ ਨੇ 'ਸਿੱਖ ਬੁੱਕ ਕਲੱਬ' ਰਾਹੀਂ ਪ੍ਰਕਾਸ਼ਮਾਨ ਕਰਾਉਣ ਦਾ ਉਪਕਾਰ ਕੀਤਾ ਹੈ। ਕਾਰਨ ਹੈ ਕਿ ਉਹ ਕਈ ਵਾਰ ਗੱਲ ਕਰਿਆ ਕਰਦੇ ਸਨ ਕਿ ਦੇਸ਼ ਵਿਦੇਸ਼ ਵਿੱਚ ਸਾਡੇ ਕੁਝ ਹਿਤੂ ਸੱਜਣ ਹਨ, ਜਿਹੜੇ ਗੁਰਬਾਣੀ ਦੇ ਇਸ ਸੰਵੇਦਨਸ਼ੀਲ ਤੇ ਅਤਿ ਲੋੜੀਂਦੇ ਖੋਜ ਕਾਰਜ ਵਿੱਚ ਜੁਟੇ ਹੋਏ ਹਨ। ਉਹ ਚਾਹੁੰਦੇ ਹਨ ਕਿ ਸਾਡੀ ਖੋਜ ਭਾਵੇਂ ਸਹੀ ਹੋਵੇ, ਪਰ ਪਾਵਨ ਬੀੜ ਵਿੱਚੋਂ ਕੋਈ ਤੁਕ ਕੱਢਣ, ਕਢਾਉਣ ਤੇ ਘਟਾਉਣ ਦਾ ਨਿਰਣਾ ਪੰਥਕ ਪੱਧਰ 'ਤੇ ਹੋਵੇ ਤਾਂ ਉਹੀ ਮੰਨਣ ਯੋਗ ਸਿੱਧ ਹੋ ਸਕਦਾ ਹੈ।

ਪਰ ਪੰਥਕ ਪੱਧਰ ਦੇ ਨਿਰਣੈ ਲਈ ਬਹੁਤ ਲੋੜੀਂਦਾ ਹੈ ਕਿ ਉਨ੍ਹਾਂ ਦੀ ਖੋਜ ਮੁਤਾਬਿਕ ਅੰਤਮ ਨਿਰਣਾ ਵੀ ਪੰਥ ਦੇ ਸਾਹਮਣੇ ਆਵੇ। ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਸਮੂਹ ਸਿੱਖ ਭਾਈਚਾਰੇ ਨੇ ਉਸ ਪਾਵਨ ਬੀੜ ਨੂੰ ਹੀ ਪ੍ਰਮਾਣਿਕ ਬੀੜ ਵਜੋਂ ਮਾਨਤਾ ਦੇਣੀ ਹੈ, ਜਿਸ ਨੂੰ ਪੰਥ ਦੀ ਸ਼੍ਰੋਮਣੀ ਜਮਾਤ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਾਹੀਂ ਪ੍ਰਕਾਸ਼ਮਾਨ ਕੀਤਾ। ਕਾਰਨ ਹੈ ਕਿ ਪਹਿਲਾਂ ਵੀ ਵੱਖ ਵੱਖ ਅਸਥਾਨਾਂ ਅਤੇ ਵੈਬ-ਸਾਈਟਾਂ 'ਤੇ ਹਜ਼ਾਰਾਂ ਹੀ ਪ੍ਰਾਚੀਨ ਹੱਥ-ਲਿਖਤ ਬੀੜਾਂ ਉਪਲਬਧ ਹਨ। ਕੋਈ ਵੀ ਇੱਕ ਦੂਜੀ ਬੀੜ ਨਾਲ ਨਹੀਂ ਮਿਲਦੀ।

ਇਸ ਲਈ ਇੰਟਰਨੈਟ ਦੇ ਮੌਜੂਦਾ ਕਾਲ ਵਿੱਚ ਜੇ ਕੋਈ ਵੈਬਸਾਈਟ ਪਾਵਨ ਬੀੜ ਦਾ ਕੋਈ ਹੋਰ ਖੋਜ ਖਰੜਾ ਵੀ ਸਾਹਮਣੇ ਲਿਆ ਦੇਵੇ ਤਾਂ ਸਿੱਖ ਜਗਤ ਨੂੰ ਇਸ ਪੱਖੋਂ ਵਧੇਰੇ ਘਬਰਾਉਣ ਦੀ ਲੋੜ ਨਹੀਂ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਜਥੇਦਾਰ ਗਿ. ਗੁਰਬਚਨ ਸਿੰਘ ਜੀ ਨੇ ਕਿਸੇ ਮੌਕੇ ਬਿਆਨ ਦਿੱਤਾ ਸੀ ਕਿ "...ਅਸੀਂ ਕਈ ਵਾਰ ਯਤਨ ਕੀਤਾ ਹੈ ਕਿ ਘੱਟੋ-ਘੱਟ ਗੁਰੂ ਗ੍ਰੰਥ ਸਾਹਿਬ ਜੀ ਦਾ ਇੱਕ ਅਜਿਹਾ ਸਰੂਪ ਤਿਆਰ ਕਰ ਲਿਆ ਜਾਵੇ, ਜਿਸ ਵਿੱਚ ਪੁਰਾਤਨ ਸਰੂਪਾਂ ਤੇ ਛਾਪੇ ਦੇ ਸਰੂਪਾਂ ਵਿੱਚਲਾ ਭੇਦ ਖ਼ਤਮ ਹੋ ਜਾਵੇ।" ਇਸ ਲਈ ਸਿੱਖ ਜਗਤ ਦੀਆਂ ਸਾਰੀਆਂ ਜਾਗਰੂਕ ਧਿਰਾਂ ਅਜੇ ਵੀ ਉਡੀਕ ਵਿੱਚ ਹਨ ਕਿ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਮੁਖ ਸੇਵਾਦਾਰ ਅਥਵਾ ਜਥੇਦਾਰ ਜੀ, ਇਸ ਪੱਖੋਂ ਗੁਰਬਾਣੀ ਦੇ ਲਗਮਾਤ੍ਰੀ ਵਿਧਾਨ ਦੀ ਸੋਝੀ ਰੱਖਣ ਵਾਲੇ ਵਿਦਵਾਨ ਸੱਜਣਾਂ ਨਾਲ ਵੀਚਾਰ ਕਰਨ ਉਪਰੰਤ ਸਿੱਖ ਭਾਈਚਾਰੇ ਲਈ ਫ਼ੈਸਲੇ ਦਾ ਕੋਈ ਨਿਰਣੈਜਨਕ ਐਲਾਨ ਜ਼ਰੂਰ ਕਰਨਗੇ।

ਲੋੜ ਤਾਂ ਹੁਣ ਕੇਵਲ ਇਹ ਹੈ ਕਿ ਸਮੂਹ ਖ਼ਾਲਸਾ ਪੰਥ ਇਸ ਪੱਖੋਂ ਅਤਿਅੰਤ ਸੁਚੇਤ ਹੋ ਕੇ ਬਿਬੇਕ-ਬੁੱਧੀ ਦੀ ਵਰਤੋਂ ਕਰੇ। ਇਸੇ ਲਈ ਦਾਸ ਨੇ ਹਥਲੀ ਪੁਸਤਕ ਤੋਂ ਪਹਿਲਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ ਛਪਾਈ ਬਾਰੇ ਪੰਥ ਦੇ ਵਿਚਾਰਨਯੋਗ ਮਸਲੇ ਤੇ ਸਮਾਧਾਨ' ਨਾਂ ਦਾ ਕਿਤਾਬਚਾ ਲਿਖਿਆ ਸੀ, ਜਿਸ ਨੂੰ ਵੈਨਕੂਵਰ (ਕਨੇਡਾ) ਦੀ 'ਕੈਨੇਡੀਅਨ ਸਿੱਖ ਸਟੱਡੀ ਐਂਡ ਟੀਚਿੰਗ ਸੁਸਾਇਟੀ' ਨੇ ਛਾਪ ਕੇ ਪ੍ਰਚਾਰ ਸੇਵਾ ਵਜੋਂ ਹਜ਼ਾਰਾਂ ਦੀ ਗਿਣਤੀ ਵਿੱਚ ਵੰਡਿਆ ਹੈ। ਨੈਟ ਰਾਹੀਂ ਵੀ ਸਾਂਝਾ ਕੀਤਾ ਗਿਆ ਹੈ। ਹੋ ਸਕਦਾ ਹੈ ਕਿ ਉਸ ਕਿਤਾਬ ਨੂੰ ਅੰਗਰੇਜ਼ੀ ਤੇ ਹਿੰਦੀ ਵਿੱਚ ਛਾਪ ਕੇ ਵੀ ਵੰਡਿਆ ਜਾਵੇ। ਖ਼ੁਸ਼ੀ ਦੀ ਗੱਲ ਹੈ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਦੇ ਸਾਬਕਾ ਜਥੇਦਾਰ ਗਿ. ਕੇਵਲ ਸਿੰਘ ਨੇ ਸਮੂਹ ਸਿੱਖ ਮਿਸ਼ਨਰੀ ਸੰਸਥਾਵਾਂ ਨੂੰ ਬੇਨਤੀ ਕੀਤੀ ਹੈ ਕਿ ਉਪਰੋਕਤ ਬੁੱਕ ਨੂੰ ਉਹ ਆਪਣੇ ਵਿਦਿਆਲਿਆਂ ਵਿੱਚ ਵਿਦਿਆਰਥੀਆਂ ਨੂੰ ਕੋਰਸ ਵਜੋਂ ਪੜ੍ਹਾਉਣ ਤੇ ਸਮਝਾਉਣ, ਤਾਂ ਕਿ ਭਵਿੱਖ ਵਿੱਚ ਪੰਥ ਅਜਿਹੇ ਸੰਵੇਦਨਸ਼ੀਲ ਮਸਲੇ ਦੇ ਕਿਸੇ ਨਿਰਣਾਇਕ ਹੱਲ ਵੱਲ ਵੱਧ ਸਕੇ।

## ਅਧਿਆਇ ੬

# ਪਾਠ-ਭੇਦ ਗਾਥਾ : ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

ਗੁਰਬਾਣੀ ਦੇ ਪ੍ਰਚਾਰ ਤੇ ਪ੍ਰਸਾਰ ਖੇਤਰ ਵਿੱਚ '*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*' ਜੀ ਦਾ ਅਹਿਮ ਸਥਾਨ ਤੇ ਮਹੱਤਵਪੂਰਨ ਯੋਗਦਾਨ ਹੈ। ਕਾਰਨ ਹੈ ਕਿ ਇਸ ਟੀਕੇ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ 'ਧੁਰ ਕੀ ਬਾਣੀ' ਨੂੰ ਪਦ-ਛੇਦ ਕਰ ਕੇ ਲਿਖਣ ਅਤੇ ਔਖੇ ਸ਼ਬਦਾਂ ਦੇ ਅਰਥਾਂ ਨੂੰ ਨਿਰਣੈ-ਜਨਕ ਢੰਗ ਨਾਲ ਵਿਸ਼ੇਸ਼ ਨੋਟ ਦੇ ਕੇ ਸਮਝਾਉਣ ਦੀ ਬਦੌਲਤ ਪੰਜਾਬੀ ਪੜ੍ਹੇ ਹਰੇਕ ਮਾਈ-ਭਾਈ ਲਈ ਗੁਰਬਾਣੀ ਦਾ ਪਠਨ-ਪਾਠ ਕਰਨਾ ਅਤਿਅੰਤ ਸੁਖਾਲਾ ਹੋ ਗਿਆ। ਸਿੱਟਾ ਇਹ ਨਿਕਲਿਆ ਕਿ ਗੁਰਬਾਣੀ ਦੀ ਸੋਝੀ ਨੇ ਸਿੱਖ ਭਾਈਚਾਰੇ ਦੇ ਅਚਾਰ-ਵਿਹਾਰ ਨੂੰ ਗੁਰਮਤੀ ਬਨਾਉਣ ਪੱਖੋਂ ਅਹਿਮ ਭੂਮਿਕਾ ਨਿਭਾਈ।

ਗੁਰਬਾਣੀ ਦੇ ਲਗਮਾਤ੍ਰੀ ਗਿਆਨ (ਵਿਆਕਰਣ) 'ਤੇ ਆਧਾਰਿਤ ਇਸ ਟੀਕੇ ਦਾ ਸਿਹਰਾ ਬੱਝਦਾ ਹੈ ੨੯ ਦਸੰਬਰ ੧੯੩੩ ਨੂੰ ਸਥਾਪਿਤ ਹੋਈ 'ਗੁਰ ਸੇਵਕ ਸਭਾ ਅੰਮ੍ਰਿਤਸਰ' ਦੇ ਸਿਰ, ਜਿਸ ਵਿੱਚ ਉਸ ਮੌਕੇ ਦੇ ਪ੍ਰਸਿੱਧ ਸਿੱਖ-ਬੁੱਧੀਜੀਵੀ ਅਤੇ ਵਿਦਿਆ ਸ਼ਾਸਤਰੀ ਸ਼ਾਮਿਲ ਸਨ। ਸਭਾ ਦੇ ਉਹ ਵਰਣਨ-ਯੋਗ ਚੋਣਵੇਂ ਵਿਦਵਾਨ ਤੇ ਸਰਗਰਮ ਨਿਸ਼ਕਾਮ ਸੇਵਕ ਸਨ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲਾ ਦੇ ਪ੍ਰਿੰਸੀਪਲ ਬਾਵਾ ਹਰਿਕਿਸ਼ਨ ਸਿੰਘ ਅਤੇ ਪ੍ਰੋਫ਼ੈਸਰ ਨਰਾਇਣ ਸਿੰਘ ਅਤੇ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੇ ਪ੍ਰੋਫ਼ੈਸਰ ਤੇਜਾ ਸਿੰਘ ਤੇ ਨਿਰੰਜਨ ਸਿੰਘ। ਗੁਰਬਾਣੀ ਨੂੰ ਪਦ-ਛੇਦ ਕਰ ਕੇ ਪਦ-ਅਰਥ ਕਰਨ ਦਾ ਇਹ ਪਹਿਲਾ ਅਕਾਦਮਿਕ ਉਪਰਾਲਾ ਸੀ, ਜਿਹੜਾ ੨੮ ਮਈ ੧੯੩੬ ਨੂੰ ਸ਼ੁਰੂ ਹੋ ਕੇ ੧੫ ਸਤੰਬਰ ੧੯੪੧ ਨੂੰ ਸੰਪੂਰਨ ਹੋਇਆ। ਪਹਿਲੀ ਪੋਥੀ ਸੰਨ ੧੯੩੬ ਵਿੱਚ ਹੀ ਛਪਣ ਲਈ ਤਿਆਰ ਹੋ ਗਈ ਸੀ। ਸ਼ਾਇਦ ਇਹੀ ਕਾਰਨ ਹੈ ਕਿ 'ਗੁਰ ਸੇਵਕ ਸਭਾ' ਵੱਲੋਂ ਗੁਰਦੁਆਰਾ ਪੰਜਾ ਸਾਹਿਬ ਕਮੇਟੀ ਦੀ ਸਹਾਇਤਾ ਦੁਆਰਾ ਛਾਪੀ ਪਹਿਲੀ ਐਡੀਸ਼ਨ ਦਾ ਛਾਪਕ ਸੰਨ ੧੯੩੬ ਹੀ ਛਾਪਿਆ ਗਿਆ। ਇਸ ਟੀਕੇ ਦੇ ਮੁਖ ਲੇਖਕ ਪ੍ਰੋ. (ਪ੍ਰਿੰਸੀਪਲ) ਤੇਜਾ ਸਿੰਘ (੧੮੯੪-

੧੯੫੮) ਹੀ ਮੰਨੇ ਜਾਂਦੇ ਹਨ। ਇਸ ਦੀਆਂ ਪਹਿਲੀਆਂ ਤਿੰਨ ਐਡੀਸ਼ਨਾਂ 'ਗੁਰ ਸੇਵਕ ਸਭਾ' ਦੁਆਰਾ ਪ੍ਰਕਾਸ਼ਿਤ ਹੋਈਆਂ, ਪਰ ਉਸ ਤੋਂ ਪਿੱਛੋਂ ਇਹ ਸੇਵਾ ਸ਼੍ਰੋਮਣੀ ਕਮੇਟੀ ਹੀ ਨਿਭਾ ਰਹੀ ਹੈ। ਇਸ ਟੀਕੇ ਦੀ ਭੂਮਿਕਾ ਵਿੱਚ ਵਰਣਨ ਹੈ ਕਿ ਸ਼ਬਦਾਰਥ ਦੀਆਂ "ਚਾਰੇ ਪੋਥੀਆਂ ੧੪੩੦ ਪੰਨਿਆਂ ਵਿੱਚ ਪੂਰੀਆਂ ਕੀਤੀਆਂ ਹਨ, ਅਤੇ ਹਰ ਇੱਕ ਪੰਨੇ ਵਿੱਚ ਉਹੋ ਬਾਣੀ ਹੈ, ਜੋ ੧੪੩੦ ਪੰਨੇ ਵਾਲੀ ਬੀੜ ਦੇ ਪੰਨੇ ਵਿੱਚ ਛਪੀ ਮਿਲਦੀ ਹੈ। ...ਪਾਠ ਦੀ ਸੁਧਾਈ ਉਸ ਬੀੜ ਨਾਲ ਮੇਲ ਕੇ ਕੀਤੀ ਗਈ ਹੈ, ਜਿਹੜੀ ਸ. ਸ. ਚਰਨ ਸਿੰਘ ਜੀ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਕਰ ਕੇ ਲਿਆਏ ਸਨ।"

{ਵੇਖੋ: ਸ਼ਬਦਾਰਥ ਦੇ ਪਹਿਲੀ ਐਡੀਸ਼ਨ ਦੀ ਪਹਿਲੀ ਪੋਥੀ : ਚਿਤ੍ਰ ਨੰ. ੬-੧ ਏ}

ਗੋਲਡਨ ਆਫ਼ਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਗੁਰਦੁਆਰਾ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* (ਜੂਨ ੨੦੦੫) ਵਿੱਚ ਥਾਂ-ਪਰ-ਥਾਂ ਹੋਰ ਬੀੜਾਂ ਦੇ ਹਵਾਲੇ ਨਾਲ ਕੁਝ ਪਾਠ-ਭੇਦਾਂ ਦਾ ਵਰਣਨ ਵੀ ਹੈ, ਜਿਨ੍ਹਾਂ ਵਿੱਚ ਪਾਵਨ ਬੀੜ ਦੇ ਸਿਰਲੇਖ ਵੀ ਸ਼ਾਮਿਲ ਹਨ; ਜੋ ਗੁਰਬਾਣੀ ਦੇ ਪਾਠਕਾਂ ਲਈ ਦੁਬਿਧਾ ਦਾ ਕਾਰਨ ਬਣ ਰਹੇ ਹਨ। ਸ਼ਬਦਾਂ ਦੀ ਗਿਣਤੀ ਅਥਵਾ ਜੁਮਲਿਆਂ (ਕੁੱਲ-ਜੋੜ) ਦਾ ਵੀ ਵੇਰਵਾ ਹੈ, ਜਿੱਥੇ ਲਿਖਾਰੀਆਂ ਨੇ ਉਕਾਈ ਖਾਧੀ ਹੈ ਅਤੇ ਉਹ ਭੁੱਲਾਂ ਛਾਪੇ ਦੀ ਪ੍ਰਚਲਿਤ ਬੀੜ ਵਿੱਚ ਵੀ ਉਵੇਂ ਮੌਜੂਦ ਹਨ। ਕੁਝ ਪਦ ਐਸੇ ਵੀ ਹਨ ਜਿਨ੍ਹਾਂ ਨੂੰ ਸ੍ਰੀ ਕਰਤਾਰਪੁਰੀ ਬੀੜ ਦੀ ਲਿਖਤੀ ਅਸ਼ੁਧੀ ਮੰਨ ਕੇ ਗੁਰਬਾਣੀ ਵਿਆਕਰਣ ਦੇ ਚਾਨਣ ਵਿੱਚ ਸੋਧਿਆ ਗਿਆ ਹੈ। ਅਜਿਹੀ ਵਿਸ਼ੇਸ਼ ਜਾਣਕਾਰੀ ਦੋ ਤਰ੍ਹਾਂ ਦਿੱਤੀ ਗਈ ਹੈ। ਇੱਕ ਹੈ ਮੂਲ-ਪਾਠ ਦੇ ਸਾਹਮਣੇ ਪੰਨੇ ਉੱਤੇ ਸ਼ਬਦਾਂ ਦੇ ਅਰਥਾਂ ਵਾਲੇ ਨੋਟ, ਜਿਨ੍ਹਾਂ ਨੂੰ ਹੱਥਲੇ ਲੇਖ ਵਿੱਚ 'ਸ਼ਬਦਾਰਥੀ ਨੋਟ' ਨਾਂ ਦਿੱਤਾ ਹੈ। ਦੂਜੇ ਹਨ 'ਫ਼ੁੱਟ-ਨੋਟ', ਜਿਹੜੇ ਉਸ ਪੰਨੇ ਦੇ ਹੇਠਾਂ ਵਿਸ਼ੇਸ਼ ਚਿੰਨ੍ਹ ਪਾ ਕੇ ਲਿਖੇ ਹਨ। ਪਰ, ਹੱਥਲੀ ਲਿਖਤ ਵਿੱਚ ਉਨ੍ਹਾਂ ਦੀ ਥਾਂ ਜਾਣਕਾਰੀ ਦੇਣ ਲਈ ਕੇਵਲ ਇੱਕੋ ਚਿੰਨ੍ਹ (*) ਹੀ ਵਰਤਿਆ ਗਿਆ ਹੈ। ਜਿਵੇਂ :

(੧) ਗਉੜੀ **ਗੁਆਰੇਰੀ**[੧] ਮਹਲਾ ੪ ॥ ਕਿਰਸਾਣੀ ਕਿਰਸਾਣੁ ਕਰੇ... ॥

{ਸ਼ਬਦਾਰਥ-ਪੰ. ੧੬੬}

*ਫ਼ੁੱਟ ਨੋਟ :* *ਕਈਆਂ ਬੀੜਾਂ ਵਿੱਚ ਇੱਥੇ 'ਗੁਆਰੇਰੀ' ਦੀ ਥਾਂ **'ਬੈਰਾਗਣਿ'** ਆਉਂਦਾ ਹੈ।

*'ਪਾਠ-ਭੇਦਾਂ ਦੀ ਸੂਚੀ'* ਦੇ ਖੋਜੀ ਵਿਦਵਾਨਾਂ ਨੇ ਵੀ ਸਭ ਤੋਂ ਪ੍ਰਮਾਣੀਕ

ਤੇ ਸ਼ੁਧ ਮੰਨੀਆਂ ਜਾਂਦੀਆਂ ਬੀੜ ਨੰ. ੧ ਤੇ ੫ ਸਮੇਤ ੯ ਬੀੜਾਂ ਦੇ ਹਵਾਲੇ ਨਾਲ ਸ਼੍ਰੋਮਣੀ ਕਮੇਟੀ ਨੂੰ ਉਪਰੋਕਤ ਪਾਠ-ਭੇਦ ਪ੍ਰਤੀ ਸੂਚਿਤ ਕੀਤਾ ਹੈ, ਪਰ ਦੁੱਖ ਦੀ ਗੱਲ ਹੈ ਕਿ ਕਮੇਟੀ ਨੇ ਇਸ ਦੁਬਿਧਾ ਨੂੰ ਮਿਟਾਉਣ ਦਾ ਹੁਣ ਤਕ ਕੋਈ ਯਤਨ ਨਹੀਂ ਕੀਤਾ ।

(੨) ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ॥ ੧ੴ ਸਤਿਗੁਰ ਪ੍ਰਸਾਦਿ ॥
ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥...॥੧॥ ਰਹਾਉ ॥...॥੪॥...
ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ*॥

{ਸ਼ਬਦਾਰਥ-ਪੰ. ੧੭੬}

*ਫ਼ੁੱਟ ਨੋਟ :* *ਇੱਥੇ ਸ਼ਬਦ ਦੀ ਗਿਣਤੀ ਦਾ ਅੰਕ (੧) ਅਤੇ ਵੱਡੇ ਜੋੜ ਦਾ ਅੰਕ (੭੧) ਰਹਿ ਗਿਆ ਹੈ । ਅਗਲੇ ਸ਼ਬਦ ਦਾ ਅੰਕ (੨) ਠੀਕ ਹੈ, ਪਰ ਜੋੜ ੭੨ ਚਾਹੀਦਾ ਸੀ । ਵੱਡੇ ਜੋੜ ਦੀ ਗਿਣਤੀ ਭੀ ੧੭੪ ਤਕ ਪਹੁੰਚਦੀ ਹੈ। ਫਿਰ ਬੰਦ ਹੋ ਜਾਂਦੀ ਹੈ। ਦੇਖੋ ਪੰ. ੨੦੦ ।

ਭਾਵ, ਲਿਖਾਰੀ ਨੇ ਮਹਲਾ ਚੌਥਾ ਦੇ ਸਾਂਝੇ ਜੋੜ ੭੦ ਨੰਬਰ ਸ਼ਬਦ ਪਿੱਛੋਂ ਮਹਲਾ ੫ ਵਾਲੇ ਇਸ ਜੁੱਟ ਵਾਲੇ ਪਹਿਲੇ ਸ਼ਬਦ ਵਿਚਲੇ 'ਰਹਾਉ' ਦੇ ਪਦੇ ਵਾਲੇ ਅੰਕ ॥੧॥ ਨੂੰ ਸ਼ਬਦ ਦੀ ਗਿਣਤੀ ਵਾਲਾ ਜੋੜ-ਅੰਕ॥੧॥ ਸਮਝਣ ਦਾ ਭੁਲੇਖਾ ਖਾਧਾ ਹੈ, ਜਿਸ ਕਾਰਨ ਉਸ ਪਾਸੋਂ ਦੋ ਭੁੱਲਾਂ ਹੁੰਦੀਆਂ ਹਨ । ਇੱਕ ਤਾਂ ਉਹ ਇਸ ਜੁੱਟ ਦੇ ਸ਼ਬਦਾਂ ਦੀ ਗਿਣਤੀ ਦਾ ਅੰਕ॥੧॥ ਨਹੀਂ ਲਿਖਦਾ ਅਤੇ ਦੂਜੀ, ਸ਼ਬਦਾਂ ਦੀ ਗਿਣਤੀ ਵਾਲੇ ਵੱਡੇ ਜੋੜ (ਸਾਂਝੇ ਜੋੜ) ਦਾ ਅੰਕ॥੭੧॥ ਵੀ ਉਸ ਪਾਸੋਂ ਛੁੱਟ ਜਾਂਦਾ ਹੈ । ਸ਼ਬਦਾਰਥ ਮੁਤਾਬਿਕ ਜਦੋਂ ਲਿਖਾਰੀ ਉਕਾਈ ਵਾਲੇ ਜੋੜ ਅੰਕ ੧੭੪ 'ਤੇ ਪਹੁੰਚਦਾ ਹੈ ਤਾਂ ਉਸ ਨੂੰ ਆਪਣੀ ਭੁੱਲ ਦਾ ਖ਼ਿਆਲ ਆਉਂਦਾ ਹੈ, ਜਿਸ ਕਰਕੇ ਉਹ ਅੱਗੋਂ ਵੱਡੇ ਜੋੜ ਦੀ ਗਿਣਤੀ ਲਿਖਣੀ ਬੰਦ ਕਰ ਦਿੰਦਾ ਹੈ । ਪ੍ਰੰਤੂ ਹਕੀਕਤ ਇਹ ਹੈ ਕਿ ਇੱਥੇ ਸ਼ਬਦਾਰਥ ਦੇ ਕੰਪੋਜ਼ੀਟਰ ਦੀ ਭੁੱਲ ਕਾਰਨ ਵੱਡੇ ਜੋੜ ਦਾ ਅੰਤਲਾ ਅੰਕ ੧੭੨ ਦੀ ਥਾਂ ੧੭੪ ਛਪ ਰਿਹਾ ਹੈ ਅਤੇ 'ਦੇਖੋ ਪੰ. ੨੧੯' ਦੀ ਥਾਂ ੨੦੦ ਛਪ ਰਿਹਾ ਹੈ ।

ਅਸਲ ਵਿੱਚ ਗੱਲ ਇਉਂ ਹੈ ਕਿ ਸ੍ਰੀ ਕਰਤਾਰਪੁਰੀ ਬੀੜ ਦੇ ਲੇਖਕ ਨੂੰ ਇੱਥੇ ਪਹੁੰਚ ਕੇ ਵੀ ਆਪਣੀ ਭੁੱਲ ਦਾ ਅਹਿਸਾਸ ਨਹੀਂ ਹੋਇਆ ਜਾਪਦਾ । ਕਾਰਨ ਹੈ ਕਿ ਇਸ ਤੋਂ ਅੱਗੇ ਮਹਲਾ ਨੌਵੇਂ ਦੇ ੯ ਸ਼ਬਦ ਹਨ, ਜਿਸ ਕਰਕੇ ਲਿਖਾਰੀ ਨੇ ਇੱਥੇ ਵੱਡੇ ਜੋੜ ਦੀ ਗਿਣਤੀ ਲਿਖਣੀ ਬੰਦ ਕਰ ਦਿੱਤੀ ਹੈ । ਜਦੋਂ ਲਿਖਾਰੀ ਨੌਵੇਂ ਮਹਲੇ ਦੇ ੯ ਸ਼ਬਦਾਂ ਦੇ ਅੰਤ ਵਿੱਚ ਕੁੱਲ-ਜੋੜ ਲਿਖਦਾ ਹੈ ਤਾਂ ਉਹ (੭੦+੧੭੨+ ੯=੨੫੧)॥੨॥੯॥੨੫੧॥ ਹੀ ਲਿਖਦਾ ਹੈ, ਜਦੋਂ ਕਿ

ਚਾਹੀਦਾ ਸੀ (੭੦+੧੭੩+੯=) ਕੁੱਲ ਜੋੜ-ਅੰਕ ੨੫੨ । ਸੋ ਇਸ ਤੋਂ ਸਿੱਧ ਹੁੰਦਾ ਹੈ ਕਿ ਲਿਖਾਰੀ ਨੂੰ ੧੭੨ ਜੋੜ ਅੰਕ 'ਤੇ ਪਹੁੰਚ ਕੇ ਵੀ ਆਪਣੀ ਭੁੱਲ ਦਾ ਪਤਾ ਨਹੀਂ ਲੱਗਦਾ, ਕਿਉਂਕਿ ਜੇ ਉਸ ਨੂੰ ਭੁੱਲ ਦਾ ਖ਼ਿਆਲ ਆ ਜਾਂਦਾ ਤਾਂ ਉਹ ਨੌਵੇਂ ਮਹਲੇ ਦੇ ਸਬਦਾਂ ਤਕ ਦਾ ਕੁੱਲ-ਜੋੜ ॥੨੫੧॥ ਲਿਖਣ ਦੀ ਥਾਂ ॥੨੫੨॥ ਲਿਖਦਾ ।

ਦਮਦਮੀ ਟਕਸਾਲ (ਜਥਾ ਭਿੰਡਰਾਂ, ਮਹਿਤਾ) ਦੀ ਸੈਂਚੀ ਪਹਿਲੀ ਵਿੱਚ ਵੀ ਇਹੀ ਭੁੱਲ ਦੁਹਰਾਈ ਜਾ ਰਹੀ ਹੈ । ਭਾਈ ਬਿਧੀਚੰਦ ਜੀ ਦੇ ਨਾਮ ਨਾਲ ਜੁੜੀ 'ਸੁਰਸਿੰਘੀ ਬੀੜ' ਦਾ ਲਿਖਾਰੀ ਇਸ ਭੁੱਲ ਤੋਂ ਬਚ ਜਾਂਦਾ ਹੈ, ਕਿਉਂਕਿ ਉਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਵੱਲੋਂ ਬਾਣੀਕਾਰਾਂ ਦੀ ਇਕਸਾਰਤਾ ਵਾਲੀ ਸਥਾਪਿਤ ਤਰਤੀਬ ਮੁਤਾਬਿਕ ਪਹਿਲੇ ਚਾਰ ਗੁਰੂ ਸਾਹਿਬਾਨ ਦੇ ਸ਼ਬਦਾਂ ਦਾ ਸਾਂਝਾ ਜੋੜ-ਅੰਕ ੭੦ ਲਿਖਣ ਉਪਰੰਤ ਪੰਜਵੇਂ ਮਹਲੇ ਦੇ ਸ਼ਬਦਾਂ ਦੀ ਗਿਣਤੀ ਵੱਖਰੀ ਰੱਖਦਾ ਹੈ । ਕਾਰਨ ਹੈ ਕਿ ਗਉੜੀ ਰਾਗੁ ਦੇ ਇਸੇ ਸੰਗ੍ਰਹਿ ਵਿਚਲੇ ਸਤਿਗੁਰੂ ਜੀ ਦੇ ਬਚਨ "ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥" {ਪੰ. ੧੮੬} ਉਸ ਦੇ ਸਾਹਮਣੇ ਹਨ । ਇਸੇ ਲਈ ਪੋਥੀ ਸਾਹਿਬ (ਆਦਿ ਗ੍ਰੰਥ) ਦੇ ਸੰਪਾਦਕ ਸਤਿਗੁਰੂ ਜੀ ਦਾ ਹੁਕਮ ਸੀ ਕਿ ਪਿਉ-ਦਾਦੇ ਦੁਆਰਾ ਬਖ਼ਸ਼ਿਸ਼ ਖ਼ਜ਼ਾਨੇ ਨੂੰ ਮੇਰੇ ਦੁਆਰਾ ਉਚਾਰਨ ਕੀਤੇ ਸ਼ਬਦਾਂ ਤੋਂ ਵੱਖਰਾ ਦਰਸਾਇਆ ਜਾਵੇ । ਜਥੇਦਾਰ ਵੇਦਾਂਤੀ ਜੀ ਵਾਲੇ ਹੱਥ-ਲਿਖਤ ਬੀੜਾਂ ਦੇ ਖ਼ਜ਼ਾਨੇ ਵਿਚਲੀ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਨਾਮ ਨਾਲ ਜੁੜੀ ਤੋਸ਼ੇਖ਼ਾਨੇ ਸ੍ਰੀ ਅੰਮ੍ਰਿਤਸਰ ਵਾਲੀ ਬੀੜ ਵਿੱਚ ਵੀ ਜੋੜ-ਅੰਕਾਂ ਨਾਲ ਸੰਬੰਧਿਤ ਉਪਰੋਕਤ ਭੁੱਲ ਦਾ ਅਭਾਵ ਹੈ; ਕਿਉਂਕਿ ਉਹ ਗੁਰੂ-ਜੁਗਤਿ ਮੁਤਾਬਿਕ ਸ਼ਬਦਾਂ ਦੇ ਜੋੜ-ਅੰਕਾਂ ਅਥਵਾ ਗਿਣਤੀ ਦੀ ਵਿਧੀ ਉਹੀ ਅਪਨਾਉਂਦਾ ਹੈ, ਜਿਹੜੀ ਸੁਰਸਿੰਘੀ ਬੀੜ ਵਾਲੀ ਹੈ ।

ਸ੍ਰੀ ਮੁਕਤਸਰ ਵਾਲੀ 'ਦਮਦਮੀ ਬੀੜ' ਦਾ ਲਿਖਾਰੀ ਵੀ ਇਸ ਭੁੱਲ ਤੋਂ ਬਚ ਜਾਂਦਾ ਹੈ, ਕਿਉਂਕਿ ਅੰਕ-ਵਿਧਾਨ ਲਈ ਉਹ ਵੀ ਗੁਰੂ-ਜੁਗਤਿ ਨੂੰ ਵਰਤਦਾ ਹੈ । 'ਸਿੱਖ ਬੁੱਕ ਕਲੱਬ' ਅਮਰੀਕਾ ਦੁਆਰਾ ਪਾਵਨ ਬੀੜ ਦੇ ਔਨਲਾਈਨ ਪ੍ਰਕਾਸ਼ਿਤ ਹੋਏ ਖਰੜੇ ਵਿੱਚ ਵੀ ਉਪਰੋਕਤ ਭੁੱਲ ਨਹੀਂ; ਕਿਉਂਕਿ ਉਸ ਵਿੱਚ ਵੀ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੁਆਰਾ ਅੰਕ-ਵਿਧਾਨ ਲਈ ਪ੍ਰਵਾਣਿਤ ਗੁਰੂ-ਜੁਗਤਿ ਵਾਲੀ ਸੁਰਸਿੰਘੀ ਬੀੜ ਦੀ ਰੀਤ ਨੂੰ ਹੀ ਅਪਨਾਇਆ ਗਿਆ ਹੈ । ਮੰਗਲ ਵੀ ਸਾਰੇ ਆਦਿ ਵਿੱਚ ਪੰਨੇ ਦੇ ਸੱਜੇ ਪਾਸੇ ਹਨ ।

**(੩)** ਧਨਾਸਰੀ ਮਹਲਾ ੩ ॥ ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥
ਮਨਮੁਖ ਭੂਲੇ ਅੰਧ **ਗਾਵਾਰ*** ॥ {ਸ਼ਬਦਾਰਥ, ਪੰ. ੬੬੫}

*ਫ਼ੁੱਟ ਨੋਟ :* *ਕਈਆਂ ਲਿਖਤੀ ਬੀੜਾਂ ਵਿੱਚ ਇੱਥੇ ਪਾਠ 'ਗੁਬਾਰਾ' ਹੈ, ਅਤੇ ਪਿਛਲੀ ਤੁਕ ਦੇ ਅੰਤ ਵਿੱਚ 'ਗਾਵਾਰਾ' ਹੈ ।

ਸ਼੍ਰੋਮਣੀ ਕਮੇਟੀ ਦੀ ਪੁਸਤਕ *'ਪਾਠ-ਭੇਦਾਂ ਦੀ ਸੂਚੀ'* ਵਿੱਚ ਬੀੜ ਨੰ. ੨੪/੩੬, ੩੮/੧੭੩, ੩੯/੧੮੨ ਅਤੇ ਬੀੜ ਨੰ. ੫੪ ਦੇ ਹਵਾਲੇ ਨਾਲ ਸ਼ੁਧ ਪਾਠ **'ਗੁਬਾਰਿ'** ਮੰਨਿਆ ਹੈ । ਵਿਆਕਰਣਿਕ ਦ੍ਰਿਸ਼ਟੀ ਤੋਂ 'ਗਾਵਾਰਾ' ਤੇ 'ਗਵਾਰਾ' ਪਦ ਸੰਬੋਧਨ ਕਾਰਕ ਹਨ । 'ਗੁਬਾਰਾ' ਇੱਕ-ਵਚਨ ਪੁਲਿੰਗ ਸਾਧਾਰਨ ਨਾਂਵ ਹੈ ਅਤੇ 'ਗੁਬਾਰਿ' ਅਧਿਕਾਰਣ-ਕਾਰਕ ਪਦ । ਕੋਸ਼ਾਂ ਮੁਤਾਬਿਕ ਵੀ ਬਹੁਵਚਨੀ ਪਦ 'ਗਾਵਾਰ' ਦਾ ਅਰਥ ਹੈ : 'ਮੂਰਖ' ਅਤੇ ਅਧਿਕਰਣ ਕਾਰਕੀ 'ਗੁਬਾਰਿ' ਪਦ ਦਾ ਅਰਥ ਹੈ 'ਗਰਦ (ਧੂੜ) ਰਲੇ ਹਨੇਰੇ ਵਿੱਚ । ਜਥੇਦਾਰ ਵੇਦਾਂਤੀ ਜੀ ਤੇ ਗਿ. ਭਰਪੂਰ ਸਿੰਘ ਜੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਨੇ ਵੀ ਕਾਵਿਕ ਕਾਫ਼ੀਏ (ਤੁਕਾਂਤ) ਦੇ ਸੁਹਜ ਅਤੇ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਮੁਤਾਬਿਕ 'ਅਧਿਕਰਣ-ਕਾਰਕ' ਵਜੋਂ 'ਅੰਧ ਗੁਬਾਰ ਵਿੱਚ' ਅਥਵਾ 'ਗਰਦ ਰਲੇ ਘੁਪ ਹਨੇਰੇ ਵਿੱਚ' ਦੇ ਅਰਥ ਨੂੰ ਮੁਖ ਰੱਖ ਕੇ ਇਹੀ ਪਾਠ ਸਹੀ ਮੰਨਿਆ ਹੈ । ਇਸੇ ਕਾਰਨ 'ਸਿੱਖ ਬੁੱਕ ਕਲੱਬ, ਅਮਰੀਕਾ' ਵਾਲੀ ਬੀੜ ਵਿੱਚ **'ਗੁਬਾਰਿ'** ਪਾਠ ਹੀ ਪੜ੍ਹਨ ਨੂੰ ਮਿਲਦਾ ਹੈ ।

**(੪)** ਤਿਲੰਗ ਮਹਲਾ ੧ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਜਿਨਿ ਕੀਆ ਤਿਨਿ ਦੇਖਿਆ... ॥ {ਸ਼ਬਦਾਰਥ-ਪੰ. ੭੨੪}

*ਫ਼ੁੱਟ ਨੋਟ :* *ਇਹ ਸ਼ਬਦ (ਜੋ ਅਸਟਪਦੀ ਦੀ ਤਰਜ਼ ਦਾ ਹੈ, ਤੇ ਕਈਆਂ ਬੀੜਾਂ ਵਿੱਚ ਅਸਟਪਦੀ ਕਰਕੇ ਲਿਖਿਆ ਭੀ ਹੈ) ਕਿਤੀ ਪਠਾਣਾਂ ਦੀ ਵਿੱਚ ਉਚਾਰਨ ਹੋਇਆ ਜਿੱਥੇ ਕਈ ਪਠਾਣ ਉਪਦੇਸ਼ ਲੈ ਕੇ ਸਿੱਖ ਬਣੇ । ਕਈਆਂ ਲਿਖਤੀ ਬੀੜਾਂ ਦੇ ਤਤਕਰੇ ਵਿੱਚ ਇਸ ਸ਼ਬਦ ਨੂੰ 'ਰਾਇਸਾ ਮ: ੧' ਕਰਕੇ ਭੀ ਲਿਖਿਆ ਹੈ । (ਕਿਉਂਕਿ ਇਸ ਸ਼ਬਦ ਦੇ ਰਹਾਉ ਵਾਲੇ ਪਦੇ ਵਿੱਚ ਦੋ ਵਾਰ 'ਰਾਇਸਾ' ਲਫ਼ਜ਼ ਵਰਤਿਆ ਹੋਇਆ ਹੈ । ਜਿਵੇਂ "**ਰਾਇਸਾ** ਪਿਆਰੇ ਕਾ **ਰਾਇਸਾ**... ॥" *ਮਹਾਨ-ਕੋਸ਼* ਅਤੇ *ਸ਼ਬਦਾਰਥ* ਵਿੱਚ 'ਰਾਇਸਾ' ਪਦ ਨੂੰ ਡਿੰਗਲ ਭਾਸ਼ਾ ਦੇ ਪਿਛੋਕੜ ਵਿੱਚ ਵਿਚਾਰਦਿਆਂ ਅਰਥ ਲਿਖਿਆ ਹੈ : ਇਤਿਹਾਸ, ਕਥਾ, ਪ੍ਰਸੰਗ । ਜਿਵੇਂ ਰਾਜਪੂਤਾਨੇ ਦੇ ਰਾਜੇ ਪ੍ਰਿਥਵੀ-ਰਾਜ ਚੌਹਾਨ ਦੀ ਜੀਵਨ-ਕਥਾ ਨੂੰ 'ਪ੍ਰਿਥਵੀ-ਰਾਜ ਰਾਇਸੋ' ਨਾਂ ਦਿੱਤਾ ਹੋਇਆ ਹੈ । *ਸ੍ਰੀ ਗੁਰੂ ਗ੍ਰੰਥ ਸਾਹਿਬ*

*ਦਰਪਣ* ਵਿੱਚ ਸ਼ਬਦ ਦੇ ਪ੍ਰਕਰਣ ਤੇ ਭਾਵਾਰਥ ਨੂੰ ਮਹੱਤਵ ਦਿੰਦਿਆਂ ਅਰਥ ਕੀਤਾ ਹੈ : ਸਿਫ਼ਤਿ-ਸਾਲਾਹ ਦੀਆਂ ਗੱਲਾਂ ।

'*ਪਾਠ-ਭੇਦਾਂ ਦੀ ਸੂਚੀ*' (ਜੋ ਹਕੀਕਤ ਵਜੋਂ ਸੰਨ ੧੯੭੪ ਵਿੱਚ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਖੋਜ ਸਬ-ਕਮੇਟੀ ਦੀ ਅੰਤ੍ਰਿਮ ਰਿਪੋਰਟ ਹੈ) ਵਿੱਚ ਉਪਰੋਕਤ 'ਮਹਲਾ ੧' ਦੇ ਸ਼ਬਦ ਨੂੰ ੮ ਬੀੜਾਂ ਦੇ ਹਵਾਲੇ ਨਾਲ ਅਤੇ ਇਸ ਤੋਂ ਅਗਲੇ 'ਮਹਲਾ ੪ ॥ ਹਰਿ ਕੀਆ ਕਥਾ ਕਹਾਣੀਆ...' ਦੇ ਸ਼ਬਦ ਨੂੰ ੭ ਬੀੜਾਂ ਦੇ ਹਵਾਲੇ ਨਾਲ ਅਸਟਪਦੀਆਂ ਵਿੱਚ ਗਿਣਦਿਆਂ ਜਿੱਥੇ ਇਨਾਂ ਦੇ ਸੰਖੇਪ ਮੰਗਲ ਆਦਿ ਵਿੱਚ ਮੰਨੇ ਹਨ, ਉੱਥੇ ਦੋਹਾਂ ਸ਼ਬਦਾਂ ਦੇ ਸਿਰਲੇਖਾਂ ਵਿੱਚ 'ਅਸਟਪਦੀ' ਦੀ ਸੂਚਨਾ ਵੀ ਅੰਕਤ ਕੀਤੀ ਹੈ । ਪਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੀ ਬੱਝਵੀਂ ਤਰਤੀਬ ਮੁਤਾਬਿਕ ਮਹਲਾ ੯ ਦੇ ਤਿੰਨ ਸ਼ਬਦਾਂ ਨੂੰ ਇਨ੍ਹਾਂ ਅਸਟਪਦੀਆਂ ਤੋਂ ਪਹਿਲਾਂ ਅੰਕਿਤ ਕਰਨ ਦੀ ਤਜਵੀਜ਼ ਹੈ । ਜਿਵੇਂ ਪਾਵਨ ਬੀੜ ਦੇ ਪੰਨਾ ੭੨੪ 'ਤੇ ਅੰਕਿਤ ਸ਼ਬਦ ਦਾ ਪ੍ਰਚਲਿਤ ਸਿਰਲੇਖ "ਤਿਲੰਗ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥ ਜਿਨਿ ਕੀਆ..." ਲਿਖ ਕੇ ਉਸ ਦੇ ਸਾਹਮਣੇ ੧੧ ਬੀੜਾਂ ਦੇ ਹਵਾਲੇ ਨਾਲ ਲਿਖਿਆ ਹੈ :

"ਇੱਥੇ ਪੁਰਾਤਨ ਲਿਖਤੀ ਗ੍ਰੰਥਾਂ ਵਿੱਚ ਮਹਲਾ ੯ ਦੇ ਸ਼ਬਦ ਹਨ ।"

*ਸ਼ਬਦਾਰਥ* ਵਿੱਚ ਵੀ ਮਹਲਾ ੯ ਦੇ ਸ਼ਬਦਾਂ ਵਾਲੇ ਸਿਰਲੇਖ ਵਿਚਲੇ 'ਕਾਫੀ' ਪਦ ਨੂੰ ਅਰਥਾਂਦਿਆਂ ਲਿਖਿਆ ਹੈ : "ਕਾਫੀ ਠਾਟ ਦੀ ਇੱਕ ਰਾਗਣੀ, ਜੋ ਗੁਰਬਾਣੀ ਵਿੱਚ ਹੋਰਨਾ ਰਾਗਾਂ (ਜਿਵੇਂ ਆਸਾ, ਤਿਲੰਗ, ਸੂਹੀ ਅਤੇ ਮਾਰੂ) ਨਾਲ ਰਲਾ ਕੇ ਲਿਖੀ ਹੈ ।" ਇਸ ਉਪਰੰਤ ਇਸ਼ਾਰਤਨ ਫ਼ੁੱਟ-ਨੋਟ ਲਿਖ ਕੇ ਵਿਸ਼ੇਸ਼ ਤੌਰ 'ਤੇ ਇਉਂ ਸੂਚਿਤ ਕੀਤਾ ਗਿਆ ਹੈ : "ਇਹ ਤਿੰਨ ਕਾਫੀਆਂ ਕਈਆਂ ਲਿਖਤੀ ਬੀੜਾਂ ਵਿੱਚ (ਮ: ੫ ਦੇ) 'ਮੀਰਾਂ ਦਾਨਾਂ' ਵਾਲੇ ਸ਼ਬਦ ਤੋਂ ਪਿੱਛੋਂ ਦਿੱਤੀਆਂ ਹੁੰਦੀਆਂ ਹਨ ।"

ਇਹੀ ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਦੁਆਰਾ ਸਥਾਪਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਨਿਰਣੈ ਮੁਤਾਬਿਕ 'ਸਿੱਖ ਬੁੱਕ ਕਲੱਬ' ਅਮਰੀਕਾ ਦੀ ਐਪ ਰਾਹੀਂ ਔਨਲਾਈਨ ਪ੍ਰਕਾਸ਼ਿਤ ਹੋਏ ਖੋਜ-ਖਰੜੇ ਵਿੱਚ '*ਪਾਠ-ਭੇਦਾਂ ਦੀ ਸੂਚੀ*' ਦੀ ਸਲਾਹ ਨੂੰ ਪ੍ਰਮਾਣੀਕ ਮੰਨਿਆ ਗਿਆ ਹੈ । ਇਸ ਲਈ ਕਿ ਜਿੱਥੇ ਉਸ ਬੀੜ ਦੇ ਖਰੜੇ ਵਿੱਚ "ੴ ਸਤਿ ਗੁਰ ਪ੍ਰਸਾਦਿ ॥" ਦਾ ਸੰਖੇਪ-ਮੰਗਲ ਸਿਰਲੇਖ ਤੋਂ ਪਹਿਲਾਂ ਸੱਜੇ ਪਾਸੇ ਅੰਕਿਤ ਕਰਦਿਆਂ "ਤਿਲੰਗ ਕਾਫੀ ਮਹਲਾ ੯ ॥" ਸਿਰਲੇਖ ਹੇਠ ਮ: ੯ ਦੇ ਤਿੰਨ ਸ਼ਬਦ ਲਿਖੇ ਗਏ ਹਨ, ਜਿਹੜੇ ਛਾਪੇ ਦੀ ਪ੍ਰਚਲਿਤ ਬੀੜ ਅਤੇ ਸੰਥਾ ਪੋਥੀਆਂ ਵਿੱਚ "ਤਿਲੰਗ ਮਹਲਾ ੯ ਕਾਫੀ

੧ਓ ਸਤਿਗੁਰ ਪ੍ਰਸਾਦਿ ॥" ਦੇ ਸਿਰਲੇਖ ਹੇਠ ਭਗਤ-ਬਾਣੀ ਤੋਂ ਪਹਿਲਾਂ ਛਪ ਰਹੇ ਹਨ। ਉੱਥੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੀ ਬੱਝਵੀਂ ਤਰਤੀਬ ਮੁਤਾਬਿਕ ਮ: ੧ ਤੇ ਮ: ੪ ਦੇ ਸ਼ਬਦਾਂ ਨੂੰ ਅਸਟਪਦੀਆਂ ਦੇ ਸਿਰਲੇਖ ਹੇਠਾਂ ਇਉਂ ਅੰਕਿਤ ਕੀਤਾ ਗਿਆ ਹੈ :

> ੧ਓ ਸਤਿ ਗੁਰ ਪ੍ਰਸਾਦਿ ॥
> ਤਿਲੰਗ ਮਹਲਾ ੧ ਅਸਟਪਦੀ ਘਰੁ ੨ ॥ ਜਿਨਿ ਕੀਆ ਤਿਨਿ ਦੇਖਿਆ... ॥ {ਪੰਨਾ ੭੨੫}
>
> ੧ਓ ਸਤਿ ਗੁਰ ਪ੍ਰਸਾਦਿ ॥
> ਤਿਲੰਗ ਮਹਲਾ ੪ ਅਸਟਪਦੀ ਘਰੁ ੨ ॥ ਹਰਿ ਕੀਆ ਕਥਾ ਕਹਾਣੀਆ... ॥ {ਪੰਨਾ ੭੨੬}

ਸ਼੍ਰੋਮਣੀ ਕਮੇਟੀ ਦੁਆਰਾ ਪ੍ਰਵਾਣਿਤ 'ਈਸ਼ਰ ਮਾਈਕ੍ਰੋ ਮੀਡੀਆ' ੨੦੧੬ ਐਪ 'ਤੇ ਵੀ ਉਪਰੋਕਤ ਦੋਵੇਂ ਸ਼ਬਦਾਂ ਦੇ ਸਿਰਲੇਖਾਂ ਅਤੇ ਸਥਾਨ ਵਿੱਚ ਤਾਂ ਭਾਵੇਂ *ਪਾਠ-ਭੇਦਾਂ ਦੀ ਸੂਚੀ* ਮੁਤਾਬਿਕ ਕੋਈ ਤਬਦੀਲੀ ਨਹੀਂ ਕੀਤੀ। ਪ੍ਰੰਤੂ, ਮੂਲ-ਬਾਣੀ ਦੀ ਹਰੇਕ ਤੁਕ ਦੇ ਸਿਰਲੇਖਾਂ ਦੀ ਤਰਤੀਬਵਾਰ ਜਾਣਕਾਰੀ ਦਿੰਦਿਆਂ ਬਰੀਕ ਅੱਖਰਾਂ ਵਿੱਚ ਹੇਠਾਂ ਬਾਣੀਕਾਰਾਂ, ਪਦਿਆਂ ਤੇ ਉਨ੍ਹਾਂ ਦੀਆਂ ਤੁਕਾਂ, ਪੰਨਿਆਂ ਤੇ ਉਨ੍ਹਾਂ ਦੀਆਂ ਪਾਲਾਂ ਸੰਬੰਧੀ ਜਾਣਕਾਰੀ ਦਿੰਦੇ ਜੋ ਚਿੰਨ੍ਹਾਤਮਕ ਨੋਟ ਲਿਖੇ ਹਨ, ਉਨ੍ਹਾਂ ਵਿੱਚ ਉਪਰੋਕਤ ਦੋਵੇਂ ਸ਼ਬਦਾਂ ਨੂੰ ਅਸਟਪਦੀਆਂ ਦੇ ਰੂਪ ਵਿੱਚ ਹੀ ਗਿਣਿਆ ਹੈ। ਅਸਟਪਦੀ ਦਾ ਚਿੰਨ੍ਹਾਤਮਕ ਨਾਮ 'ਅਸਟ' ਲਿਖਿਆ ਹੈ। ਜਿਵੇਂ :

> ਜਿਨਿ ਕੀਆ ਤਿਨਿ ਦੇਖਿਆ... ॥
> ਤਿਲੰਗ (ਮਃ ਮ ੧) ਅਸਟ (੧) ੧:੧ {੭੨੪}-੧੯
>
> ਹਰਿ ਕੀਆ ਕਥਾ ਕਹਾਣੀਆ... ॥
> ਤਿਲੰਗ (ਮਃ ੪) ਅਸਟ (੨) ੧:੧ {੭੨੫}-੧੦

**(੫)** ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ *ਸ਼ਬਦਾਰਥ* ਦੇ ਪੰਨਾ ੭੭੫ ਉੱਤੇ "ਰਾਗ ਸੂਹੀ ਛੰਤ ਮਹਲਾ ੪ ਘਰੁ ੩ ੧ਓ ਸਤਿਗੁਰ ਪ੍ਰਸਾਦਿ ॥ ਆਵਹੁ ਸੰਤ ਜਨਹੁ..." ਸਿਰਲੇਖ ਵਾਲੇ ਪਹਿਲੇ ਸ਼ਬਦ ਦੇ ਪਹਿਲੇ ਪਦੇ ਦੀ ਤੀਜੀ ਤੁਕ "ਸਬਦ ਘਨੇਰੇ ਹਰਿ ਪ੍ਰਭ ਤੇਰੇ[੧੩]... ॥ ਸੰਬੰਧੀ ਸ਼ਬਦਾਰਥੀ ਨੋਟ ਇਉਂ ਹੈ :

*ਸ਼ਬਦਾਰਥੀ ਨੋਟ :* ੧੩. ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ 'ਤੇਰੇ' ਹੈ। ਆਮ ਬੀੜਾਂ ਵਿੱਚ ਪਾਠ 'ਨੇਰੇ' ਹੈ।

ਸ਼੍ਰੋਮਣੀ ਕਮੇਟੀ ਵੱਲੋਂ ਸੰਨ ੧੯੯੬ ਵਿੱਚ ਸਥਾਪਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਮੁਤਾਬਿਕ ਸਿਧਾਂਤਕ ਦ੍ਰਿਸ਼ਟੀ ਤੋਂ 'ਤੇਰੇ' ਪਾਠ ਸ਼ਬਦ ਦੇ ਪ੍ਰਸੰਗ ਤੇ ਤੁਕ-ਅਰਥ ਅਨੁਸਾਰ ਸਹੀ ਹੈ। ਇਹੀ ਕਾਰਨ ਹੈ ਕਿ ਨਾ ਤਾਂ *ਪਾਠ-ਭੇਦਾਂ ਦੀ ਸੂਚੀ* ਵਿੱਚ ਇਸ ਬਾਰੇ ਕੋਈ ਜਾਣਕਾਰੀ ਦਿੱਤੀ ਹੈ ਅਤੇ ਨਾ ਹੀ 'ਸਿੱਖ ਬੁੱਕ ਕਲੱਬ' ਵਾਲੀ ਬੀੜ ਵਿੱਚ ਜਥੇਦਾਰ ਵੇਦਾਂਤੀ ਜੀ ਨੇ ਕੋਈ ਸੁਧਾਈ ਕੀਤੀ ਹੈ। ਉਨ੍ਹਾਂ ਦੇ ਆਈ-ਪੈਡ ਵਿੱਚ ਸ੍ਰੀ ਮੁਕਤਸਰ ਵਾਲੀ ਹੱਥ-ਲਿਖਤ 'ਦਮਦਮੀ' ਬੀੜ ਵਿੱਚ ਵੀ ਪਤਰਾ ਨੰ. ੫੪੦ 'ਤੇ ਪਾਠ **'ਤੇਰੇ'** ਹੈ। ਪਰ, 'ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ' ਵੱਲੋਂ ਪ੍ਰਕਾਸ਼ਿਤ ਹੋ ਰਹੀ ਸੰਥਾ 'ਸੈਂਚੀ ਦੂਜੀ' ਵਿੱਚ **'ਤੇਰੇ'** ਪਾਠ ਬਦਲ ਕੇ **'ਨੇਰੇ'** ਲਿਖਿਆ ਮਿਲਦਾ ਹੈ।

{ਵੇਖੋ ! ਮੁਕਤਸਰ ਵਾਲੀ ਦਮਦਮੀ ਬੀੜ ਵਿੱਚ ਪਾਠ 'ਤੇਰੇ' : ਚਿਤ੍ਰ ਨੰ. ੬-੧; ਜਥਾ ਭਿੰਡਰਾਂ ਮਹਿਤਾ ਚੌਕ ਵਲੋਂ ਛਪੀ ਪੋਥੀ ਵਿੱਚ ਬਦਲਿਆ ਪਾਠ 'ਨੇਰੇ' : ਚਿਤ੍ਰ ਨੰ. ੬-੨}

**(੬)** "ਨੀਦ ਪਈ [੧੦]ਸੁਖ ਸਹਜ ਘਰੁ ਆਇਆ ॥" {ਸ਼ਬਦਾਰਥ-ਪੰ. ੮੦੭}

ਉਪਰੋਕਤ ਤੁਕ ਰਾਗ ਬਿਲਾਵਲ ਵਿਖੇ ਮਹਲਾ ੫ ਦੇ ੨੬ ਨੰਬਰ ਸ਼ਬਦ ਵਿੱਚ ਰਹਾਉ ਵਾਲੇ ਪਦੇ ਦਾ ਭਾਗ ਹੈ। ਇਸ ਪ੍ਰਤੀ 'ਸ਼ਬਦਾਰਥੀ ਨੋਟ' ਇੰਞ ਹੈ :

*ਸ਼ਬਦਾਰਥੀ ਨੋਟ :* ੧੦. ਕਈਆਂ ਲਿਖਤੀ ਬੀੜਾਂ ਵਿੱਚ ਪਾਠ 'ਆਇਆ' ਦੀ ਥਾਂ 'ਪਾਇਆ' ਹੈ।

ਸ਼੍ਰੋਮਣੀ ਕਮੇਟੀ ਦੀ ਪੁਸਤਕ *ਪਾਠ-ਭੇਦਾਂ ਦੀ ਸੂਚੀ* ਦੀ ਸੰਪਾਦਕ ਤੇ ਸੰਨ ੧੯੭੪ ਵਾਲੀ ਖੋਜੀ ਟੀਮ ਨੇ ਵੀ ਰੈਫ਼ਰੈਂਸ ਲਾਇਬ੍ਰੇਰੀ ਅੰਦਰਲੀ 'ਸਾਰਨ ਕੇ ਵਾਲੀ ੫ ਨੰ.' ਹੱਥ-ਲਿਖਤ ਬੀੜ 'ਤੇ ਆਧਾਰਿਤ 'ਪਾਇਆ' ਪਾਠ ਪ੍ਰਤੀ ਸੁਆਲੀਆ ਚਿੰਨ੍ਹ (?) ਲਗਾਇਆ ਹੈ। ਕੋਈ ਨਿਰਣਾ ਨਹੀਂ ਦਿੱਤਾ। ਪ੍ਰੰਤੂ, ਇਹ ਖੋਜੀ ਟੀਮ ਸ਼੍ਰੋ. ਕਮੇਟੀ ਦੁਆਰਾ ਪ੍ਰਕਾਸ਼ਿਤ ਜਿਹੜੀਆਂ ਸੰਥਾ ਸੈਂਚੀਆਂ ਹੱਥ-ਲਿਖਤ ਬੀੜਾਂ ਦੇ ਮੇਲਾਨ ਲਈ ਵਰਤ ਰਹੀ ਸੀ, ਉਨ੍ਹਾਂ ਵਿੱਚ ਪਾਠ ਸੀ : "ਨੀਂਦ ਪਈ ਸੁਖ ਸਹਜ ਘਰਿ ਆਇਆ ॥" {ਵੇਖੋ ਸੂਚੀ ਪੰਨਾ ੨੯੪} ਭਾਵ, ਉਸ ਪੋਥੀ ਵਿੱਚ ਇੱਕ ਤਾਂ 'ਨੀਦ' ਪਦ ਦੀ ਥਾਂ ਪਾਠ ਬਿੰਦੀ ਸਹਿਤ 'ਨੀਂਦ' ਹੈ ਅਤੇ 'ਘਰੁ' ਦੀ ਥਾਂ ਪਾਠ 'ਘਰਿ' ਸੀ, ਜੋ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੀ ਦਿਸ਼ਟੀ ਵਿੱਚ ਪ੍ਰਕਰਣ ਤੇ ਵਿਆਕਰਣ ਮੁਤਾਬਿਕ ਸਹੀ ਹੈ। ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਦੇ ਲੈਪ-ਟਾਪ ਵਿੱਚ 'ਗੁਰੂ ਗ੍ਰੰਥ-ਡੈਕੋਰੇਟਿਵ ਦੇ ਸਿਰਲੇਖ ਹੇਠ ਸੰਭਾਲਿਆ ਹੋਇਆ ਸੀ। ਕੁਲ ਪਤਰੇ ੮੪੧

ਸਨ। ਲਿਖਾਰੀ ਤੇ ਲਿਖਣ ਸੰਮਤ ਦਾ ਕੋਈ ਵੇਰਵਾ ਨਹੀਂ। ਪਰ, ਵੇਦਾਂਤੀ ਜੀ ਮੁਤਾਬਿਕ ੧੯ਵੀਂ ਸਦੀ ਦੀ ਬੀੜ ਹੈ। ਉਸ ਵਿੱਚ ਪਾਠ 'ਘਰਿ ਆਇਆ' ਹੈ। ਇਸ ਬੀੜ ਦੀ ਕਾਪੀ ਮੇਰੀ ਲਾਇਬ੍ਰੇਰੀ ਦਾ ਭਾਗ ਹੈ। {ਵੇਖੋ ! ਗੁਰੂ ਗ੍ਰੰਥ ਡੈਕੋਰੇਟਿਵ, ਪਤਰਾ ਨੰ. ੪੭੩ ਦਾ : ਚਿਤ੍ਰ ਨੰ. ੬-੪ ਏ}

ਇਹੀ ਕਾਰਨ ਹਨ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੀ ਖੋਜ ਆਧਾਰਿਤ ਪਾਵਨ-ਬੀੜ ਦਾ ਜਿਹੜਾ ਖਰੜਾ 'ਸਿੱਖ ਬੁੱਕ ਕਲੱਬ, ਅਮਰੀਕਾ' ਨੇ ਔਨਲਾਈਨ ਪ੍ਰਕਾਸ਼ਿਤ ਕੀਤਾ ਹੈ, ਉਸ ਵਿੱਚ ਇਸ ਤੁਕ ਅੰਦਰਲੇ 'ਘਰੁ' ਸ਼ਬਦ ਨੂੰ ਸੋਧ ਕੇ 'ਘਰਿ' ਛਾਪਿਆ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਜੇ ਪਾਠ 'ਘਰੁ' (ਇੱਕ-ਵਚਨ ਪੁਲਿੰਗ ਨਾਂਵ) ਰੱਖਣਾ ਹੈ ਤਾਂ ਸ਼ੁਧ ਪਾਠ 'ਪਾਇਆ' ਮੰਨਣਾ ਪਵੇਗਾ। ਪਰ, ਜੇਕਰ ਸ਼੍ਰੋਮਣੀ ਕਮੇਟੀ ਦੁਆਰਾ ਛਪ ਰਹੇ ਪਾਠ 'ਆਇਆ' ਨੂੰ ਕਾਇਮ ਰੱਖਣਾ ਹੈ ਤਾਂ ਤਤਕਾਲੀ ਸੰਥਾ ਪੋਥੀ ਵਾਲਾ ਪਾਠ 'ਘਰਿ' (ਅਧਿਕਰਣ-ਕਾਰਕ) ਸ਼ੁਧ ਮੰਨਣਾ ਹੋਏਗਾ। ਜਿਸ ਦਾ ਅਰਥ ਹੈ : ਘਰ ਵਿੱਚ। ਆਮ ਪੰਜਾਬੀ ਬੋਲ-ਚਾਲ ਮੁਤਾਬਿਕ ਵੀ ਹਰੇਕ ਜੀਵ 'ਆਉਂਦਾ ਘਰ ਵਿੱਚ' ਹੈ ਅਤੇ 'ਪਾਉਂਦਾ ਘਰ ਨੂੰ' ਹੈ।

(੭) ੴ ਸਤਿਗੁਰ ਪ੍ਰਸਾਦਿ ॥ ਰਾਗੁ ਗੋਂਡ ਅਸਟਪਦੀਆ* ਮਹਲਾ ੫ ਘਰੁ ੨ ॥ ਕਰਿ ਨਮਸਕਾਰ ਪੂਰੇ ਗੁਰਦੇਵ ॥... {ਸ਼ਬਦਾਰਥ-ਪੰ. ੮੬੯}

ਉਪਰੋਕਤ ਸਿਰਲੇਖ ਦੇ ਪਦ 'ਅਸਟਪਦੀਆਂ'* ਪ੍ਰਤੀ 'ਫ਼ੁਟ-ਨੋਟ' ਲਿਖ ਕੇ ਇਉਂ ਸੂਚਿਤ ਕੀਤਾ ਗਿਆ : "ਇੱਥੇ ਇੱਕੋ ਅਸਟਪਦੀ ਆਈ ਹੈ, ਇਸ ਲਈ ਇਸ ਦੇ ਸਿਰਲੇਖ ਵਿੱਚ ਕਈ ਪੁਰਾਤਨ ਬੀੜਾਂ ਕੇਵਲ **'ਅਸਟਪਦੀ'** ਦਿੰਦੀਆਂ ਹਨ।" *ਪਾਠ-ਭੇਦਾਂ ਦੀ ਸੂਚੀ* ਦੇ ਪੰਨਾ ੩੭੧ 'ਤੇ ਤਿੰਨ ਬੀੜਾਂ ਦੇ ਹਵਾਲੇ ਨਾਲ ਮੰਗਲ ਨੂੰ ਆਦਿ ਵਿੱਚ ਅੰਕਿਤ ਕਰ ਕੇ ਸਿਰਲੇਖ ਵਿੱਚ 'ਅਸਟਪਦੀ' ਦੇ ਪਾਠ ਨੂੰ ਸ਼ੁਧ ਮੰਨਿਆ ਹੈ। ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਦੁਆਰਾ ਪੰਥਕ ਫ਼ੈਸਲੇ ਦੀ ਉਡੀਕ ਵਿੱਚ ਸੋਧੀ 'ਸਿੱਖ ਬੁੱਕ ਕਲੱਬ, ਅਮਰੀਕਾ' ਵਾਲੀ ਬੀੜ ਵਿੱਚ ਜਿੱਥੇ ਮੰਗਲ ਪੰਨੇ ਦੇ ਧੁਰ ਸੱਜੇ ਪਾਸੇ ਅੰਕਿਤ ਕੀਤਾ ਹੈ, ਉੱਥੇ ਸ਼ਬਦ ਨੂੰ ਸਿਰਲੇਖ ਵਿੱਚ 'ਅਸਟਪਦੀ' ਨਾਂ ਦਿੱਤਾ ਗਿਆ ਹੈ।

ਇਸ ਸਿਰਲੇਖ ਪ੍ਰਤੀ ਹੋਰ ਪੱਖ ਵੀ ਵਿਚਾਰਨ-ਯੋਗ ਹਨ। *ਸ਼ਬਦਾਰਥ* ਵਿਖੇ 'ਮੰਗਲ' ਸਿਰਲੇਖ ਦੇ ਆਦਿ ਵਿੱਚ ਹੈ, ਪਰ ਪਾਵਨ ਬੀੜ ਵਿੱਚ ਪਿੱਛੋਂ। *ਸ਼ਬਦਾਰਥ* ਦੇ ਤਤਕਰੇ ਵਿਖੇ ਪੋਥੀਆਂ ਦੇ ਚਾਰ ਭਾਗਾਂ ਅੰਦਰਲੇ ਰਾਗਾਂ ਦੇ ਤਤਕਰੇ ਅਨੁਸਾਰ 'ਪੋਥੀ ਤੀਜੀ' ਵਿੱਚ ਅਤੇ ਇਸ ਪੋਥੀ ਅੰਦਰਲੇ ਸਬਦਾਂ ਦੇ ਤਤਕਰੇ

ਵਿੱਚ ਰਾਗ ਦਾ ਨਾਂ 'ਗੌਡ' ਹੈ, 'ਗੌਂਡ' ਨਹੀਂ। ਇਸ ਦਾ ਅਰਥ ਹੈ ਕਿ ਛਾਪੇ ਦੀ ਪਾਵਨ ਬੀੜ ਅਤੇ *ਸ਼ਬਦਾਰਥ* ਆਦਿਕ ਪੋਥੀਆਂ ਵਿੱਚ ਰਾਗ ਦੇ ਸਹੀ ਨਾਮ ਨੂੰ ਰਾਗਮਾਲਾ 'ਤੇ ਆਧਾਰਿਤ ਵਿਗਾੜ ਕੇ ਹੁਣ 'ਗੌਂਡ' ਛਾਪਿਆ ਜਾ ਰਿਹਾ ਹੈ। ਬਹੁਤ ਸਾਰੀਆਂ ਪੁਰਾਤਨ ਬੀੜਾਂ ਵਿੱਚ ਰਾਗ ਦਾ ਨਾਂ 'ਗੌਡ' ਹੀ ਲਿਖਿਆ ਮਿਲਦਾ ਹੈ। ਬਜ਼ਾਰ ਵਿੱਚ ਛਪੀਆਂ ਬੀੜਾਂ ਅੰਦਰ 'ਗੌਡ' ਤੇ 'ਗੌਂਡ' ਦੋਵੇਂ ਨਾਂ ਮਿਲਦੇ ਹਨ। ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਦਮਦਮੀ 'ਸੁਨਹਿਰੀ ਬੀੜ' ਦੇ ਫਟੇ-ਪੁਰਾਣੇ ਪੰਨਿਆਂ ਦੀ ਮੁਰੰਮਤ ਮੌਕੇ ਕਈ ਥਾਂ ਚੇਪੀਆਂ ਲਗਾ ਕੇ 'ਗੌਡ' ਦੀ ਥਾਂ 'ਗੌਂਡ' ਲਿਖਿਆ ਗਿਆ ਹੈ। ਕੁਠਾਲੇ ਵਾਲੀ ਦਮਦਮੀ ਬੀੜ ਵਿੱਚ ਵੀ ਰਾਗ ਦਾ ਨਾਂ 'ਗੌਡ' ਹੈ। ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ ਵੱਲੋਂ ਪ੍ਰਕਾਸ਼ਿਤ ਸੰਥਾ ਪੋਥੀਆਂ ਵਿੱਚ 'ਗੌਡ' ਤੇ 'ਗੌਂਡ' ਦੋਵੇਂ ਨਾਂ ਬਾਣੀ ਦੇ ਸਿਰਲੇਖਾਂ ਵਿੱਚ ਮਿਲਦੇ ਹਨ। ਪਰ, ਰਾਗਮਾਲਾ ਵਿੱਚ ਦੋਵੇਂ ਥਾਈਂ 'ਗੋਂਡ' ਨਾਂ ਛਪਿਆ ਮਿਲਦਾ ਹੈ। ਸ਼੍ਰੋਮਣੀ ਕਮੇਟੀ ਵਾਲੀ ਪਾਵਨ ਬੀੜ ਦੀ ਰਾਗਮਾਲਾ ਵਿੱਚ ਦੋਵੇਂ ਥਾਈਂ 'ਗੌਂਡ' ਨਾਂ ਛਪ ਰਿਹਾ ਹੈ। ਜਿਵੇਂ :

(ੳ) ਸਾਲੂ ਸਾਰਗ ਸਾਗਰਾ ਅਉਰ **ਗੋਂਡ** ਗੰਭੀਰ ॥
ਅਸਟ ਪੁਤ੍ਰ ਸ੍ਰੀ ਰਾਗ ਕੇ ਗੁੰਡ ਕੁੰਭ ਹਮੀਰ ॥੧॥ {ਪੰਨਾ ੧੪੩੦}

(ਅ) ਸੋਰਠਿ **ਗੋਂਡ** ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥
ਊਚੈ ਸੁਰਿ ਸੂਹਉ ਪੁਨਿ ਕੀਨੀ ॥੧॥ {ਪੰਨਾ ੧੪੩੦}

ਫ਼ਰੀਦਕੋਟੀ ਟੀਕੇ ਵਿੱਚ ਰਾਗਮਾਲਾ ਦੇ ਉਪਰੋਕਤ ਪਦਿਆਂ ਦੀਆਂ ਤੁਕਾਂ ਦੇ ਅਰਥ ਕਰਦਿਆਂ ਜਦੋਂ 'ਸ੍ਰੀਰਾਗ' ਦੇ ਅੱਠ ਪੁਤਰਾਂ ਦਾ ਵਰਣਨ ਕੀਤਾ ਹੈ ਤਾਂ ਉਪਰੋਕਤ ਪਹਿਲੀ ਤੁਕ (ੳ) ਵਿਚਲੇ 'ਗੋਂਡ' ਨਾਂ ਦੀ ਥਾਂ ਟੀਕੇਕਾਰ ਸੰਪਰਦਾਈ ਵਿਦਵਾਨਾਂ ਨੇ 'ਗੌਡ' ਲਿਖਿਆ ਹੈ। ਪਰ, ਜਦੋਂ ਉਹ ਦੂਜੇ ਪਦੇ (ਅ) ਮੁਤਾਬਿਕ 'ਮੇਘ' ਰਾਗ ਦੀਆਂ ਪੰਜ ਰਾਗਣੀਆਂ ਦਾ ਵੇਰਵਾ ਦਿੰਦੇ ਹਨ ਤਾਂ ਉੱਥੇ 'ਗੌਂਡ' ਲਿਖਦੇ ਹਨ। ਇਸ ਦਾ ਭਾਵਾਰਥ ਇਹੀ ਹੈ ਕਿ ਸ੍ਰੀਰਾਗ ਦੇ ਪੁਤਰ ਦਾ ਨਾਂ 'ਗੌਡ' ਹੈ ਅਤੇ ਮੇਘ ਰਾਗ ਦੀ ਇਸਤ੍ਰੀ ਦਾ ਨਾਂ 'ਗੌਂਡ' ਹੈ। ਬਾਕੀ ਸਭ ਲਿਖਾਰੀ ਸੰਗੀਤਕ ਵਿਦਿਆ ਤੋਂ ਅਨਜਾਣ ਹੋਣ ਕਰਕੇ ਹਨੇਰੇ ਵਿੱਚ ਹੀ ਟੱਕਰਾਂ ਮਾਰਦੇ ਜਾਪਦੇ ਹਨ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚਲੇ ਸੰਗੀਤ ਵਿਭਾਗ ਦੇ ਮੁਖੀ ਡਾ. ਗੁਰਨਾਮ ਸਿੰਘ ਨੇ ਵੀ ਸੰਗੀਤ ਸ਼ਾਸਤਰਾਂ ਮੁਤਾਬਿਕ ਰਾਗ ਦਾ ਮੁੱਢਲਾ ਨਾਂ 'ਗੌਡ' ਹੀ ਠੀਕ ਮੰਨਿਆ ਹੈ। ਅਮਰੀਕਾ ਨਿਵਾਸੀ ਲੁਧਿਆਣਾ ਦੇ ਪ੍ਰਸਿੱਧ

ਸੰਗੀਤ ਉਸਤਾਦ ਪ੍ਰੋ. ਰਣਜੀਤ ਸਿੰਘ ਨੇ ਵੀ ਫ਼ਰੀਦਕੋਟੀ ਟੀਕੇ ਵੱਲੋਂ ਪ੍ਰਗਟਾਏ ਤੱਥਾਂ ਦੀ ਪੁਸ਼ਟੀ ਕੀਤੀ ਹੈ। ਜਥੇਦਾਰ ਵੇਦਾਂਤੀ ਜੀ ਵੀ ਆਪਣੇ ਅੰਤਲੇ ਸਾਲਾਂ ਵਿੱਚ ਇਸ ਸਿੱਟੇ 'ਤੇ ਪਹੁੰਚੇ ਸਨ ਕਿ ਛਾਪੇ ਦੀ ਪਾਵਨ ਬੀੜ ਵਿੱਚ ਰਾਗੁ 'ਗੋਂਡ' ਦੀ ਥਾਂ ਬਿੰਦੀ ਰਹਿਤ 'ਗੋਂਡ' ਛਪਣਾ ਚਾਹੀਦਾ ਹੈ। ਅਜਿਹੀ ਵਿਚਾਰ ਮੌਕੇ ਉਨ੍ਹਾਂ ਦੇ ਸਾਥੀ ਗਿਆਨੀ ਭਰਪੂਰ ਸਿੰਘ ਜੀ ਨੇ ਵੀ ਜਥੇਦਾਰ ਜੀ ਨਾਲ ਸਹਿਮਤੀ ਪ੍ਰਗਟਾਉਂਦਿਆਂ ਪੰਥਕ ਪੱਧਰ ਦਾ ਨਿਰਣਾ ਲੋੜੀਂਦਾ ਮੰਨਿਆ ਸੀ।

(੮) ਰਾਗੁ ਰਾਮਕਲੀ ਮਹਲਾ* ੫ ॥ ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥ ਸਤਿਗੁਰੁ ਤੁਮ ਸੇਵਿ ਸਖੀ ਮਨਿ ਮਨਿ ਚਿੰਦਿਅੜਾ ਫਲੁ ਪਾਵਹੁ ॥

*ਸ਼ਬਦਾਰਥ* ਦੇ ਪੰਨਾ ੯੨੭ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰਲੇ ਛੰਤਾਂ ਵਿੱਚ 'ਰਾਗੁ ਰਾਮਕਲੀ ਮਹਲਾ ੫' ਦੇ ਸਿਰਲੇਖ ਹੇਠ ਉਪਰੋਕਤ ਦੋ ਤੁਕਾਂ ਪ੍ਰਤੀ ਫ਼ੁਟ-ਨੋਟ ਇਸ ਪ੍ਰਕਾਰ ਹੈ :

*"ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਇਸ ਸ਼ਬਦ ਦੀਆਂ ਕੇਵਲ ਦੋ ਤੁਕਾਂ ਲਿਖੀਆਂ ਹਨ, ਪਰ ਭਾਈ ਬੰਨੋ ਵਾਲੀ ਬੀੜ ਵਿੱਚ ਚਾਰ ਪਦਾਂ ਦਾ ਛੰਦ ਦਿੱਤਾ ਹੈ। ਮਜ਼ਮੂਨ ਬਾਲਕ ਹਰਿਗੋਬਿੰਦ ਜੀ ਦੇ ਸੰਬੰਧ ਵਿੱਚ ਕਿਸੇ ਸੰਸਕਾਰ ਦਾ ਨਹੀਂ, ਸਗੋਂ 'ਅਨੂਪ ਬਾਲਕ' ਦਾ ਅਲੰਕਾਰ ਲੈ ਕੇ ਉਸ ਦੇ ਜੀਵਨ ਦੇ ਜ਼ਰੂਰੀ ਮੌਕਿਆਂ (ਜਨਮ, ਨਾਮ-ਕਰਨ, ਭਦਣ, ਸਕੂਲੇ ਪੈਣ, ਮੰਗਣਾ, ਵਿਆਹ) ਨੂੰ ਲੈ ਕੇ ਅੰਮ੍ਰਿਤ-ਨਾਮ ਦੇ ਵੰਡਣ ਦਾ ਜ਼ਿਕਰ ਕਰਦੇ ਹਨ, ਇਸੇ ਤਰ੍ਹਾਂ ਹੋਰਨਾਂ ਥਾਵਾਂ 'ਤੇ ਅਲਾਹਣੀਆਂ, ਘੋੜੀਆਂ, ਜੰਵੂ, ਵਿਆਹ ਆਦਿ ਦੇ ਅਲੰਕਾਰ ਵਰਤੇ ਗਏ ਹਨ।"

ਜਦੋਂ ਸੰਨ ੧੯੯੬ ਵਿੱਚ ਪ੍ਰੋ. ਮਨਜੀਤ ਸਿੰਘ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਵਜੋਂ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ ਦੀ ਅਗਵਾਈ ਹੇਠ ਜੋ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥਾ' (ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ) ਸਥਾਪਿਤ ਕੀਤਾ, ਪ੍ਰਸਿੱਧ ਟੀਕਾਕਾਰ ਗਿ. ਹਰਿਬੰਸ ਸਿੰਘ ਪਟਿਆਲੇ ਵਾਲੇ ਉਸ ਟੀਮ ਦੇ ਮੈਂਬਰ ਸਨ। ਉਪਰੋਕਤ ਪਦੇ ਪ੍ਰਤੀ ਉਨ੍ਹਾਂ ਦੀ ਲਿਖਤ ਹੈ :

ਗਿ. ਹਰਿਬੰਸ ਸਿੰਘ ਜੀ ਰਚਿਤ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ* ਦੀ ਨੌਵੀਂ ਪੋਥੀ ਦੇ ਪੰਨਾ ੪੫੬ 'ਤੇ 'ਵਿਸ਼ੇਸ਼ ਧਿਆਨ ਦਿਓ' ਸਿਰਲੇਖ ਹੇਠ ਨੋਟ ਹੈ :

...ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਗੁਰੂ ਜੀ ਨੇ ਗੁਰਮਤਿ ਕਸਵੱਟੀ 'ਤੇ ਪਰਖ ਕੇ ਕੇਵਲ ਸੱਚੀ ਬਾਣੀ ਨੂੰ ਪ੍ਰਮਾਣਿਕਤਾ ਦਿੱਤੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਭਾਈ ਬੰਨੋ ਵਾਲੇ ਸਰੂਪ ਵਿੱਚ ਚਾਰ ਪਦਾਂ ਦਾ ਪੂਰਾ ਛੰਤ ਅੰਕਿਤ ਹੈ ਪਰ ਸ੍ਰੀ ਕਰਤਾਰਪੁਰ ਵਾਲੇ ਪਾਵਨ ਸਰੂਪ ਵਿੱਚ ਇਸ ਸ਼ਬਦ ਦੀਆਂ ਬਾਕੀ ਪੰਕਤੀਆਂ ਛੱਡਣ ਦਾ ਪ੍ਰਸ਼ਨ ਹੀ ਨਹੀਂ ਸੀ ਉੱਠਣਾ। ਇਸ ਸ਼ਬਦ ਦੇ ਤੀਜੇ ਅੰਕ ਦੇ ਆਰੰਭ ਵਿੱਚ ਹੀ ਗੁਰਮਤਿ ਵਿਰੋਧੀ-ਭਾਵਨਾ ਪੜ੍ਹ ਕੇ ਪਾਠਕ-ਜਨ ਆਪ ਹੀ ਅਨੁਮਾਨ ਲਗਾ ਲੈਣਗੇ ਕਿ ਉਪਰੋਕਤ ਦੋ ਪੰਕਤੀਆਂ ਛੱਡ ਕੇ ਸਾਰਾ ਸ਼ਬਦ ਹੀ ਗੁਰਦੇਵ ਜੀ ਦੀ ਕਾਵਿ-ਸ਼ੈਲੀ ਅਤੇ ਰਹੁਰੀਤਾਂ ਨਾਲ ਮੇਲ ਨਹੀਂ ਸੀ ਖਾਂਦਾ, ਜਿਸ ਕਰਕੇ ਉਹ ਪੰਕਤੀਆਂ ਦਰਜ ਨਹੀਂ ਕਰਾਈਆਂ :

...॥ ਰੀਤੀ ਸਗਲ ਕਰਾਈਆ, ਹਰਿ ਸਿਉ ਲਿਵ ਲਾਈ ॥
ਭਦਨੁ ਉਨੇਤ ਕਰਾਇਆ, ਗੁਰ ਗਿਆਨ ਜਪਾਈ ॥

ਸਪੱਸ਼ਟ ਹੈ ਕਿ ਉਪਰੋਕਤ ਛੰਤ ਦੇ ਤੁਕ-ਅਰਥ ਤੇ ਭਾਵਾਰਥ ਦੋਵੇਂ ਹੀ ਗੁਰਬਾਣੀ ਆਧਾਰਿਤ ਗੁਰਮਤਿ ਸਿਧਾਂਤਾਂ ਅਤੇ ਸਿੱਖ ਰਹਿਤ ਮਰਯਾਦਾ ਅੰਦਰਲੇ ਆਦੇਸ਼ ਮੁਤਾਬਿਕ ਅਧੀਨ ਗੁਰਸਿੱਖਾਂ ਲਈ ਸਾਬਿਤ-ਸੂਰਤ ਰਹਿਣ ਵਾਲੇ ਮੁੱਢਲੇ ਅਸੂਲਾਂ ਦੀ ਘੋਰ ਉਲੰਘਣਾ ਹੈ। *ਮਹਾਨ ਕੋਸ਼* ਮੁਤਾਬਿਕ 'ਭਦਨੁ' (ਭੱਦਣ) ਪਦ ਦਾ ਅਰਥ ਹੈ ਬ੍ਰਾਹਮਣ ਰੀਤੀ ਅਨੁਸਾਰ – 'ਮੁੰਡਨ ਸੰਸਕਾਰ' ਅਤੇ 'ਉਨੇਤ' ਦਾ ਪਦ-ਅਰਥ ਹੈ – ਜਨੇਊ-ਸੰਸਕਾਰ। ਅਸਲ ਵਿੱਚ ਇਹੀ ਮੁਖ ਕਾਰਨ ਸਨ, ਜਿਨ੍ਹਾਂ ਕਰਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' "ਰਣ ਝੁੰਝਨੜਾ ਗਾਉ ਸਖੀ..." ਵਾਲੀਆਂ ਦੋ ਤੁਕਾਂ ਦਾ ਪਾਵਨ ਬੀੜ ਵਿੱਚ ਅਭਾਵ ਦੇਖਣਾ ਚਾਹੁੰਦੀ ਸੀ।

ਵੈਸੇ ਵੀ ਜੇ ਪਾਠ-ਭੇਦਾਂ ਦੇ ਦ੍ਰਿਸ਼ਟੀਕੋਣ ਤੋਂ ਵਾਚੀਏ ਤਾਂ ਜਥੇਦਾਰ ਵੇਦਾਂਤੀ ਜੀ ਵਾਲੇ ਆਈਪੈਡ ਮੁਤਾਬਿਕ ਸ੍ਰੀ ਕਰਤਾਰਪੁਰੀ ਸ਼ਾਖ਼ਾ ਦੀ ਕਾਨ੍ਹਗੜ੍ਹ ਵਾਲੀ ਹੱਥ-ਲਿਖਤ ਬੀੜ ਵਿੱਚ "ਰਣ ਝੁੰਝਨੜਾ ਗਾਉ ਸਖੀ..." ਤੁਕਾਂਸ਼ ਦੀ ਥਾਂ "ਰੁਣ ਝੁੰਝਨੜਾ ਗਾਉ ਸਖੀ..." ਪਾਠ ਅੰਕਿਤ ਹੈ। ਭਾਵ, 'ਰਣ' ਦਾ ਪਾਠਾਂਤਰ 'ਰੁਣ' ਹੈ। ਕੁਠਾਲੇ ਵਾਲੀ ਦਮਦਮੀ ਬੀੜ ਵਿੱਚ ਵੀ ਪਾਠ 'ਰੁਣ' ਹੈ। ਡਾ. ਭਾਈ ਕਾਨ੍ਹ ਸਿੰਘ 'ਨਾਭਾ' ਦੇ *ਮਹਾਨ ਕੋਸ਼* ਅਤੇ ਡਾ. ਗੁਰਚਰਨ ਸਿੰਘ ਜੀ ਦੇ *ਸ੍ਰੀ ਗੁਰੂ ਗ੍ਰੰਥ ਕੋਸ਼* ਵਿੱਚ 'ਰੁਣਝੁਣ', 'ਰੁਣਝੁਣਾ' 'ਰੁਣਝੁਣੋ' 'ਰੁਣਝੁਣਕਾਰ' 'ਰੁਣਝੁਣਕਾਰੋ' ਅਤੇ 'ਰੁਨਝੁਨ' ਤੇ 'ਰੁਨਝੁਨੀ' ਆਦਿਕ ਪਦ ਜੁੜਵੇਂ ਰੂਪ ਵਿੱਚ ਹੀ ਮਿਲਦੇ ਹਨ। ਅਰਥ ਹਨ : ਖ਼ੁਸ਼ੀ ਦਾ ਕੁਲਾਹਲ ਅਤੇ ਅਨੰਦ ਦੀ ਮਿੱਠੀ-ਮਿੱਠੀ ਧੁੰਨੀ। ਬਚਿਤ੍ਰ ਨਾਟਕ ਦੇ ਇੱਕ ਛੰਦ ਦਾ ਨਾਂ ਵੀ 'ਰੁਣਝੁਣ' ਹੈ।

ਜਥੇਦਾਰ ਵੇਦਾਂਤੀ ਜੀ ਵੀ ਲਿਖਤ ਦੇ ਨਜ਼ਰੀਏ ਤੋਂ ਇਸ ਪਾਠ ਨੂੰ ਹੀ ਸ਼ੁਧ ਮੰਨਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਜਿਵੇਂ ਗੁਰਬਾਣੀ ਵਿੱਚ 'ਪਿਆਰੇ' ਤੋਂ 'ਪਿਆਰੜੇ', ਅਤੇ 'ਗੁਰਸਿਖ' ਤੋਂ 'ਗੁਰਸਿਖੜਾ' ਪਦ ਬਣੇ ਹਨ, ਤਿਵੇਂ ਹੀ 'ਰੁਣਝੁੰਝਨੜਾ' ਪਦ 'ਰੁਣਝੁਣ' ਲਫ਼ਜ਼ ਦਾ ਹੀ ਕਾਵਿਕ-ਰੂਪਾਂਤਰ ਹੈ। ਇਹ ਪਦ ਗੁਰਬਾਣੀ, ਭਾਈ ਗੁਰਦਾਸ ਜੀ ਅਤੇ ਬਚਿਤ੍ਰ ਨਾਟਕ (ਦਸਮ ਗ੍ਰੰਥ) ਦੀਆਂ ਰਚਨਾਵਾਂ ਅੰਦਰ ਹੇਠ ਲਿਖੀਆਂ ਤੁਕਾਂ ਵਿੱਚ ਇਉਂ ਵਰਤਿਆ ਮਿਲਦਾ ਹੈ :

ਮੋਰੀ **ਰੁਣਝੁਣ** ਲਾਇਆ, ਭੈਣੇ ਸਾਵਣੁ ਆਇਆ ॥
{ਗੁ.ਗ੍ਰੰ. ਸਾਹਿਬ, ਪੰਨਾ ੫੫੭}

**ਰੁਣਝੁਣੋ** ਸਬਦੁ ਅਨਾਹਦੁ, ਨਿਤ ਉਠਿ ਗਾਈਐ ਸੰਤਨ ਕੈ ॥
{ਗੁ.ਗ੍ਰੰ. ਸਾਹਿਬ, ਪੰਨਾ ੯੨੫}

ਬਿਨਵੰਤਿ ਨਾਨਕ ਸਦਾ ਨਿਰਮਲ, ਸਚੁ ਸਬਦੁ **ਰੁਣਝੁਣਕਾਰੋ** ॥
{ਗੁ.ਗ੍ਰੰ. ਸਾਹਿਬ, ਪੰਨਾ ੫੪੫}

ਮਾਇਆ ਅਉ ਬ੍ਰਹਮ ਸਮ, ਦਸਮ ਦੁਆਰ ਪਾਰਿ;
ਅਨਹਦ **ਰੁਨਝੁਨ** ਬਾਜਤ ਨੀਸਾਨੇ ਹੈ।
{ਭਾ. ਗੁਰਦਾਸ, ਕਬਿਤ-੨੯/੩}

ਸਹਜ ਸਮਾਧਿ, ਉਨਮਨ ਜਗਮਗ ਜੋਤਿ;
ਅਨਹਦ ਧੁਨਿ **ਰੁਨਝੁਨ** ਲਿਵ ਲਾਈਐ।
{ਭਾ. ਗੁਰਦਾਸ, ਕਬਿਤ-੨੨੨/੩}

ਘੰਟਕਾ ਬਿਰਾਜੈ, **ਰੁਣਝੁਣ** ਬਾਜੈ; ਭਰਮ ਭੈ ਭਾਜੈ ਸੁਨਤਿ ਸੁਰੰ ॥
{ਕਾਲ (ਅਕਾਲ) ਉਸਤਤਿ-੨੨੩/੧}

**ਰੁਣਝੁਣ** ਛੰਦ ॥ ਲਖਿ ਛਬਿ ਬਾਲੀ ॥ ਅਤਿ ਦੁਤਿ ਵਾਲੀ ॥
{ਰੁਦ੍ਰ ਅਵਤਾਰ-੨੬੭/੨}

ਭੇਰ ਝਾਂਜ ਬਾਜੈ **ਰੁਨਝੁਨੀ** ॥ {ਚਰਿਤ੍ਰ-੪੦੪, ੩੨੯/੪}

{ਵੇਖੋ ! ਕਾਨ੍ਹਗੜ ਵਾਲੀ ਕਰਤਾਰਪੁਰੀ ਅਸਲ ਬੀੜ ਵਿੱਚ ਪਾਠ 'ਰੁਣ' : ਚਿਤ੍ਰ ਨੰ. ੬-੪; ਕੁਠਾਲੇ ਵਾਲੀ ਦਮਦਮੀ ਬੀੜ ਦੇ ਪਤਰਾ ਨੰ. ੪੯੪ ਵਿੱਚ ਪਾਠ - 'ਰੁਣ' : ਚਿਤ੍ਰ ਨੰ. ੬-੫}

(੯) ੧ਓ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੧ ਦਖਣੀ* ਓਅੰਕਾਰੁ ॥ ਓਅੰਕਾਰਿ ਬ੍ਰਹਮਾ ਉਤਪਤਿ ॥... {ਸ਼ਬਦਾਰਥ-ਪੰ. ੯੨੯}

ਉਪਰੋਕਤ ਸਿਰਲੇਖ ਅੰਦਰਲੇ 'ਦਖਣੀ'* ਪਦ ਪ੍ਰਤੀ ਫ਼ੁਟ-ਨੋਟ ਹੈ : ਦਖਣੀ ਤਰਜ਼ ਦੀ ਰਾਮਕਲੀ, ਜਿਵੇਂ ਪ੍ਰਭਾਤੀ ਦਖਣੀ, ਵਡਹੰਸ ਦਖਣੀ, ਬਿਲਾਵਲ

ਦਖਣੀ, ਮਾਰੂ ਦਖਣੀ। ਏਸੇ ਤਰ੍ਹਾਂ ਪੂਰਬੀ ਢੰਗ ਦੀ ਗੌੜੀ (ਜਿਸ ਨੂੰ ਸਿਰਲੇਖਾਂ ਵਿੱਚ 'ਗਉੜੀ ਪੂਰਬੀ' ਲਿਖਿਆ ਹੈ) ਜਾਂ ਮਲਵਈ ਢੰਗ ਦੀ ਗੌੜੀ, ਜਿਸ ਨੂੰ 'ਗਉੜੀ ਮਾਲਵਾ' ਕਰਕੇ ਲਿਖਿਆ ਹੈ। 'ਦਖਣੀ' ਲਫ਼ਜ਼ ਦਾ ਰਾਗ ਰਾਮਕਲੀ ਨਾਲ ਸੰਬੰਧ ਹੈ, 'ਓਅੰਕਾਰੁ' ਨਾਲ ਨਹੀਂ।" *ਪਾਠ-ਭੇਦਾਂ ਦੀ ਸੂਚੀ* ਦੇ ਪੰਨਾ ੩੬੩ 'ਤੇ ਵੀ *ਸ਼ਬਦਾਰਥ* ਦੇ ਫ਼ੁਟ-ਨੋਟ ਨੂੰ ਸਹੀ ਮੰਨ ਕੇ ਦੋ ਹੱਥ-ਲਿਖਤ ਬੀੜਾਂ ਦੇ ਹਵਾਲੇ ਨਾਲ ਸ਼ੁਧ ਪਾਠ '੧ਓ ਸਤਿ ਗੁਰ ਪ੍ਰਸਾਦਿ ॥ ਰਾਮਕਲੀ ਦਖਣੀ ਮਹਲਾ ੧ ॥ ਓਅੰਕਾਰੁ ॥ ਓਅੰਕਾਰਿ... ॥" ਮੰਨਿਆ ਹੈ। ਇਹੀ ਕਾਰਨ ਹੈ, ਜਿਸ ਕਰਕੇ 'ਸਿੱਖ ਬੁੱਕ ਕਲੱਬ' ਵਾਲੀ ਬੀੜ ਵਿੱਚ ਮੰਗਲ ਤੇ ਸਿਰਲੇਖ ਇਉਂ ਪੜ੍ਹੇ ਜਾਂਦੇ ਹਨ :

੧ਓ ਸਤਿ ਗੁਰ ਪ੍ਰਸਾਦਿ ॥
ਰਾਮਕਲੀ ਦਖਣੀ ਮਹਲਾ ੧ ਓਅੰਕਾਰੁ ॥ ਓਅੰਕਾਰਿ ਬ੍ਰਹਮਾ ਉਤਪਤਿ ॥... {ਪੰਨਾ ੯੨੯}

(੧੦) ਸਲੋਕੁ ਮਃ ੩ ॥ ਕੇਦਾਰਾ[1] ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥ ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥ ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥ ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ ॥ ਨਾਨਕ ਮਿਲਿਆ ਸੋ ਜਾਣੀਐ, ਗੁਰੂ ਨ ਛੋਡੈ ਆਪਣਾ, ਦੂਜੈ ਨ ਧਰੇ ਪਿਆਰੁ ॥੧॥
{ਗੁਰੂ ਗ੍ਰੰਥ ਸਾਹਿਬ-ਪੰ. ੧੦੮੭}

*ਸ਼ਬਦਾਰਥੀ ਨੋਟ :* ਕੇਦਾਰਾ[1] ਗਾਵਿਆ ਤਾਂ ਸ੍ਰੇਸ਼ਟ ਹੈ, ਜੋ ਸ਼ਬਦ ਵਿੱਚ ਪਿਆਰ ਧਰੇ (ਕੇਦਾਰਾ ਤੇ ਮਾਰੂ ਵਿੱਚ ਥੋੜ੍ਹਾ ਹੀ ਫ਼ਰਕ ਹੈ, ਇਸ ਲਈ ਕੇਦਾਰਾ ਵਰਤਿਆ ਹੈ। ਕਈ ਬੀੜਾਂ ਵਿੱਚ ਇਹ **ਵਾਰ ਕੇਦਾਰਾ ਰਾਗ** ਵਿੱਚ ਦਿੱਤੀ ਹੁੰਦੀ ਹੈ।)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਾਪੇ ਵਾਲੀ ਮੌਜੂਦਾ ਬੀੜ ਅਤੇ ਸ਼ਬਦਾਰਥ ਸਟੀਕ ਵਿਖੇ ਉਪਰੋਕਤ ਸਲੋਕ 'ਮਾਰੂ ਵਾਰ ਮਹਲਾ ੩' ਦੇ ਸਿਰਲੇਖ ਹੇਠ ਦੂਜੀ ਪਉੜੀ ਦਾ ਪਹਿਲਾ ਸਲੋਕ ਹੈ। *'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'* ਸਟੀਕ ਵਿੱਚ ਇਸ ਸਲੋਕ ਦੇ ਤੁਕ-ਅਰਥ ਇਸ ਪ੍ਰਕਾਰ ਹਨ :

ਹੇ ਭਾਈ ! ਕੇਦਾਰਾ ਰਾਗ ਨੂੰ (ਹੋਰ ਬਾਕੀ ਦੇ) ਰਾਗਾਂ ਵਿਚ ਤਾਂ ਹੀ ਜਾਣੋ (ਭਾਵ, ਕੇਦਾਰਾ ਰਾਗ ਨੂੰ ਤਾਂ ਹੀ ਵਡਿਆਈਏ, ਜੇ ਇਸ ਨੂੰ ਗਾਉਣ ਵਾਲਾ) ਗੁਰੂ ਦੇ ਸ਼ਬਦ ਵਿਚ ਪਿਆਰ ਕਰਨ ਲੱਗ ਪਏ, ਅੰਦਰੋਂ ਆਪਣੀ ਮੈਲ ਭੀ ਕੱਟੇ

ਤੇ ਆਪਣੀਆਂ ਕੁਲਾਂ ਨੂੰ ਭੀ ਤਾਰ ਲਏ, ਗੁਣਾਂ ਦੀ ਪੂੰਜੀ ਇਕੱਠੀ ਕਰੇ ਤੇ ਔਗੁਣ ਮਾਰ ਕੇ ਕੱਢ ਦੇਵੇ ।

ਹੇ ਨਾਨਕ ! (ਕੇਦਾਰਾ ਰਾਗ ਦੀ ਰਾਹੀਂ ਰੱਬ ਵਿਚ) ਜੁੜਿਆ ਉਸ ਨੂੰ ਸਮਝੋ ਜੋ ਕਦੇ ਆਪਣੇ ਗੁਰੂ ਦਾ ਆਸਰਾ ਨਾਹ ਛੱਡੇ ਤੇ ਮਾਇਆ ਵਿਚ ਮੋਹ ਨਾਹ ਪਾਏ ।੧।

*'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'* ਤੋਂ ਇਲਾਵਾ *'ਸ਼ਬਦਾਰਥ'*, ਅਤੇ *'ਦਰਸ਼ਨ ਨਿਰਣੈ ਸਟੀਕ'*, *'ਫ਼ਰੀਦਕੋਟੀ ਟੀਕੇ'* ਮੁਤਾਬਿਕ ਵੀ ਉਪਰੋਕਤ ਸਲੋਕ ਵਿੱਚ ਕੇਦਾਰਾ ਲਫ਼ਜ਼ ਰਾਗ ਦਾ ਨਾਂ ਹੈ । ਬਹੁਤੇ ਟੀਕਾਕਾਰ ਤਾਂ ਮੌਕਾਪ੍ਰਸਤੀ ਅਧੀਨ ਰਾਗੁ ਮਾਰੂ ਦੀ ਵਾਰ ਵਿੱਚ ਕੇਦਾਰਾ ਰਾਗ ਦੇ ਉਪਰੋਕਤ ਹਵਾਲੇ ਪ੍ਰਤੀ ਚੁੱਪ ਹਨ । ਸ਼ਬਦਾਰਥ ਸਟੀਕ ਵਾਲੇ ਵਿਦਵਾਨ ਸੱਜਣਾਂ ਨੇ ਸੱਚ ਨੂੰ ਇਸ਼ਾਰਤਨ ਪ੍ਰਗਟਾਉਣ ਲਈ ਫ਼ਰੀਦਕੋਟ ਵਾਲੇ ਟੀਕੇ ਦੀ ਨਕਲ ਕਰਦਿਆਂ ਉਪਰੋਕਤ ਸ਼ਬਦਾਰਥੀ ਨੋਟ ਮੁਤਾਬਿਕ ਕੇਵਲ ਇਤਨਾ ਲਿਖ ਕੇ ਸਾਰਿਆ ਹੈ ਕਿ "ਕੇਦਾਰਾ ਤੇ ਮਾਰੂ ਵਿੱਚ ਥੋੜ੍ਹਾ ਹੀ ਫ਼ਰਕ ਹੈ, ਇਸ ਲਈ ਕੇਦਾਰਾ ਵਰਤਿਆ ਹੈ । ਕਈ ਬੀੜਾਂ ਵਿੱਚ ਇਹ ਵਾਰ ਕੇਦਾਰਾ ਰਾਗ ਵਿੱਚ ਦਿੱਤੀ ਹੁੰਦੀ ਹੈ ।" ਪ੍ਰੰਤੂ ਜਦੋਂ ਗੁਰਮਤਿ ਦੀ ਸੰਗੀਤਕ ਦ੍ਰਿਸ਼ਟੀ ਤੋਂ ਰਾਗਾਂ ਪ੍ਰਤੀ ਜਾਣਕਾਰੀ ਪ੍ਰਾਪਤ ਕਰਦੇ ਹਾਂ ਤਾਂ ਰਾਗ ਮਾਰੂ ਤੇ ਕੇਦਾਰਾ ਵਿੱਚ ਥੋੜ੍ਹਾ ਨਹੀਂ, ਦਿਨ ਰਾਤ ਜਿਤਨਾ ਫ਼ਰਕ ਜਾਪਦਾ ਹੈ। ਕਾਰਨ ਹੈ ਕਿ ਦੋਹਾਂ ਰਾਗਾਂ ਦੀ ਜਾਤਿ, ਪਰਿਵਾਰ (ਸ਼੍ਰੇਣੀ), ਸਰਗਮ, ਬਣਤਰ ਤੇ ਗਾਉਣ ਦੇ ਸਮੇਂ ਵਿੱਚ ਵੱਡੇ ਅੰਤਰ ਹਨ ।

ਭਾਈ ਕਾਨ੍ਹ ਸਿੰਘ ਨਾਭਾ ਜੀ *'ਮਹਾਨਕੋਸ਼'* ਵਿੱਚ ਮਾਰੂ ਰਾਗੁ ਬਾਰੇ ਲਿਖਦੇ ਹਨ : "ਇੱਕ ਸ਼ਾੜਵ ਜਾਤਿ ਦਾ ਰਾਗ. ਇਸ ਵਿੱਚ ਪੰਚਮ ਵਰਜਿਤ ਹੈ. ਮਾਰੂ ਨੂੰ ਸ਼ਾੜਜ ਗਾਂਧਾਰ ਧੈਵਤ ਅਤੇ ਨਿਸ਼ਾਦ ਸ਼ੁਧ, ਰਿਸ਼ਭ ਕੋਮਲ ਅਤੇ ਮੱਧਮ ਤੀਵ੍ਰ ਲਗਦਾ ਹੈ. ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਾਰੂ ਦਾ ਇਕੀਹਵਾਂ ਨੰਬਰ ਹੈ. ਇਹ ਰਾਗ ਯੁੱਧ ਅਤੇ ਚਲਾਣੇ ਸਮੇਂ ਖ਼ਾਸ ਕਰਕੇ, ਅਤੇ ਦਿਨ ਦੇ ਤੀਜੇ ਪਹਿਰ ਸਾਧਾਰਣ ਰੀਤ ਅਨੁਸਾਰ ਗਾਈਦਾ ਹੈ ।" ਭਾਈ ਵੀਰ ਸਿੰਘ ਵਾਲੇ *'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼'* ਮੁਤਾਬਿਕ ਮਾਰੂ ਰਾਗ ਨੂੰ "ਰਾਗੀ, ਪ੍ਰਾਣੀ ਦੀ ਮ੍ਰਿਤੂ ਸਮੇਂ ਗਾਉਂਦੇ ਹਨ ।" ਡਾ. ਚਰਨ ਸਿੰਘ ਕ੍ਰਿਤ *'ਗੁਰਮਤਿ ਸੰਗੀਤ'* ਵਿੱਚ ਮਾਲਕੌਂਸ ਦਾ ਪੁਤ੍ਰ ਮਾਰੂ ਮੰਨਿਆ ਹੈ । ਯਥਾ-ਮਾਰੂ ਮਸਤ ਅੰਗ ਮੇਵਾਰਾ (੧੪੩੦), ਟੰਕ, ਇਰਾਕ, ਭੈਰਵੀ, ਆਸਾ ਇਨ੍ਹਾਂ ਦੇ ਮਿਲਾਪ ਤੋਂ ਬਣਦਾ ਹੈ ।" ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਡਾ. ਗੁਰਚਰਨ ਸਿੰਘ ਵਾਲੇ ਕੋਸ਼ ਅਨੁਸਾਰ 'ਮਾਰੂ' "ਇੱਕ ਰਾਗ, ਮਾਲ ਕਉਸਕ ਦੇ ਅੱਠ ਪੁੱਤਰਾਂ

ਵਿੱਚੋਂ ਇੱਕ, ਬਾਕੀ ਦੇ ਸਨ - ਮਸਤ ਅੰਗ, ਮੇਵਾਰਾ, ਪ੍ਰਬਲ ਚੰਡ, ਕਉਸਕ, ਉਭਾਰਾ, ਖਉਖਟ, ਭਉਰਾਨਦ।"

ਮਾਰੂ ਰਾਗ ਦੀ ਤੁਲਨਾ ਵਿੱਚ ਜਦੋਂ 'ਕੇਦਾਰਾ' ਰਾਗੁ ਬਾਰੇ ਜਾਣਕਾਰੀ ਲੈਂਦੇ ਹਾਂ ਤਾਂ '*ਮਹਾਨਕੋਸ਼*' ਵਿੱਚ ਲਿਖਿਆ ਹੈ : "ਕਲਜਾਣ ਠਾਟ ਦਾ ਇੱਕ ਸੰਪੂਰਣ ਰਾਗ ਹੈ. ਇਸ ਵਿੱਚ ਮੱਧਮ ਸ਼ੁਧ ਅਤੇ ਤੀਵ੍ਰ ਦੋਵੇਂ ਲਗਦੇ ਹਨ. ਸ਼ੁਧ ਮੱਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ. ਤੀਵ੍ਰ ਮੱਧਮ ਅਤੇ ਗਾਂਧਾਰ ਦੁਰਬਲ ਹਨ. ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੇਦਾਰੇ ਦਾ ਤੇਈਹਵਾਂ ਨੰਬਰ ਹੈ।" ਭਾਈ ਵੀਰ ਸਿੰਘ ਜੀ ਵਾਲੇ '*ਸ੍ਰੀ ਗੁਰੂ ਗ੍ਰੰਥ ਕੋਸ਼*' ਵਿੱਚ ਲਿਖਿਆ ਹੈ : "ਕੇਦਾਰ ਅਥਵਾ ਕੇਦਾਰਾ : ਰਾਗਨੀ ਦਾ ਨਾਉਂ ਹੈ, ਜੋ ਹੁਨਾਲ ਦੀ ਰੁੱਤੇ ਅੱਧੀ ਰਾਤ ਨੂੰ ਗਾਉਂਦੇ ਹਨ।" ਡਾ. ਚਰਨ ਸਿੰਘ ਕ੍ਰਿਤ '*ਗੁਰਮਤਿ ਸੰਗੀਤ*' ਵਿਚ ਮੇਘ ਰਾਗ ਦਾ ਪੁਤ੍ਰ ਹੈ, ਪਾਵਸ ਤੇ ਮਲਾਰ ਮਿਲ ਕੇ ਬਣਦਾ ਹੈ। ਰਾਗਾਰਣਵ ਮੱਤ ਵਿੱਚ ਨਟ ਦੀ ਰਾਗਨੀ ਮੰਨੀ ਹੈ, ਭਾਰਤ ਮਤ ਵਿੱਚ ਦੀਪਕ ਦੀ ਰਾਗਨੀ ਹੈ, ਇਹੋ ਹਨੁਮੰਤ੍ਰ ਮੱਤ ਵਿਚ ਹੈ। ਸ਼ਿਵ ਮੱਤ ਵਿਚ ਕੇਦਾਰ ਗੌੜ ਸਿਰੀ ਰਾਗ ਦੀ ਰਾਗਨੀ ਹੈ। ਯਥਾ-'ਕੇਦਾਰਾ ਰਾਗਾ ਵਿਚ ਜਾਣੀਐ' (੧੦੮੭)" ਡਾ. ਗੁਰਚਰਨ ਸਿੰਘ ਜੀ ਲਿਖਦੇ ਹਨ : "ਇਕ ਰਾਗ ਜੋ ਅਧੀ ਰਾਤ ਨੂੰ ਗਾਇਆ ਜਾਂਦਾ ਹੈ। ਗ੍ਰੀਖਮ ਰੁਤ ਦਾ ਰਾਗ ਹੈ ਅਤੇ ਖ਼ੁਸ਼ੀ ਤੇ ਵੈਰਾਗ ਦਾ ਰਾਗ ਮੰਨਿਆ ਜਾਂਦਾ ਹੈ। ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ॥ ਮਾਰੂ ੩, ਵਾਰ ੨ਸ, ੩, ੧ : ੧ (੧੦੮੭)"

ਸ਼੍ਰੋਮਣੀ ਕਮੇਟੀ ਵੱਲੋਂ ਜਨਵਰੀ ੧੯੭੭ ਵਿੱਚ ਪ੍ਰਕਾਸ਼ਤ '*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ-ਸੈਂਚੀਆਂ ਅਤੇ ਪੁਰਾਤਨ ਹੱਥ ਲਿਖਿਤ ਪਾਵਨ ਬੀੜਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ*' ਪੁਸਤਕ ਦੇ ਪੰਨਾ ੪੭੪ 'ਤੇ 'ਮਾਰੂ ਵਾਰ ਮਹਲਾ ੩' {ਗੁਰੂ ਗ੍ਰੰਥ ਸਾਹਿਬ-ਪੰ. ੧੦੮੬} ਸਿਰਲੇਖ ਬਾਬਤ ਇੱਕ ਵਿਸ਼ੇਸ਼ ਨੋਟ ਇੰਞ ਹੈ :

*ਨੋਟ :* ਇਹ ਵਾਰ ਅਸਲ ਵਿੱਚ 'ਕਿਦਾਰੇ' ਦੀ ਹੀ ਹੈ। ਮਾਰੂ ਰਾਗ ਨਾਲ ਇਸ ਦਾ ਕੋਈ ਸਬੰਧ ਨਹੀਂ। ਵਾਰ ਅੰਦਰ ਭੀ 'ਸਲੋਕੁ ਮਃ ੩ ॥ ਕੇਦਾਰਾ ਰਾਗਾਂ ਵਿਚਿ ਜਾਣੀਐ ਭਾਈ, ਸਬਦੈ ਕਰੇ ਪਿਆਰੁ ॥...੧॥ (ਪਉੜੀ ੨ ਨਾਲਿ)' ਇਹੋ ਦਸਿਆ ਹੈ।

ਬੀੜ ਨੰ : ੫ (ਸਾਰਨ ਕੇ-ਸੰਮਤ ੧੭੨੮ ਵਾਲੀ) ਵਿੱਚ ਇਹ ਵਾਰ ਲਿਖੀ ਭੀ 'ਕੇਦਾਰਾ' ਰਾਗ ਅੰਦਰ ਹੈ। 'ਵਾਰ ਕਿਦਾਰੇ ਕੀ ਸਲੋਕਾ ਨਾਲਿ......"।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਮਰਹੂਮ ਜਥੇਦਾਰ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ ਨੇ ਵੀ ਆਪਣੇ ਸੋਧੇ ਹੋਏ ਸੰਚੇ ਵਿੱਚ ਇਹ ਵਾਰ

ਰਾਗ ਕੇਦਾਰਾ ਵਿੱਚ "ਰਾਗੁ ਕੇਦਾਰਾ ਕੀ ਵਾਰ ਸਲੋਕਾ ਨਾਲਿ ਮਹਲਾ ੩ ॥" ਦੇ ਸਿਰਲੇਖ ਹੇਠ ਪੰਨਾ ੧੧੧੫ 'ਤੇ ਹੀ ਅੰਕਿਤ ਕੀਤੀ ਹੋਈ ਹੈ। ਜਦੋਂ ਮੈਂ ਇਸ ਤਬਦੀਲੀ ਬਾਰੇ ਅਦਬ ਸਹਿਤ ਪੁੱਛਿਆ ਤਾਂ ਉਨ੍ਹਾਂ ਉਪਰੋਕਤ ਜਾਣਕਾਰੀ ਸਾਂਝੀ ਕਰਦਿਆਂ ਦੱਸਿਆ ਕਿ ਅਜਿਹੇ ਪ੍ਰਮਾਣ ਤਾਂ ਵਿਚਾਰਵਾਨਾਂ ਦੀ ਮਾਨਸਿਕ ਤਸੱਲੀ ਲਈ ਹਨ। ਅਸਲੀ ਗੱਲ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਲਿਖਣ-ਸ਼ੈਲੀ ਹੈ, ਉਸ ਮੁਤਾਬਿਕ ਜਿਸ ਰਾਗ ਦੀ ਵਾਰ ਹੋਵੇ, ਆਮ ਤੌਰ 'ਤੇ ਉਸ ਰਾਗੁ ਪ੍ਰਤੀ ਗੁਰਮਤਿ ਦ੍ਰਿਸ਼ਟੀਕੋਨ ਪ੍ਰਗਟਾਉਂਦੇ ਕਿਸੇ-ਨਾ-ਕਿਸੇ ਸਲੋਕ ਵਿੱਚ ਰਾਗ ਦਾ ਨਾਂ ਅਵੱਸ਼ ਹੁੰਦਾ ਹੈ। ਕਈ ਵਾਰਾਂ ਵਿੱਚ ਤਾਂ ਦੋ ਦੋ ਤੇ ਤਿੰਨ ਤਿੰਨ ਵੀ ਐਸੇ ਸਲੋਕ ਮਿਲਦੇ ਹਨ ਅਤੇ ਉਹ ਵੀ ਵਾਰ ਦੇ ਆਰੰਭਕ ਦੌਰ ਵਿੱਚ ਹੀ। ਜਿਵੇਂ :

ਸਲੋਕ ਮਃ ੩ ॥ **ਰਾਗਾ ਵਿਚਿ ਸ੍ਰੀ ਰਾਗੁ** ਹੈ ਜੇ ਸਚਿ ਧਰੇ ਪਿਆਰੁ ॥
{ਸਿਰੀਰਾਗ ਕੀ ਵਾਰ : ਗੁਰੂ ਗ੍ਰੰਥ ਸਾਹਿਬ-ਪੰ. ੮੩}

ਸਲੋਕ ਮਃ ੩ ॥ **ਗਉੜੀ ਰਾਗਿ** ਸੁਲਖਣੀ ਜੇ ਖਸਮੈ ਚਿਤਿ ਕਰੇਇ ॥
{ਗਉੜੀ ਕੀ ਵਾਰ : ਗੁਰੂ ਗ੍ਰੰਥ ਸਾਹਿਬ-ਪੰ. ੩੧੧}

ਸਲੋਕ ਮਃ ੧ ॥ **ਸੋਰਠਿ** ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
{ਸੋਰਠਿ ਕੀ ਵਾਰ : ਗੁਰੂ ਗ੍ਰੰਥ ਸਾਹਿਬ-ਪੰ. ੬੪੨}

ਸਲੋਕ ਮਃ ੪ ॥ ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ **ਬਿਲਾਵਲੁ ਰਾਗੁ** ॥
{ਬਿਲਾਵਲ ਕੀ ਵਾਰ : ਗੁਰੂ ਗ੍ਰੰਥ ਸਾਹਿਬ-ਪੰ. ੮੪੯}

ਮਃ ੩ ॥ **ਰਾਮਕਲੀ** ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥
{ਰਾਮਕਲੀ ਕੀ ਵਾਰ : ਗੁਰੂ ਗ੍ਰੰਥ ਸਾਹਿਬ-ਪੰ. ੯੫੦}

ਸਲੋਕ ਮਃ ੩ ॥ ਗੁਰਮੁਖਿ **ਮਲਾਰ ਰਾਗੁ** ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥
{ਮਲਾਰ ਕੀ ਵਾਰ : ਗੁਰੂ ਗ੍ਰੰਥ ਸਾਹਿਬ-ਪੰ. ੧੨੮੫}

ਇਸ ਲਈ ਮਾਰੂ ਵਾਰ ਮਃ ੩ ਦੇ ਵਿਚਾਰਧੀਨ ਉਪਰੋਕਤ ਸਲੋਕ ਪ੍ਰਤੀ ਬੜਾ ਮਹਤੱਵਪੂਰਨ ਸੁਆਲ ਖੜ੍ਹਾ ਹੁੰਦਾ ਹੈ ਕਿ ਜੇ ਇਹ ਮਾਰੂ ਰਾਗ ਦੀ ਵਾਰ ਹੈ ਤਾਂ ਉਸ ਵਿੱਚ 'ਕੇਦਾਰਾ ਰਾਗ' ਦਾ ਜ਼ਿਕਰ ਕਿਉਂ ? ਇਸ ਜ਼ਿਕਰ ਤੋਂ ਹੀ ਨਿਰਣੈ ਹੁੰਦਾ ਹੈ ਕਿ ਇਹ ਵਾਰ ਰਾਗ ਕੇਦਾਰਾ ਦੀ ਹੈ, ਮਾਰੂ ਦੀ ਨਹੀਂ। ਅਜਿਹੇ ਮੌਕੇ ਜਦੋਂ ਮੈਂ ਸਿਰ ਝੁਕਾਅ ਕੇ ਸੁਆਲ ਕੀਤਾ ਕਿ ਸਿੰਘ ਸਾਹਿਬ ਜੀ ! ਉਸ ਵਾਰ ਦੀ ੧੦ਵੀਂ ਪਉੜੀ ਨਾਲ ਦੂਜਾ ਸਲੋਕ ਇਹ ਵੀ ਤਾਂ ਹੈ : ਮਾਰੂ ਮਾਰਣ ਜੋ ਗਏ...... ॥ {ਗੁਰੂ ਗ੍ਰੰਥ ਸਾਹਿਬ-ਪੰ. ੧੦੮੯} ਉਨ੍ਹਾਂ ਝਟ-ਪਟ ਉੱਤਰ ਦਿੱਤਾ

ਕਿ 'ਮਾਰੂ' ਲਫ਼ਜ਼ ਇਥੇ ਰਾਗ ਦੇ ਨਾਂ ਵਜੋਂ ਨਹੀਂ, ਭਾਈ ! ਇਸ ਦਾ ਅਰਥ ਹੈ : ਮਾਰੂ-ਥਲ (ਰੇਤਲਾ-ਇਲਾਕਾ), ਜੰਗਲ ਆਦਿਕ । ਦੂਜਾ ਨੁਕਤਾ ਹੈ ਕਿ ਇਥੇ ਗੁਰਮਤਿ-ਦ੍ਰਿਸ਼ਟੀਕੋਨ ਰਾਗ ਪ੍ਰਤੀ ਨਹੀਂ, ਉਨ੍ਹਾਂ ਲੋਕਾਂ ਪ੍ਰਤੀ ਹੈ ਜੋ ਮਨ ਨੂੰ ਮਾਰਣ (ਚੁੱਪ ਕਰਾਉਣ ਜਾਂ ਸ਼ਾਂਤ ਕਰਨ) ਲਈ ਜੰਗਲਾਂ ਵੱਲ ਭੱਜੇ । ਜਦੋਂ ਮੈਂ ਇਨ੍ਹਾਂ ਅਰਥਾਂ ਦੀ ਪੁਸ਼ਟੀ ਲਈ ਗੁਰਬਾਣੀ ਦੇ ਟੀਕੇ ਤੇ ਕੋਸ਼ ਵਾਚੇ ਤਾਂ '*ਫ਼ਰੀਦਕੋਟੀ, ਸ਼ਬਦਾਰਥ, ਦਰਪਣ ਤੇ ਦਰਸ਼ਨ ਨਿਰਣੈ ਸਟੀਕ*' ਵਿੱਚ 'ਮਾਰੂ' ਲਫ਼ਜ਼ 'ਮਾਰੂ-ਸਥਲ' ਜਾਂ 'ਜੰਗਲ' ਦੇ ਅਰਥ ਵਿੱਚ ਹੀ ਵਿਚਾਰਿਆ ਮਿਲਿਆ ।

ਭਾਈ ਕਾਨ੍ਹ ਸਿੰਘ ਨਾਭਾ ਦੇ '*ਮਹਾਨਕੋਸ਼*' ਵਿੱਚ 'ਮਾਰੂ' ਲਫ਼ਜ਼ ਦੇ ਕੁਝ ਅਰਥ ਇਉਂ ਲਿਖੇ ਹਨ । '*ਸੂਰਜ ਪ੍ਰਕਾਸ਼ ਗ੍ਰੰਥ*' ਦੇ ਹਵਾਲੇ "ਸਰੂਪ ਸੁਭੈ ਸਮ ਮਾਰੂ..." ਨਾਲ - ਮਾਰ, ਕਾਮ, ਅਨੰਗ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਰਾਗ ਮਾਝ ਦੀ ਵਾਰ ਅੰਦਰਲੇ ਗੁਰਵਾਕ : "ਮਾਰੂ ਮੀਹ ਨ ਤ੍ਰਿਪਤਿਆ..."॥ {ਪੰ. ੧੪੮} ਦੇ ਹਵਾਲੇ ਨਾਲ - ਮਰੁਭੂਮਿ, ਰੇਗਿਸ੍ਤਾਨ । ਗੁਰਵਾਕ : "ਮਾਰੂ ਮਾਰਣ ਜੋ ਗਏ... ॥" {ਪੰ. ੧੦੮੯} ਦੇ ਹਵਾਲੇ ਨਾਲ - ਨਿਰਜਨ ਬਨ, ਸੁੰਨਾ ਜੰਗਲ । ਚੌਥਾ ਅਰਥ ਹੈ : ਇੱਕ ਸ਼ਾੜਵ ਜਾਤਿ ਦਾ ਰਾਗੁ । ਭਾਈ ਵੀਰ ਸਿੰਘ ਵਾਲੇ '*ਸ੍ਰੀ ਗੁਰੂ ਗ੍ਰੰਥ ਕੋਸ਼*' ਵਿੱਚ ਵੀ ਉਪਰੋਕਤ ਗੁਰਵਾਕਾਂ ਦੇ ਪ੍ਰਮਾਣ ਨਾਲ ਤਰਤੀਬਵਾਰ ਦੂਜਾ ਤੇ ਤੀਜਾ ਅਰਥ ਹੈ : ਸੰਸਕ੍ਰਿਤ ਦੀ ਸੰਗਿਆ - ਮਰੂ = ਪਾਣੀ ਤੋਂ ਖ਼ਾਲੀ ਥਾਂ, ਰੇਤ ਥਲਾ । ਮਾਰੂ = ਉਜਾੜ, ਜਿਥੇ ਆਦਮੀ ਨਾ ਲੱਭੇ । ਗੁਰਵਾਕ : "ਮਾਰੂ ਤੇ ਸੀਤਲ ਕਰੇ... ॥" {ਪੰ. ੯੯੪} ਦੇ ਹਵਾਲੇ ਨਾਲ ਚੌਥਾ ਅਰਥ ਹੈ : ਮਾਰੂ = ਰੇਤ ਥਲੇ, ਗਰਮੀ ਪਿਆਂ ਬਹੁਤ ਤਪਦੇ ਹਨ, ਇਸ ਕਰਕੇ 'ਮਾਰੂ' ਦਾ ਅਰਥ 'ਤਪਤ' ਵੀ ਲੀਤਾ ਜਾਂਦਾ ਹੈ । ਸ਼ਾਇਦ ਇਹੀ ਕਾਰਨ ਹੈ ਕਿ ਸੰਪ੍ਰਦਾਵਾਂ ਵਿੱਚ ਇੱਕ ਅਰਥ 'ਅੱਗ' ਵੀ ਮੰਨਿਆ ਜਾਂਦਾ ਹੈ । ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਡਾ. ਗੁਰਚਰਨ ਸਿੰਘ ਜੀ ਨੇ ਆਪਣੇ ਰਚਿਤ '*ਸ੍ਰੀ ਗੁਰੂ ਗ੍ਰੰਥ ਕੋਸ਼*' ਵਿੱਚ ਉਪਰੋਕਤ ਅਰਥਾਂ ਨਾਲ ਹੀ ਸਹਿਮਤੀ ਪ੍ਰਗਟ ਕੀਤੀ ਹੈ ।

ਇਸ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥੇ' ਦੇ ਚੇਅਰਮੈਨ ਰਹੇ ਮਰਹੂਮ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਵੇਦਾਂਤੀ ਦਾ ਨਿਰਣਾ ਸਹੀ ਜਾਪਦਾ ਹੈ । ਜਥੇ ਦੇ ਪ੍ਰਮੁਖ ਵਿਆਕਰਣਿਕ ਸਲਾਹਕਾਰ ਗਿ. ਭਰਪੂਰ ਸਿੰਘ ਜੀ ਨੇ ਵੀ ਜਥੇਦਾਰ ਵੇਦਾਂਤੀ ਜੀ ਦੇ ਉਪਰੋਕਤ ਨਿਰਣੈ ਨਾਲ ਸਹਿਮਤੀ ਪ੍ਰਗਟ ਕਰਦਿਆਂ ਦੱਸਿਆ ਕਿ ਭਾਈ ਤਲਵਾੜਾ ਜੀ ਅਤੇ '*ਦਰਸ਼ਨ ਨਿਰਣੈ ਸਟੀਕ*' ਦੇ ਕਰਤਾ ਗਿ. ਹਰਿਬੰਸ ਸਿੰਘ ਜੀ ਤੋਂ ਇਲਾਵਾ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਮਰਹੂਮ ਪ੍ਰਿੰਸੀਪਲ ਪ੍ਰਕਾਸ਼ ਸਿੰਘ ਤੇ ਗੁਰਮਤਿ ਕਾਲਜ ਪਟਿਆਲਾ ਦੇ ਮਰਹੂਮ ਪ੍ਰਿੰਸੀਪਲ ਵਿਕਰਮ ਸਿੰਘ ਜੀ ਵੀ ਇਹੀ ਰਾਇ ਰੱਖਦੇ ਸਨ ।

## (੧੧) "ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ **ਸਮਾਵਹਿਗੇ*** ॥"

{ਸ਼ਬਦਾਰਥ-ਪੰ. ੧੧੦੩}

ਰਾਗੁ ਮਾਰੂ ਵਿਖੇ ਭਗਤ ਕਬੀਰ ਜੀ ਦੇ ਚੌਥੇ ਸ਼ਬਦ ਦੀ ਪਹਿਲੀ ਤੁਕ ਵਾਲੇ ਇਸ ਜੁੱਟ ਦਾ ਸੰਖੇਪ ਮੰਗਲ ਸਮੇਤ ਮੁੱਢਲਾ ਤੇ ਸਾਂਝਾ ਸਿਰਲੇਖ ਹੈ : "ਰਾਗੁ ਮਾਰੂ ਬਾਣੀ ਕਬੀਰ ਜੀਉ ਕੀ" ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਛਾਪੇ ਵਾਲੀ ਪ੍ਰਚਲਿਤ ਬੀੜ ਅਤੇ ਉਸ ਨਾਲ ਸੰਬੰਧਿਤ *ਸ਼ਬਦਾਰਥ* ਤੇ ਸੰਥਾ ਸੈਚੀਆਂ ਆਦਿਕ ਸਾਰੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਵਿੱਚ ਇਸ ਜੁੱਟ ਦੇ ਬਾਕੀ ਸਾਰੇ ਸ਼ਬਦ ਬਿਨਾਂ ਸਿਰਲੇਖ ਛਪ ਰਹੇ ਹਨ। 'ਜਥਾ ਭਿੰਡਰਾਂ ਮਹਿਤਾ' ਦੁਆਰਾ ਪ੍ਰਕਾਸ਼ਿਤ ਸੰਥਾ 'ਸੈਂਚੀ ਦੂਜੀ' ਵਿੱਚ ਵੀ ਉਪਰੋਕਤ ਜੁੱਟ ਦੇ ਸਾਰੇ ਸ਼ਬਦ ਬਿਨਾਂ ਸਿਰਲੇਖ ਹਨ। ਪਰ, ਹੱਥ-ਲਿਖਤ ਪੁਰਾਤਨ ਬੀੜਾਂ ਅਤੇ *ਪਾਠ-ਭੇਦਾਂ ਦੀ ਸੂਚੀ* ਦੇ ਚਾਨਣ ਵਿੱਚ ਜਥੇਦਾਰ ਵੇਦਾਂਤੀ ਜੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦਾ ਨਿਰਣਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਜਿਵੇਂ ਗੁਰਬਾਣੀ ਦੇ ਹਰੇਕ ਸ਼ਬਦ ਨਾਲ ਗੁਰੂ-ਬਾਣੀਕਾਰਾਂ ਦਾ ਵੇਰਵਾ ਦਰਜ ਹੈ, ਤਿਵੇਂ ਹੀ ਭਗਤ-ਬਾਣੀ ਵਿੱਚ ਵੀ ਹਰੇਕ ਸ਼ਬਦ ਨਾਲ ਭਗਤ ਜੀ ਦਾ ਨਾਂ ਅਦਬ ਸਹਿਤ ਅੰਕਿਤ ਹੋਣਾ ਚਾਹੀਦਾ ਹੈ।

*ਸ਼ਬਦਾਰਥ* ਦੇ ਪੰਨਾ ੧੧੦੩ ਵਿਖੇ ਉਪਰੋਕਤ ਤੁਕ "ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ **ਸਮਾਵਹਿਗੇ*** ॥" ਦਾ ਅਰਥ ਹੈ : ਸਮੁੰਦਰ ਦੇ ਪਾਣੀ ਵਿੱਚ ਪਾਣੀ ਵਾਂਗ (ਸਾਖਿਆ) ਤੇ ਨਦੀ ਦੇ ਪਾਣੀ ਵਿੱਚ ਲਹਿਰ ਵਾਂਗ (ਹੇ ਅਕਾਲ ਪੁਰਖ !) ਅਸੀਂ ਤੇਰੇ ਵਿੱਚ ਸਮਾ ਜਾਵਾਂਗੇ। ਭਗਤ-ਬਾਣੀ ਵਿਚਲੀ ਇਸ ਤੁਕ ਅੰਦਰਲੇ ਲਫ਼ਜ਼ 'ਸਮਾਵਹਿਗੇ'* ਪ੍ਰਤੀ 'ਫ਼ੁੱਟ-ਨੋਟ' ਇਉਂ ਦਰਜ ਹੈ :

ਇਸ ਸ਼ਬਦ ਦੀਆਂ ਤੁਕਾਂ ਦੇ ਤੁਕਾਂਤ ਵਾਲੇ 'ਹਾਹੇ' ਅੱਖਰ ਨਾਲ ਸਿਹਾਰੀ ਆਈ ਹੈ। (ਸਮਾਵਹਿ ਗੇ, ਜਾਵਹਿ ਗੇ, ਆਦਿ) ਕਈਆਂ ਪੁਰਾਤਨ ਬੀੜਾਂ ਵਿੱਚ ਨੇਮ ੧੫ ਵਾਲੇ ਨੋਟ ਅਨੁਸਾਰ, ਇਨ੍ਹਾਂ ਸਾਰੇ ਲਫ਼ਜ਼ਾਂ ਵਿੱਚ ਹਾਹਾ ਮੁਕਤਾ ਆਇਆ ਹੈ।(ਸਮਾਵਹ ਗੇ, ਜਾਵਹ ਗੇ, ਆਵਹ ਗੇ, ਚੁਕਾਵਹ ਗੇ, ਆਦਿ) ਦੇਖੋ ਪੰਨਾ ੧੩੨੧ ਫ਼ੁੱਟ-ਨੋਟ ਵਾਲਾ ਸ਼ਬਦ।

ਪੰਨਾ ੧੩੨੧ ਵਾਲਾ ਉਹ ਸ਼ਬਦ ਹੈ : ਕਲਿਆਨ ਮਹਲਾ ੪ ॥ ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥...... ॥੧॥ ਰਹਾਉ ॥ ...ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥

ਇਸ ਸ਼ਬਦ ਦੀਆਂ ਤੁਕਾਂ ਦੇ ਤੁਕਾਂਤ ਵਾਲੇ ਅੰਤਲੇ 'ਹਾਹੇ' ਜਿਹੜੇ 'ਹਮ' ਪੜਨਾਂਵ ਨਾਲ ਜੁੜੀਆਂ ਉਤਮ ਪੁਰਖ ਬਹੁਵਚਨੀ ਕ੍ਰਿਆਵਾਂ ਦਾ ਰੂਪ ਹਨ, ਮੁਕਤੇ (ਗਾਵਹਗੇ, ਪਾਵਹਗੇ, ਜਾਵਹਗੇ) ਹਨ ਅਤੇ ਜਿਹੜੇ ਅੰਤਲੇ 'ਹਾਹੇ' ਮਧਮ-

ਪੁਰਖ ਤੇ ਅਨ-ਪੁਰਖ ਵਾਲੀਆਂ ਬਹੁਵਚਨੀ ਕ੍ਰਿਆਵਾਂ ਵਜੋਂ ਹਨ, ਉਹ ਸਿਹਾਰੀ ਸਹਿਤ (ਲਾਵਹਿਗੇ, ਸਮਝਾਵਹਿਗੇ, ਭਾਵਹਿਗੇ, ਰਖਾਵਹਿਗੇ) ਹਨ।

ਵਾਚੋ ! *ਸ਼ਬਦਾਰਥ* ਦਾ ਨੇਮ ੧੫ :

*ਪਾਠ-ਭੇਦਾਂ ਦੀ ਸੂਚੀ* ਵਿੱਚ ਪੰਨਾ ੪੯੧ 'ਤੇ *ਸ਼ਬਦਾਰਥ* ਦੀ ਵਿਚਾਰ-ਅਧੀਨ ਉਪਰੋਕਤ ਤੁਕ "“ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ **ਸਮਾਵਹਿਗੇ*** ॥" {ਪੰਨਾ ੧੧੦੩} ਨਾਲ ੧੧ ਬੀੜਾਂ ਦੇ ਹਵਾਲੇ ਦੁਆਰਾ ਵਿਸ਼ੇਸ਼ ਨੋਟ ਹੈ : "ਅਗਲੇ ਸਾਰੇ ਤੁਕਾਂਤਿ ਸ਼ਬਦਾਂ ਵਿੱਚ 'ਹ' ਨਾਲ 'ਸਿਹਾਰੀ' ਵਾਧੂ ਹੈ, ਸੋ ਲਾਹ ਦਿੱਤੀ ਗਈ।" ਇਹੀ ਕਾਰਨ ਹਨ ਕਿ 'ਸਿੱਖ ਬੁੱਕ ਕਲੱਬ' ਵਾਲੇ ਔਨਲਾਈਨ ਪ੍ਰਕਾਸ਼ਿਤ ਹੋਏ ਖਰੜੇ ਵਿੱਚ ਇਹ ਸ਼ਬਦ ਸਿਰਲੇਖ ਸਮੇਤ ਅਤੇ 'ਰਹਾਉ' ਵਾਲੇ ਪਦੇ ਸਹਿਤ ਪਹਿਲੇ ਤਿੰਨ ਪਦਿਆਂ ਦੇ ਤੁਕਾਂਤਾਂ ਵਾਲੇ 'ਹਾਹੇ' ਸਿਹਾਰੀ ਰਹਿਤ (ਮੁਕਤੇ) ਇਉਂ ਲਿਖੇ ਮਿਲਦੇ ਹਨ :

**ਮਾਰੂ ਕਬੀਰ ਜੀ ॥**
ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ **ਸਮਾਵਹ ਗੇ** ॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ **ਜਾਵਹ ਗੇ** ॥੧॥
ਬਹੁਰਿ ਹਮ ਕਾਹੇ **ਆਵਹ ਗੇ** ॥
ਆਵਨੁ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ **ਸਮਾਵਹ** ਗੇ ॥੧॥ਰਹਾਉ॥
ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ **ਚੁਕਾਵਹ ਗੇ** ॥
ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ **ਧਿਆਵਹ ਗੇ** ॥੨॥
ਜਿਤੁ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ **ਕਮਾਵਹ ਗੇ** ॥
ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤਉ ਗੁਰ **ਕੈ** ਸਬਦਿ **ਸਮਾਵਹ ਗੇ** ॥੩॥
{ਪੰਨਾ ੧੧੦੩}

(੧੨) ੪ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਲਾਦਿ ਸ੍ਰੀ ਰਾਮ
ਕਰਿ ਗੁਰ ਗੋਵਿਦੁ ਧਿਆਇਆ ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥
ਕੀਰਤਨ ਪੁਰਾਣ ਨਿਤ ਪੁੰਨ ਹੋਵਹਿ
ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥
{ਸ਼ਬਦਾਰਥ-ਪੰ. ੧੧੧੭}

ਰਾਗੁ ਤੁਖਾਰੀ, ਮਹਲਾ ੪ ਦੇ ਚੌਥੇ ਛੰਤ ਦੇ ਛੇਵੇਂ ਪਦੇ ਦੀਆਂ ਪਹਿਲੀਆਂ

ਚਾਰ ਤੁਕਾਂ ਦਾ ਸਾਂਝਾ ਅਰਥ ਕਰਨ ਉਪਰੰਤ ਇਸ ਵਿਚਲੀ ਪਾਵਨ ਤੁਕ "ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ **ਸ੍ਰੀ ਰਾਮ** ਕਰਿ **ਗੁਰ** ਗੋਵਿਦੁ ਧਿਆਇਆ ॥" ਅੰਦਰਲੇ 'ਸ੍ਰੀ ਰਾਮ' ਨਾਂਵ ਦੇ ਅੱਖਰੀ ਜੋੜਾਂ ਸੰਬੰਧੀ ਸ਼ਬਦਾਰਥੀ ਨੋਟ ਵਿੱਚ ਲਗਮਾਤ੍ਰੀ ਜਾਣਕਾਰੀ ਇਉਂ ਦਿੱਤੀ ਹੈ :

*ਸ਼ਬਦਾਰਥੀ ਨੋਟ :* ੪. ਪੈਚਾਂ ਨੇ ਗੁਰੂ ਪਾਸੋਂ ਪੁੱਛ ਕੀਤੀ ਤੇ ਉਨ੍ਹਾਂ ਸਿੰਮ੍ਰਤੀ ਵਿੱਚੋਂ ਹੀ ਸਭ ਕੁਝ ਸਹੀ ਕਰ ਦਸਿਆ ਕਿ ਕਿਵੇਂ ਸੁਕਦੇਵ, ਪ੍ਰਹਿਲਾਦ ਤੇ ਰਾਮ ਚੰਦਰ ਜੀ ਨੇ (ਅਕਾਲ ਪੁਰਖ ਨੂੰ) ਗੁਰੂ ਗੋਬਿੰਦ ਕਰਕੇ ਧਿਆਇਆ ਤੇ ਦੇਹੀ ਰੂਪ ਨਗਰ ਤੇ ਕਿਲ੍ਹੇ ਵਿੱਚੋਂ ਕਾਮਾਦਿਕ ਚੋਰਾਂ ਦਾ ਡੇਰਾ ਚੁੱਕ ਦਿੱਤਾ । '**ਸ੍ਰੀ ਰਾਮਿ**' ਦੀ ਅੰਤਲੀ ਸਿਹਾਰੀ ਨੇਮ ੨੦ (ੳ) ਵਾਲੀ ਹੈ; ਭਾਵ ਸੁਕ ਤੇ ਪ੍ਰਹਿਲਾਦ ਵਾਕਰ ਸ੍ਰੀ ਰਾਮ ਭੀ (ਕਰਮ) 'ਧਿਆਇਆ' ਦਾ ਕਰਤਾ ਹੈ ।

ਸਪੱਸ਼ਟ ਹੈ ਕਿ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਮੁਤਾਬਿਕ 'ਸ੍ਰੀ ਰਾਮ' ਦੇ ਮੰਮੇ ਅੱਖਰ ਨੂੰ ਕਰਤਾ-ਕਾਰਕ ਵਜੋਂ ਸਿਹਾਰੀ ਉਵੇਂ ਹੀ ਲੋੜੀਂਦੀ ਹੈ, ਜਿਵੇਂ 'ਸੁਕਿ' ਤੇ 'ਪ੍ਰਹਿਲਾਦਿ' ਨਾਵਾਂ ਨੂੰ ਲੱਗੀ ਹੋਈ ਹੈ । ਉਪਰੋਕਤ ਜਾਣਕਾਰੀ ਦੀ ਵਾਰਤਾ ਤੋਂ ਇਉਂ ਜਾਪਦਾ ਹੈ ਕਿ *ਸ਼ਬਦਾਰਥ* ਦੇ ਸੰਪਾਦਕਾਂ ਨੇ 'ਸ੍ਰੀਰਾਮਿ' ਪਦ ਸੋਧ ਕੇ ਸਿਹਾਰੀ ਸਹਿਤ ਅੰਕਿਤ ਕੀਤਾ ਸੀ । ਪਰ, ਸ਼੍ਰੋਮਣੀ ਕਮੇਟੀ ਨੇ *ਸ਼ਬਦਾਰਥ* ਦੇ ਪਾਠ ਨੂੰ ਆਪਣੇ ਛਾਪੇ ਵਾਲੀ ਪਾਵਨ ਬੀੜ ਦੇ ਅਨੁਕੂਲ ਕਰਨ ਲਈ ਐਸੀ ਅਵੱਗਿਆ ਕੀਤੀ ਹੈ ਜਾਂ ਇਹ ਕੋਈ ਪ੍ਰਿੰਟਿੰਗ ਭੁੱਲ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ 'ਰਾਮਿ' ਲਫ਼ਜ਼ ਸਰਬ ਵਿਆਪਕ ਪ੍ਰਭੂ ਦੇ ਅਰਥਾਂ ਵਿੱਚ ਕਰਤਾ-ਕਾਰਕ ਵਜੋਂ ਪੰਜ ਵਾਰ ਵਰਤਿਆ ਮਿਲਦਾ ਹੈ ਤੇ ਪੰਜੇ ਵਾਰ 'ਰਾਮਿ' ਸਿਹਾਰੀ ਸਹਿਤ ਮਿਲਦਾ ਹੈ । ਜਿਵੇਂ :

ਐਸੀ ਇਸਤ੍ਰੀ ਇਕ **ਰਾਮਿ** ਉਪਾਈ ॥ {ਪੰਨਾ ੩੯੪}
ਰਾਮਿ ਉਪਾਈ = ਰਾਮ ਨੇ ਪੈਦਾ ਕੀਤੀ ।

ਦੇਹ ਤੇਜਣਿ ਜੀ **ਰਾਮਿ** ਉਪਾਈਆ ਰਾਮ ॥ {ਪੰਨਾ ੫੭੫}
ਤੇਜਣਿ = ਘੋੜੀ, ਰਾਮਿ ਉਪਾਈਆ = ਰਾਮ ਨੇ ਪੈਦਾ ਕੀਤੀ ਹੈ ।

ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਤੋਸ਼ੇਖ਼ਾਨੇ ਵਿੱਚ ਸੰਭਾਲੀ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਦਮਦਮੀ ਸ਼ਾਖ਼ ਵਾਲੀ 'ਸੁਨਹਿਰੀ ਬੀੜ', ਜੋ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ੋਭਨੀਕ ਰਹੀ, ਉਸ ਦੇ ਪਤਰਾ ਨੂੰ ੫੭੫ ਉੱਤੇ ਅਤੇ ਬਾਬਾ ਰਾਮਰਾਇ ਜੀ ਵਾਲੀ ਕੀਰਤਪੁਰ ਸਾਹਿਬ ਲਿਖੀ ਸੰਨ ੧੬੫੩ ਵਾਲੀ ਬੀੜ ਦੇ ਪਤਰਾ ਨੰ. ੫੮੯ 'ਤੇ 'ਸ੍ਰੀਰਾਮਿ' ਨਾਮ ਸਿਹਾਰੀ ਸਹਿਤ ਮਿਲਦੇ ਹਨ । ਜਥੇਦਾਰ ਵੇਦਾਂਤੀ ਜੀ ਨੂੰ ਸ੍ਰੀ ਮੁਕਤਸਰ ਤੋਂ ਪ੍ਰਾਪਤ ਹੋਈ

ਦਮਦਮੀ ਸ਼ਾਖ਼ ਦੀ ਬੀੜ ਦੇ ਪਤਰਾ ਨੰ. ੭੭੬ 'ਤੇ ਵੀ 'ਰਾਮ' ਲਫ਼ਜ਼ ਨੂੰ ਸੋਧ ਕੇ '**ਰਾਮਿ**' ਲਿਖਿਆ ਗਿਆ ਹੈ। ਭਾਵੇਂ ਕਿ ਸਿਹਾਰੀ ਪੈਣ ਨਾਲ ਥਾਂ ਘਟਣ ਦੇ ਕਾਰਨ 'ਰਾ' ਉਸ ਅਸ਼ੁਧ ਪਦ ਦੇ ਚਰਨੀਂ ਲਿਖਣਾ ਪਿਆ ਹੈ।

*ਗੁਰਬਾਣੀ ਪਾਠ ਦਰਸ਼ਨ* (ਐਡੀਸ਼ਨ ੧੯੮੮) ਨਾਂ ਦੀ ਪੁਸਤਕ ਦੇ ਪੰਨਾ ੫੦੩ ਅਤੇ ੫੦੪ 'ਤੇ ਵਿਸ਼ਰਾਮਾਂ ਸਹਿਤ ਤੁਕ ਦਾ ਜੋ ਪਦ-ਛੇਦ ਸ਼ੁਧ-ਪਾਠ ਲਿਖਿਆ ਹੈ, ਉਸ ਵਿੱਚ *ਸ਼ਬਦਾਰਥ* ਦੇ ਅਰਥਾਂ ਅਨੁਸਾਰ ਮੁਖ ਵਿਸ਼ਰਾਮ ਤਾਂ ਭਾਵੇਂ 'ਸ੍ਰੀ ਰਾਮਿ' ਨਾਂਵ 'ਤੇ ਚਾਹੀਦਾ ਸੀ, ਪਰ ਉਸ ਵਿਚਲੀ ਲਗਮਾਤ੍ਰੀ ਨਿਯਮਾਵਲੀ ਦੇ ਅਨੁਸਾਰ 'ਸ੍ਰੀ ਰਾਮਿ' ਨਾਂਵ ਦਾ ਮੰਮਾ ਅੱਖਰ ਸਿਹਾਰੀ ਸਹਿਤ ਇਉਂ ਲਿਖਿਆ ਹੈ :

ਸਿਮ੍ਰਿਤਿ ਸਾਸਤ੍ਰ, ਸਭਨੀ ਸਹੀ ਕੀਤਾ;
ਸੁਕਿ ਪ੍ਰਹਿਲਾਦਿ, **ਸ੍ਰੀ ਰਾਮਿ** ਕਰਿ; ਗੁਰ ਗੋਵਿਦੁ ਧਿਆਇਆ ॥

*ਗੁਰਬਾਣੀ ਪਾਠ ਦਰਸ਼ਨ* ਨਾਂ ਦੀ ਇਹੀ ਪੁਸਤਕ ਕੁਝ ਪੰਨਿਆਂ ਦੀ ਅਦਲਾ ਬਦਲੀ ਨਾਲ 'ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ' ਵੱਲੋਂ *ਗੁਰਬਾਣੀ ਪਾਠ ਦਰਪਣ* ਦੇ ਨਾਂ ਹੇਠ ਛਾਪੀ ਜਾ ਰਹੀ ਹੈ। ਇਸ ਦੇ ਪੰਨਾ ੫੩੯ 'ਤੇ ਵਿਸ਼ਰਾਮਾਂ ਸਹਿਤ ਪਾਠ ਦੀ ਤੁਕ ਵਿੱਚ ਵੀ ਉਪਰੋਕਤ ਢੰਗ ਨਾਲ 'ਸ੍ਰੀ ਰਾਮਿ' ਪਾਠ ਹੀ ਸ਼ੁਧ ਮੰਨਿਆ ਹੈ। ਪਰ ਹੈਰਾਨੀ ਹੁੰਦੀ ਹੈ ਕਿ ਸਤਿਕਾਰਯੋਗ ਗਿ. ਕਰਤਾਰ ਸਿੰਘ ਜੀ ਦੇ ਸਮੇਂ ਤੋਂ 'ਦਮਦਮੀ ਟਕਸਾਲ' ਲਿਖਣ ਵਾਲੇ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਟਕਸਾਲ ਦਾ ਮੋਢੀ ਮੰਨਣ ਵਾਲੇ 'ਜਥਾ ਭਿੰਡਰਾਂ ਮਹਿਤਾ' ਵੱਲੋਂ ਪ੍ਰਕਾਸ਼ਿਤ ਸੈਂਚੀ ਦੂਜੀ ਵਿੱਚ 'ਸ੍ਰੀ ਰਾਮ' ਪਦ ਵਾਲਾ ਪਾਠ ਅਸ਼ੁਧ ਹੀ ਛਪ ਰਿਹਾ ਹੈ।

ਸ਼੍ਰੋਮਣੀ ਕਮੇਟੀ ਦੁਆਰਾ ਪ੍ਰਵਾਣਿਤ 'ਈਸ਼ਰ ਮਾਈਕ੍ਰੋ ਮੀਡੀਆ ੨੦੧੬' ਮੁਤਾਬਿਕ ਸਟੀਕ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਵਿਖੇ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਤਹਿਤ ਉਪਰੋਕਤ ਸ਼ਬਦ ਦੇ ਮੂਲ-ਪਾਠ ਦੀ ਤੁਕ ਅਤੇ ਪਦ-ਅਰਥਾਂ ਵਿੱਚ ਸਿਹਾਰੀ ਸਹਿਤ ਇਉਂ ਲਿਖਿਆ ਹੈ : **ਸ੍ਰੀ ਰਾਮਿ = ਸ੍ਰੀ ਰਾਮ (ਚੰਦਰ) ਨੇ**। ਇਹੀ ਕਾਰਨ ਹਨ ਕਿ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੀ ਅਤੇ 'ਸਿੱਖ ਬੁੱਕ ਕਲੱਬ' ਰਾਹੀਂ ਔਨਲਾਈਨ ਪ੍ਰਕਾਸ਼ਿਤ ਕੀਤੀ ਬੀੜ ਵਿਖੇ 'ਸ੍ਰੀ ਰਾਮਿ' ਪਦ ਨੂੰ ਸਿਹਾਰੀ ਲਾ ਕੇ ਪੂਰੀ ਤੁਕ ਦੇ ਪਾਠ-ਦਰਸ਼ਨ ਇਉਂ ਕਰਵਾਏ ਹਨ :

ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ
ਸੁਕਿ ਪ੍ਰਹਲਾਦਿ **ਸ੍ਰੀ ਰਾਮਿ** ਕਰਿ ਗੁਰੁ ਗੋਵਿਦੁ ਧਿਆਇਆ ॥

(ਪੰਨਾ ੧੧੧੭)

**(੧੩)** "ਅਨਿਕ ਪਰਲਉ ਅਨਿਕ ਉਤਪਾਤਿ[੨੦] ॥" {ਸ਼ਬਦਾਰਥ-ਪੰ. ੧੨੩੬}

ਰਾਗੁ ਸਾਰੰਗ, ਮਹਲਾ ੫ ਦੀ ਦੂਜੀ ਅਸਟਪਦੀ ਵਾਲੀ ਉਪਰੋਕਤ ਪਾਵਨ ਤੁਕ ਪ੍ਰਤੀ ਸ਼ਬਦਾਰਥੀ ਨੋਟ ਹੈ : ੨੦. ਪੈਦਾਇਸ਼। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ 'ਉਪਾਤਿ' ਹੈ।)

ਜਥੇਦਾਰ ਵੇਦਾਂਤੀ ਜੀ ਪਾਸ ਕਾਨ੍ਹਗੜ੍ਹ ਵਾਲੀ ਬੀੜ ਦੀ ਡਿਜ਼ੀਟਲ ਕਾਪੀ ਸੀ, ਜਿਸ ਨੂੰ ਉਹ ਕਰਤਾਰਪੁਰੀ ਬੀੜ ਦੀ ਸ਼ਾਖ਼ ਮੰਨਦੇ ਸਨ। ਉਸ ਦੇ ਪਤਰਾ ਨੰ. ੫੯੦ 'ਤੇ ਵੀ ਪਾਠ 'ਉਪਾਤਿ' ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਦਮਦਮੀ ਸ਼ਾਖ਼ ਦੀ ਬੀੜ, ਜੋ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਹੈ, ਉਸ ਦੇ ਪਤਰਾ ਨੰ. ੬੩੮ 'ਤੇ ਵੀ ਪਾਠ 'ਉਪਾਤਿ' ਹੈ। ਹੇਠਾਂ ਵੇਖੋ !

{ਕਾਨਗੜ੍ਹ ਵਾਲੀ (ਕਰਤਾਰਪੁਰੀ) ਬੀੜ ਵਿੱਚ ਪਾਠ 'ਉਪਾਤਿ' : ਚਿਤ੍ਰ ਨੰ. ੬-੬; ਸੁਨਹਿਰੀ ਬੀੜ (ਦਮਦਮੀ) ਵਿੱਚ ਪਾਠ 'ਉਪਾਤਿ' : ਚਿਤ੍ਰ ਨੰ. ੬-੭}

ਸਪੱਸ਼ਟ ਹੈ ਕਿ ਸ਼ਬਦਾਰਥੀ ਸੰਪਾਦਕਾਂ ਦੀ ਪਾਠ-ਭੇਦ ਸੋਧ ਪੰਥ ਦੇ ਵਿਚਾਰਨਯੋਗ ਹੈ। ਕਾਵਿਕ ਦ੍ਰਿਸ਼ਟੀ ਤੋਂ ਵੀ "ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥" ਤੁਕ ਦੇ ਟਾਕਰੇ 'ਤੇ "ਅਨਿਕ ਪਰਲਉ ਅਨਿਕ **ਉਤਪਾਤਿ** ॥" ਲਿਖਣ ਨਾਲ ਇਸ ਤੁਕ ਦੀ ਇੱਕ ਮਾਤ੍ਰਾ ਵੱਧਦੀ ਹੈ। 'ਉਪਾਤਿ' ਤੁਕਾਂਤ ਨਾਲ ਦੋਹਾਂ ਤੁਕਾਂ ਦੇ ਤੋਲ ਦੀਆਂ ੧੪,੧੪ ਮਾਤ੍ਰਾ ਪੂਰੀਆਂ ਹੁੰਦੀਆਂ ਹਨ। ਜੇ ਛਾਪੇ ਦੀ ਪ੍ਰਚਲਿਤ ਪਾਵਨ ਬੀੜ ਦੇ ਪੰਨਾ ੧੩੮ 'ਤੇ ਮਾਝ ਦੀ ਵਾਰ ਵਿਖੇ "ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ **ਉਪਾਤੀ** ॥" ਤੁਕ ਵਿੱਚ ਤੁਕਾਂਤ ਦੀ ਪੂਰਤੀ ਲਈ 'ਉਪਾਤੀ' ਪਦ ਠੀਕ ਹੈ ਤਾਂ ਫਿਰ 'ਉਪਾਤਿ' ਪਦ ਨੂੰ ਬਦਲ ਕੇ 'ਉਤਪਾਤਿ' ਲਿਖਣ ਦੀ ਕੀ ਲੋੜ ਹੈ ? ਗਿ. ਭਰਪੂਰ ਸਿੰਘ ਜੀ ਬੋਲੇ : ਸਿੰਘ ਸਾਹਿਬ ਜੀ ! ਤੁਸੀਂ ਆਪ ਹੀ ਤਾਂ ਦੱਸਦੇ ਹੋ ਕਿ ਕਾਵਿ ਸ਼ਾਸਤ੍ਰ ਪਿੰਗਲ ਵਿੱਚ 'ਬਿਹਾਰੀ' ਦੀ ਪੂਰੀ ਇੱਕ ਮਾਤ੍ਰਾ ਮੰਨੀ ਜਾਂਦੀ ਹੈ। ਗੁਰਬਾਣੀ ਦੀਆਂ ਤੁਕਾਂ ਵਿਖੇ ਐਸੇ ਬਹੁਤ ਪ੍ਰਮਾਣ ਹਨ, ਜਿਨ੍ਹਾਂ ਵਿੱਚ ਸਿਹਾਰੀ ਤੇ ਬਿਹਾਰੀ ਦਾ ਆਪਸ ਵਿੱਚ ਤਬਾਦਲਾ ਹੋਇਆ ਮਿਲਦਾ ਹੈ। ਗੁਰਬਾਣੀ ਵਿੱਚ 'ਉਤਪਤਿ', 'ਉਤਪਾਤਿ' 'ਓਪਤਿ' ਅਤੇ 'ਉਪਾਤਿ' ਪਦ ਵੈਸੇ ਵੀ ਸਮਾਨਰਥਕ ਹਨ। ਗੁਰੂ ਸਾਹਿਬ ਜੀ ਨੇ 'ਓਪਤਿ' ਪਦ ਨੂੰ 'ਉਤਪਤਿ' ਪਦ ਦੇ ਅਰਥ ਵਿੱਚ ਹੀ ਵਰਤਿਆ ਹੈ। ਗੁਰਵਾਕ ਹੈ :

**ਉਤਪਤਿ** ਪਰਲਉ ਸਬਦੇ ਹੋਵੈ ॥
ਸਬਦੇ ਹੀ ਫਿਰਿ **ਓਪਤਿ** ਹੋਵੈ ॥ {ਮਃ ੩, ਪੰਨਾ ੧੧੭}

ਜਥੇਦਾਰ ਜੀ ਗੁਰਬਾਣੀ ਦੀ ਲਗਮਾਤ੍ਰੀ ਵਿਚਾਰ ਮੌਕੇ ਤੁਕਾਂ ਦੇ ਕਾਵਿਕ ਤੋਲ ਲਈ ਪਿੰਗਲ ਸ਼ਾਸਤ੍ਰ ਦੀ ਮਾਤ੍ਰਿਕ ਗਿਣਤੀ ਨੂੰ ਬੜਾ ਮਹੱਤਵ ਦਿੰਦੇ ਸਨ। ਇਸ ਲਈ ਉਪਰੋਕਤ ਕਿਸਮ ਦੀ ਗੱਲਬਾਤ ਸੁਣ ਕੇ ਉਹ ਮੰਨ ਗਏ ਸਨ ਕਿ ਵਿਚਾਰਧੀਨ ਤੁਕ ਵਿੱਚ 'ਰਾਤਿ' ਤੁਕਾਂਤ ਨੂੰ ਮੁਖ ਰੱਖਦਿਆਂ 'ਸ੍ਰੀ ਕਰਤਾਰਪੁਰੀ', 'ਕਾਨ੍ਹਗੜ੍ਹ' ਤੇ 'ਸੁਰਸਿੰਘੀ' ਬੀੜ ਵਿਚਲਾ ਮੂਲਿਕ ਪਦ 'ਉਪਾਤਿ' ਹੀ ਸਹੀ ਹੈ। ਉਨ੍ਹਾਂ ਸਾਡੇ ਵਿਚਾਰਾਂ ਦੀ ਪੁਸ਼ਟੀ ਕਰਦਿਆਂ ਦੱਸਿਆ ਕਿ 'ਓਪਤਿ' ਪਦ ਗੁਰਬਾਣੀ ਵਿੱਚ ੨੧ ਵਾਰ ਵਰਤਿਆ ਮਿਲਦਾ ਹੈ, ਜਿਵੇਂ "ਓਪਤਿ ਪਰਲਉ ਖਿਨ ਮਹਿ ਕਰਤਾ॥ {ਪੰਨਾ ੩੯੭} ਜਥੇਦਾਰ ਜੀ ਨੇ ਦੱਸਿਆ ਕਿ ਸਾਡੇ ਸਤਿਕਾਰਯੋਗ ਉਸਤਾਦ ਖ਼ਾਲਸਾ ਜੀ ਨੇ *'ਗੁਰਬਾਣੀ ਪਾਠ ਦਰਸ਼ਨ'* ਵਿੱਚ ਅਤੇ ਪ੍ਰੋ. ਸਾਹਿਬ ਸਿੰਘ ਜੀ ਹੁਰਾਂ ਨੇ *'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'* ਵਿੱਚ ਸਭ ਥਾਈਂ 'ਓਪਤਿ' ਪਦ ਦਾ ਅਰਥ 'ਉਤਪਤੀ' ਹੀ ਕੀਤਾ ਹੈ, ਕਿਉਂਕਿ ਉਹ ਇਸ ਦਾ ਮੂਲ ਸੰਸਕ੍ਰਿਤ ਪਦ 'ਉਤਪੱਤਿ' ਨੂੰ ਮੰਨਦੇ ਸਨ। ਸੋ ਇਸ ਲਈ 'ਓਪਤਿ' ਤੇ 'ਉਪਾਤਿ' ਪਦ ਵੀ 'ਉਤਪਤਿ' ਤੇ 'ਉਤਪਾਤਿ' ਪਦਾਂ ਵਾਂਗ ਸਮਾਨਰਥਕ ਮੰਨੇ ਜਾਣੇ ਚਾਹੀਦੇ ਹਨ। 'ਓਪਤਿ' ਤੇ 'ਉਪਾਤਿ' ਦੋਵੇਂ ਪਦ ਚੌਂਹ ਮਾਤ੍ਰੀ ਹਨ ਅਤੇ 'ਉਤਪਾਤਿ' ਪੰਜ-ਮਾਤ੍ਰੀ। ਸੋ ਇਸ ਲਈ ਮਾਤ੍ਰਿਕ ਪੂਰਤੀ ਤੇ ਤੁਕਾਂਤ ਨੂੰ ਮੁਖ ਰੱਖ ਕੇ "ਅਨਿਕ ਜੁਗਾਦਿ ਦਿਨਸ ਅਰੁ **ਰਾਤਿ**॥" ਤੁਕ ਦੇ ਟਾਕਰੇ 'ਤੇ "ਅਨਿਕ ਪਰਲਉ ਅਨਿਕ **ਉਪਾਤਿ**॥" ਲਿਖਣਾ ਵਧੇਰੇ ਢੁੱਕਵਾਂ ਹੈ।

ਪਰ, ਚੂੰਕਿ ਹੁਣ ਸ਼੍ਰੋਮਣੀ ਕਮੇਟੀ ਅਤੇ ਟਕਸਾਲ ਭਿੰਡਰਾਂ ਦੀਆਂ ਸਾਰੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਵਿੱਚ 'ਉਤਪਾਤਿ' ਪਦ ਛਪ ਰਿਹਾ ਹੈ। ਗੁਰਬਾਣੀ ਦੇ ਕੋਸ਼ਾਂ ਨੇ ਵੀ ਸੰਸਕ੍ਰਿਤ ਪਦ 'ਉਤਪੱਤਿ' ਨੂੰ ਮੂਲ ਮੰਨ ਕੇ ਪਦ-ਅਰਥ 'ਉਤਪਤੀ' ਤੇ 'ਪੈਦਾਇਸ਼' ਲਿਖ ਦਿੱਤੇ ਹਨ। ਛਾਪੇ ਦੀ ਪਾਵਨ ਬੀੜ ਵਿਖੇ "ਬ੍ਰਹਮ ਬਿੰਦ ਤੇ ਸਭ ਉਤਪਾਤੀ" {ਪੰਨਾ ੩੨੪} ਤੁਕ ਵਿੱਚ 'ਉਤਪਾਤੀ' ਪਦ ਵੀ ਮਿਲਦਾ ਹੈ। ਜਾਪਦਾ ਹੈ ਕਿ ਇਸੇ ਲਈ ਜਥੇਦਾਰ ਵੇਦਾਂਤੀ ਜੀ ਨੇ ਪੰਥਕ ਫ਼ੈਸਲੇ ਦੀ ਉਡੀਕ ਵਿੱਚ ਸੋਧੀ 'ਸਿੱਖ ਬੁੱਕ ਕਲੱਬ' ਵਾਲੀ ਬੀੜ ਵਿੱਚ ਇਸ ਪਦ ਨੂੰ ਨਹੀਂ ਛੇੜਿਆ। ਹਾਂ! ਅਜਿਹਾ ਹੋ ਸਕਦਾ ਹੈ ਕਿ ਉਨ੍ਹਾਂ ਨੇ ਆਪਣੇ ਨਿੱਜੀ ਨਿਰਣੈ ਵਾਲੇ ਖਰੜੇ ਵਿੱਚ 'ਉਤਪਾਤਿ' ਪਦ ਨੂੰ ਸੋਧ ਕੇ 'ਉਪਾਤਿ' ਲਿਖ ਲਿਆ ਹੋਵੇ।

**(੧੪)** "[੧੨]ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥" {ਸ਼ਬਦਾਰਥ-ਪੰ. ੧੨੫੩}

ਰਾਗੁ ਸਾਰੰਗ ਦੀ ਭਗਤ ਬਾਣੀ ਅੰਦਰਲੀ ਉਪਰੋਕਤ ਤੁਕ ਪ੍ਰਤੀ ਸ਼ਬਦਾਰਥੀ ਨੋਟ ਇੰਞ ਹੈ: ੧੨. ਇਹ ਸ਼ਬਦ ਭਾਈ ਬੰਨੋ ਦੀ ਬੀੜ ਵਿੱਚ ਸਾਰੇ ਦਾ ਸਾਰਾ

ਦਿੱਤਾ ਹੈ। ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ (ਉਪਰੋਕਤ) ਪਹਿਲੀ ਤੁਕ ਹੀ ਦਿੱਤੀ ਹੈ। ਬਾਕੀਆਂ ਵਿੱਚ ਬੇਮੁਖ ਨੂੰ ਸੱਪ, ਹਾਥੀ, ਕਾਂ, ਗਦੋਂ, ਪੱਥਰ, ਕਾਲੀ ਕੰਬਲੀ ਨਾਲ ਤਸ਼ਬੀਹ ਦੇ ਕੇ ਸਦਾ ਲਈ ਅਮੋੜ ਤੇ ਅਭਿੱਗ ਸਾਬਤ ਕੀਤਾ ਹੋਇਆ ਹੈ, ਅਤੇ ਸੁਧਾਰ ਦੀ ਕੋਈ ਆਸ ਨਹੀਂ ਦੱਸੀ ਹੋਈ, ਇਸ ਲਈ ਗੁਰੂ ਜੀ ਨੇ ਸੂਚਨਾ ਮਾਤ੍ਰ ਇੱਕ ਤੁਕ ਦੇ ਕੇ ਬਾਕੀ ਦੀਆਂ ਤੁਕਾਂ ਛੱਡ ਦਿੱਤੀਆਂ ਮਲੂਮ ਹੁੰਦੀਆਂ ਹਨ।"

ਭਾਈ ਬੰਨੋ ਵਾਲੀ 'ਕਾਨ੍ਹਪੁਰੀ' ਬੀੜ ਵਿੱਚ ਉਪਰੋਕਤ ਸ਼ਬਦ ਮੰਗਲ ਤੇ ਸਿਰਲੇਖ-ਹੀਣ ਹੈ। ਇਸ ਨੂੰ ॥੧॥ ਨੰਬਰ ਵੱਖਰਾ ਦਿੱਤਾ ਹੈ। ਭਾਵ, ਨਾ ਤਾਂ ਭਗਤ ਪਰਮਾਨੰਦ ਜੀ ਦੇ ਸ਼ਬਦ ਨਾਲ ਜੋੜ ਕੇ ਗਿਣਿਆ ਹੈ ਅਤੇ ਨਾ ਹੀ ਅਗਲੇ 'ਸਾਰੰਗ ਮਹਲਾ ੫ ਸੂਰਦਾਸ' ਨਾਲ ਸੰਬੰਧਿਤ ਕੀਤਾ ਹੈ। ਕਾਰਨ ਹੈ ਕਿ ਉਪਰਲੇ ਤੇ ਹੇਠਲੇ ਦੋਵੇਂ ਸ਼ਬਦਾਂ ਦੇ ਨਾਲ ਗਿਣਤੀ ਵਜੋਂ ਨੰਬਰ ॥੧॥ ਤੇ ॥੧॥ ਵੱਖੋ ਵੱਖ ਹੀ ਦਰਜ ਹੈ। "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥" ਤੁਕ ਤੋਂ ਅੱਗੇ ਕਲਮ ਵੀ ਵੱਖਰੀ ਹੈ। ਪੂਰਾ ਪਾਠ ਇਉਂ ਹੈ :

> ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਕਹਾ ਭਏ ਪੀ ਪਇਆਇ ਬਿਖ ਨ ਤਜੈ ਭੁਇਅੰਗ ॥੧॥ਰਹਾਉ॥ ਕਾਗਾ ਕਹਾ ਕਪੂਰ ਚੁਗਾਏ ਸੁਆਨ ਨਵਾਏ ਗੰਗ॥ ਖਰ ਕਉ ਕਹ ਅਗਰ ਕੋ ਲੇਪਨ ਮਰਕਟ ਭੂਖਨ ਅੰਗ ॥੧॥ ਪਾਹਨ ਪਤਿਤ ਬਾਨ ਨ ਬੇਧੇ ਰੀਤੋ ਹੋਹਿਂ ਨਿਖੰਗ ॥ ਸੂਰਦਾਸ ਓਏ ਕਾਰੀ ਕਮਰੀ ਚੜਤ ਨ ਦੂਜੋ ਰੰਗ ॥੨॥੧॥

ਸ੍ਰੀ ਕਰਤਾਰਪੁਰ ਵਾਲੀ ਬੀੜ ਦੀ ਭਗਤ ਬਾਣੀ ਵਿੱਚ ਇਸ ਤੁਕ ਨੂੰ ਸੂਰਦਾਸ ਦੇ ਸ਼ਬਦ ਵਜੋਂ ਨਹੀਂ ਗਿਣਿਆ ਤੇ ਨਾ ਹੀ ਕੋਈ ਸਿਰਲੇਖ ਹੈ। ਤਤਕਰੇ ਵਿੱਚ ਵੀ ਕੋਈ ਵਿਸ਼ੇਸ਼ ਜ਼ਿਕਰ ਨਹੀਂ ਹੈ। ਸ੍ਰੀ ਕਰਤਾਰਪੁਰੀ ਤੇ ਕਾਨ੍ਹਪੁਰੀ ਬੀੜ ਵਿੱਚ ਉਪਰੋਕਤ ਤੁਕ ਦੀ ਲਿਖਾਈ ਵੀ ਆਪਸ ਵਿੱਚ ਮੇਲ ਖਾਂਦੀ ਹੈ। ਇਉਂ ਜਾਪਦਾ ਹੈ ਕਿ ਲਿਖਾਰੀ ਇੱਕੋ ਹੋਵੇ। ਸ਼੍ਰੋਮਣੀ ਕਮੇਟੀ ਵਾਲੀ ਛਾਪੇ ਦੀ ਪਾਵਨ ਬੀੜ ਤੇ ਹੋਰ ਗੁਰਬਾਣੀ ਪ੍ਰਕਾਸ਼ਨਾਵਾਂ ਵਿਖੇ ਰਾਗੁ ਸਾਰੰਗ ਦੀ ਭਗਤ-ਬਾਣੀ ਵਿੱਚ ਇਸ ਤੁਕ ਦਾ ਕੋਈ ਸਿਰਲੇਖ ਨਹੀਂ ਅਤੇ ਨਾ ਹੀ ਸ਼ਬਦ ਨਾਲ ਕਿਸੇ ਪਦੇ ਜਾਂ ਸ਼ਬਦ ਦੀ ਗਿਣਤੀ ਦਾ ਕੋਈ ਜੋੜ-ਅੰਕ ਦਿੱਤਾ ਹੈ।

{ਸ੍ਰੀ ਕਰਤਾਰਪੁਰੀ ਬੀੜ ਵਿਚਲਾ ਅਧੂਰਾ ਪਦਾ 'ਛਾਡਿ ਮਨ... ॥' : ਚਿਤ੍ਰ ਨੰ. ੬-੮; ਕਾਨ੍ਹਪੁਰੀ ਭਾਈ ਬੰਨੋ ਵਾਲੀ ਬੀੜ ਵਿਚਲਾ ਇਹ ਪੂਰਾ ਪਦਾ : ਚਿਤ੍ਰ ਨੰ. ੬-੯ ਤੇ ੬-੯ ਏ}

ਕੁਝ ਇਹੀ ਖ਼ਾਸ ਕਾਰਨ ਹਨ ਕਿ *ਪਾਠ-ਭੇਦਾਂ ਦੀ ਸੂਚੀ* ਵਾਲੇ ਨਿਸ਼ਕਾਮ ਤੇ ਬੇਬਾਕ ਖੋਜੀਆਂ ਨੇ ਲਿਖਿਆ :

*ਨੋਟ :* (੧) ਇਹ ਬੇ ਸਿਰ-ਪੈਰ ਤੁਕ ਅਨੇਕਾਂ ਪੁਰਾਤਨ ਲਿਖਤੀ ਗ੍ਰੰਥਾਂ ਵਿੱਚ ਹੈ ਈ ਨਹੀਂ। ਕਿਸੇ ਕਿਸੇ ਵਿੱਚ ਮਗਰੋਂ ਪ੍ਰੇਮੀਆਂ ਪੂਰਾ ਸ਼ਬਦ ਖ਼ਾਲੀ ਥਾਂ ਜਾਂ ਹਾਸ਼ੀਏ 'ਤੇ ਲਿਖ ਦਿੱਤਾ ਹੈ। ਐਪਰ ਅਗਾੜੀ ਦੱਸੇ ਗ੍ਰੰਥਾਂ ਵਿੱਚ (ਬੀੜ ਨੂੰ. ੭, ੮/੮, ੨੬/੫੫ ੩੫/੧੧੬) ਮੁਖ ਲਿਖਾਰੀਆਂ ਦੇ ਹੱਥੀਂ ਲਿਖਿਆ ਮਿਲਦਾ ਹੈ। ਪੂਰਾ ਪਾਠ ਇਉਂ ਦਿੱਤਾ ਹੈ :-ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਜਾ ਕੈ ਮਿਲੈ ਕਬੁਧਿ ਉਪਜਤ ਪਰਤ ਭਜਨ ਮੋ ਭੰਗੁ ॥੧॥ ਰਹਾਉ॥ ਕਾਂਗਾ ਕਹਾ ਕਪੂਰ ਚਰਾਵਤ ਸੁਆਨ ਨਵਾਏ ਗੰਗ ॥ ਖਰ ਕਉ ਕਹਾ ਅਗੁਰਜਾ ਲੇਪਨ ਮਰਕਟ ਭੂਕਨ ਅੰਗ ॥੧॥ ਪਤਤ ਪਖਾਨ ਬਾਨ ਨਹੀਂ ਬੇਧੇ ਰੀਤੇ ਭਰੇ ਨਿਖੰਗ ॥ ਸੂਰਦਾਸ ਕਾਰੀ ਕਮਰੀਆ ਚਰਤ ਨ ਦੂਸਰ ਰੰਗ ॥੨॥੨॥ {ਬੀੜ ਨੰਬਰ ੩੬/੧੧੭ ਵਿੱਚ ਰਾਗ ਦੇ ਅੰਤਿ}

ਇਸ ਸ਼ਬਦ ਵਿੱਚ ਅਨੇਕਾਂ ਪਾਠ-ਭੇਦ ਤੇ ਵੱਧ ਘੱਟ ਤੁਕਾਂ ਭੀ ਹਨ। ਪੂਰਾ ਤੇ ਸ਼ੁਧ ਪਾਠ ਹਾਲਾਂ ਤਕ ਕਿਸੇ ਇੱਕ ਬੀੜ ਵਿੱਚ ਨਹੀਂ। ਬੀੜ ਨੰ. ੭, ੮/੮, ੨੬/੫੫, ੩੫/੧੧੬, ੩੯/੧੯੨, ੪੦/੨੩੬ ਤੇ ੫੪ ਵਿਚ, 'ਰਹਾਉ' ਦੀ ਦੂਜੀ ਤੁਕ- "ਕਹਾ ਭਏ ਪੈ ਪੀ ਪਿਆਏ ਬਿਖ ਨਾ ਤਜੈ ਭੁਇਅੰਗੁ ॥" ਹੈ। ਪਰ ਇਸ ਵਿੱਚ ਕਈ ਪਾਠ ਫ਼ਰਕ ਨਾਲ ਲਿਖੇ ਹਨ। ਜਿਵੇਂ ਕਿ "ਪੈ ਪੀ" ਦੀ ਥਾਂ "ਪੀ ਪਾਨ" ਤੇ "ਪੀ ਪਾਇ" ਆਦਿ।

ਸੋ, ਇਹ ਇਕੱਲੀ ਤੁੱਕ ਰੱਖਣੀ ਠੀਕ ਨਹੀਂ। ਮਿਲੇ ਤਾਂ ਸ਼ੁਧ ਪਾਠ ਵਾਲਾ ਸਾਰਾ ਸ਼ਬਦ ਸ਼ਾਮਿਲ ਕਰ ਲੈਣਾ ਚਾਹੀਦਾ ਹੈ। ਇਹ ਸ਼ਬਦ ਦਸਵੇਂ ਪਾਤਸ਼ਾਹ ਦੇ ਦਰਬਾਰੀ ਲਿਖਾਰੀ ਭਾਈ ਫਤਹ ਚੰਦ 'ਬਾਲ ਗੋਬਿੰਦ' ਦੇ ਲਿਖੇ 'ਸੂਰ ਸਾਗਰ' ਵਿੱਚ ਹੈਗਾਇ, ਜਿਸ ਦਾ ਪਾਠ ਇਉਂ ਹੈ :

> ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਕਹਾ ਭਇਓ ਪੈ ਪਾਨ ਕਰਾਏ ਬਿਖ ਨਹੀਂ ਤਜਤ ਭੁਅੰਗ ॥੧॥ ਰਹਾਉ॥ ਖਰ ਕਉ ਕਹਾ ਅਗਰਜਾ ਲੇਪਨੁ ਸੁਆਨ ਨ੍ਹਾ ਗੰਗ ॥ ਕਾਗੇਂ ਕਹਾ ਕਪੂਰ ਚੁਗਾਏ ਮਰਕਟ ਭੂਖਨ ਅੰਗ ॥॥੨॥ ਜਿਉ ਪਖਾਣ ਬਾਣ ਨਹੀਂ ਭੇਧੇ ਰੀਤੋ ਤ ਹੋਇ ਨਿਖੰਗ ॥ ਸੂਰਦਾਸ ਜੋ ਕਾਰੀ ਕਾਂਮਰ ਚੜ੍ਹੇ ਨ ਦੂਜੋ ਰੰਗ ॥੩॥੭੦੭॥

ਗੁਰਸਿੱਖ ਵਿਦਵਾਨਾਂ ਦੇ ਵਿਚਾਰਨ ਇੱਥੇ ਇੱਕ ਵਿਸ਼ੇਸ ਨੁਕਤਾ ਹੈ ਕਿ ਗੁਰਬਾਣੀ ਦੀ ਲਿਖਤ ਸ਼ੈਲੀ ਵਿੱਚ 'ਬੇਮੁਖ', 'ਵੇਮੁਖ', 'ਬੇਮੁਖਾਈ' ਤੇ 'ਵੇਮੁਖੀਆ' ਆਦਿਕ ਸਾਰੇ ਪਦ ਲਾਂਵ ਸਹਿਤ ਹਨ; ਸਿਹਾਰੀ ਸਹਿਤ 'ਬਿਮੁਖਨ' ਲਫ਼ਜ਼ ਕੇਵਲ ਇਸੇ ਹੀ ਤੁਕ ਵਿੱਚ ਹੈ। ਜਥੇਦਾਰ ਵੇਦਾਂਤੀ ਜੀ ਚਾਹੁੰਦੇ ਸਨ ਕਿ ਪਾਠ-ਭੇਦ ਪੋਥੀ ਵਿਚਲੀਆਂ ੧੦ ਹੱਥ-ਲਿਖਤੀ ਬੀੜਾਂ ਵਾਲਾ ਇਹ ਪਦਾ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਮੁਤਾਬਿਕ ਸੋਧ ਕੇ ਪਾਵਨ ਬੀੜ ਦਾ

ਭਾਗ ਬਣ ਜਾਵੇ। ਗਿਆਨੀ ਭਰਪੂਰ ਸਿੰਘ ਜੀ ਵੀ ਉਨ੍ਹਾਂ ਦੇ ਇਸ ਵਿਚਾਰ ਨਾਲ ਸਹਿਮਤ ਸਨ। ਉਹ ਭਗਤ ਕਬੀਰ ਸਾਹਿਬ ਸਾਹਿਬ ਜੀ ਦੇ ਸਲੋਕ "ਕਬੀਰ ਸੰਗਤ ਸਾਧ ਕੀ... ॥" {ਪੰਨਾ ੧੩੬੯} ਦੇ ਚਾਨਣ ਵਿੱਚ ਕਹਿੰਦੇ ਹੁੰਦੇ ਹਨ ਕਿ ਸਾਕਤ ਭਾਵੇਂ ਤੇਲੀ ਦੇ ਕੋਲਹੂ ਵਾਲੀ ਕਾਲੀ ਕੰਬਲੀ ਵਰਗਾ ਹੁੰਦਾ ਹੈ, ਜਿਹੜੀ ਪਾਣੀ ਨਾਲ ਧੋਤਿਆਂ ਉੱਜਲੀ (ਚਿੱਟੀ) ਨਹੀਂ ਹੁੰਦੀ। ਪਰ ਜਿਵੇਂ ਅਜੋਕੇ ਰਸਾਇਣਕ ਪਦਾਰਥ ਬਲੀਚ ਆਦਿਕ ਦੁਆਰਾ ਜੇ ਗਰਮ ਪਾਣੀ ਨਾਲ ਧੋਤੀ ਜਾਏ ਤਾਂ ਉਸ ਦੇ ਵੀ ਉਜਲੇ (ਸੇਤੁ) ਹੋਣ ਦੀ ਸੰਭਾਵਨਾ ਹੈ। ਤਿਵੇਂ ਹੀ ਸਾਧ-ਗੁਰੂ ਦੀ ਸੰਗਤ, ਸਾਕਤ ਨੂੰ ਵੀ ਸੁਧਾਰਨ ਦੀ ਸਮਰਥਾ ਰੱਖਦੀ ਹੈ। ਗੁਰੂ ਦੀ ਸੰਗਤ ਸਦਕਾ ਉਸ ਅੰਦਰ ਵੀ ਰੱਬੀ-ਪਿਆਰ (ਹੇਤੁ) ਦਿਨ-ਬਦਿਨ ਦੁੱਗਣਾ ਹੋਣ ਲਗਦਾ ਹੈ। ਸੋ ਇਸ ਲਈ ਉਪਰੋਕਤ ਪੱਖੋਂ ਮੂਲੋਂ ਹੀ ਨਿਰਾਸ਼ ਹੋਣ ਦੀ ਲੋੜ ਨਹੀਂ।

**(੧੫)** ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ[੮]
ਸਤਿ ਕਰਿ ਮੁਖਿ ਸੰਚਹੁ... {ਸ਼ਬਦਾਰਥ-ਪੰ. ੧੨੬੪}

*ਸ਼ਬਦਾਰਥੀ ਨੋਟ :* ੮. ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ 'ਧਿ' ਨਹੀਂ ਹੈ।

ਸਪੱਸ਼ਟ ਹੈ ਕਿ ਸ਼ਬਦਾਰਥੀ ਵਿਦਵਾਨ ਟੀਮ ਨੇ ਗੁਰਬਾਣੀ ਵਿਆਕਰਣ ਨੂੰ ਮੁਖ ਰੱਖਦਿਆਂ ਸ੍ਰੀ ਕਰਤਾਰਪੁਰੀ ਬੀੜ ਦੇ 'ਬਿਧ' ਪਾਠ ਨੂੰ ਸੋਧ ਕੇ ਉਸ ਦੀ ਥਾਂ 'ਬਿਧਿ' (ਕਰਣ-ਕਾਰਕ) ਲਿਖਿਆ ਹੈ। ਸ਼੍ਰੋਮਣੀ ਕਮੇਟੀ ਵਾਲੀ ਛਾਪੇ ਦੀ ਪ੍ਰਚਲਿਤ ਬੀੜ ਵਿੱਚ ਸ਼ੁਰੂ ਤੋਂ ਹੀ 'ਬਿਧਿ' ਪਾਠ ਹੀ ਛਾਪਿਆ ਜਾ ਰਿਹਾ ਹੈ। ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਦੇ ਰੀਸਰਚ ਸਕਾਲਰ ਸ੍ਰ. ਰਣਧੀਰ ਸਿੰਘ ਦੀ ਅਗਵਾਈ ਵਿੱਚ ਸੰਨ ੧੯੭੪ ਵਾਲੀ ਖੋਜੀ ਟੀਮ ਪਾਸ ਪੁਰਾਤਨ ਬੀੜਾਂ ਦੇ ਪਾਠ ਨੂੰ ਮੇਲਾਨ ਲਈ ਜੋ ਸੰਥਾ ਸੈਂਚੀਆਂ ਸਨ, ਉਨ੍ਹਾਂ ਵਿੱਚ ਵੀ ਪਾਠ 'ਬਿਧਿ' ਸੀ। ਪਰ ਇਸ ਦੇ ਟਾਕਰੇ ਵਿੱਚ ਬੀੜ ਨੰ. ੧ ਤੇ ਬੀੜ ਨੰ. ੫ ਸਮੇਤ ਪੁਰਾਤਨ ਬੀੜਾਂ ਅੰਦਰਲੇ ਜੋ ਵਧੇਰੇ ਪਾਠ-ਭੇਦ ਮਿਲੇ, ਉਹ ਸਨ 'ਬਿਸਤਿ' ਤੇ 'ਬਿਸਤ'। ਕੇਵਲ ੫੫ ਨੰ. ਬੀੜ ਦਾ ਪਾਠ ਸੀ 'ਬਸਤੁ' ਅਤੇ ੫੬ ਨੰ. ਬੀੜ ਦਾ ਪਾਠ ਸੀ 'ਬਿਧਿ'। ਸ਼੍ਰੋਮਣੀ ਕਮੇਟੀ ਦੁਆਰਾ ਸਥਾਪਿਤ ਸੰਨ ੧੯੯੬ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਵੀ 'ਬਿਧਿ' ਪਾਠ ਹੀ ਸਹੀ ਮੰਨਿਆ। ਸ਼ਾਇਦ ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਨੇ ਸ਼੍ਰੋਮਣੀ ਕਮੇਟੀ ਦੁਆਰਾ ਛਪ ਰਹੀ ਪਾਵਨ ਬੀੜ ਅਤੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚਲੇ 'ਬਿਧਿ'

ਪਾਠ ਨੂੰ ਹੀ ਪਰਵਾਨ ਕੀਤਾ, ਕਿਉਂਕਿ ਇਹ ਗੁਰਬਾਣੀ ਦੀ ਲਿਖਤ ਨਿਯਮਾਵਲੀ ਮੁਤਾਬਿਕ ਸਹੀ ਹੈ।

**(੧੬)** ਵਾਰ ਮਲਾਰ ਕੀ ਮਹਲਾ ੧ ॥ *ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ॥ ਸਲੋਕ ਮਃ ੩ ॥ ਗੁਰਿ ਮਿਲਿਐ ਮਨੁ ਰਹਸੀਐ...੧੫ ॥ (ਸ਼ਬਦਾਰਥ-ਪੰ. ੧੨੭੮)

*ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ ਹੈ "ਰਾਣੇ ਕੈਲਾਸ ਕੀ ਧੁਨਿ ਤਥਾ ਮਾਲਦੇ ॥"

*ਪਾਠ-ਭੇਦਾਂ ਦੀ ਸੂਚੀ* ਵਿਖੇ ਬੀੜ ਨੰ. ੧ ਵਿੱਚ ਧੁਨੀ ਦੇ ਸਿਰਲੇਖ ਦੀ ਤਰਤੀਬ ਤਾਂ ਸ਼ਬਦਾਰਥ ਵਾਲੀ ਹੈ, ਪ੍ਰੰਤੂ 'ਮਾਲਦੇ' ਨਾਂ ਦੀ ਥਾਂ 'ਮਾਲਦੇਉ' ਹੈ। ਇਸ ਤੋਂ ਇਲਾਵਾ ੫ ਨੰਬਰ ਬੀੜ ਸਮੇਤ ੧੨ ਬੀੜਾਂ ਐਸੀਆਂ ਹਨ, ਜਿਨ੍ਹਾਂ ਅੰਦਰ ਵਾਰ ਦੇ ਸਿਰਲੇਖ ਵਿੱਚ 'ਸਲੋਕਾਂ ਨਾਲਿ' ਦੀ ਵਿਸ਼ੇਸ਼ ਸੂਚਨਾ ਦਰਜ ਹੈ ਅਤੇ 'ਮਾਲਦੇ' ਨਾਂ ਦੀ ਥਾਂ 'ਮਾਲਦੇਵ' ਹੈ। ਇਸੇ ਲਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਉਪਰੋਕਤ ਵਾਰ ਦੀ ਧੁਨੀ ਵਾਲੇ ਸਿਰਲੇਖ ਵਿੱਚ ਜਿੱਥੇ 'ਮਾਲਦੇ' ਨਾਂ ਦੀ ਥਾਂ 'ਮਾਲਦੇਵ' ਪ੍ਰਵਾਨ ਕੀਤਾ, ਉੱਥੇ ਸਲੋਕਾਂ ਵਾਲੀਆਂ ਸਾਰੀਆਂ ਵਾਰਾਂ ਦੇ ਸਿਰਲੇਖਾਂ ਵਿੱਚ 'ਸਲੋਕਾਂ ਨਾਲਿ' ਦੀ ਸੂਚਨਾ ਦਰਜ ਹੋਣੀ ਜ਼ਰੂਰੀ ਮੰਨੀ, ਕਿਉਂਕਿ ਆਦਿ ਬੀੜ ਦੇ ਸੁਘੜ ਸੰਪਾਦਕ ਧੰਨ ਧੰਨ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਨੇ ਵਾਰਾਂ ਦੀਆਂ ਵਿਸ਼ੇਸ਼ ਧੁਨੀਆਂ ਸਮੇਤ ਹਰੇਕ ਪਉੜੀ ਨਾਲ ਉਸ ਦੇ ਸਮੁੱਚੇ ਭਾਵ ਦੀ ਪ੍ਰੋੜ੍ਹਤਾ ਕਰਦੇ ਸਲੋਕ ਵੀ ਆਪ ਦਰਜ ਕਰਵਾਏ ਸਨ। ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਦੁਆਰਾ ਬੀੜ ਦੇ ਸੋਧੇ ਸੰਚੇ ਵਿੱਚ ਸਲੋਕਾਂ ਰਹਿਤ ਰਾਮਕਲੀ ਰਾਗ ਅੰਦਰਲੀ 'ਭਾਈ ਸੱਤੇ ਤੇ ਰਾਇ ਬਲਵੰਡ' ਦੀ ਵਾਰ ਅਤੇ 'ਬਸੰਤ ਕੀ ਵਾਰ' ਨੂੰ ਛੱਡ ਕੇ ਬਾਕੀ ਦੀਆਂ ੨੦ ਵਾਰਾਂ ਦੇ ਸਿਰਲੇਖਾਂ ਵਿੱਚ 'ਸਲੋਕਾਂ ਨਾਲਿ' ਦੀ ਸੂਚਨਾ ਦਰਜ ਹੋਈ ਮਿਲਦੀ ਹੈ।

**(੧੭)** ਤੁਮਰੀ ਜੀ ਅਕਥ ਕਥਾ [੨੨]ਤੂ ਤੂ ਤੂ ਹੀ ਜਾਨਹਿ (ਕਾਨੜਾ ਮਹਲਾ ੪ ਪੜਤਾਲ ਘਰੁ ੫ ॥) *(ਸ਼ਬਦਾਰਥ-ਪੰ. ੧੨੯੬)*

*ਸ਼ਬਦਾਰਥੀ ਨੋਟ :* ੨੨. ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ "ਤੂ ਤ ਤੂ ਹੀ" ਹੈ।

ਸਪੱਸ਼ਟ ਹੈ ਕਿ *ਸ਼ਬਦਾਰਥ* ਦੇ ਸੰਪਾਦਕ ਵਿਦਵਾਨਾਂ ਨੇ ਉਪਰੋਕਤ ਤੁਕ ਦੀ ਸੁਧਾਈ ਕਰਦਿਆਂ ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਲੇਖਕ ਪਾਸੋਂ "ਤੂ ਤ ਤੂ" ਪਦਾਂ 'ਚੋਂ ਵਿਚਕਾਰਲੇ 'ਤ' ਅੱਖਰ ਨੂੰ ਛੁੱਟੇ ਦੁਲੈਂਕੜ ਪਾ ਕੇ ਪਦ

'ਤੂ' ਲਿਖਿਆ, ਜੋ ਲੋੜੀਂਦਾ ਸੀ । ਇਸ ਦਾ ਸ਼ੁਧ ਰੂਪ ਤਾਂ 'ਤੂੰ' ਹੈ, ਜੋ ਤ੍ਰੈਮਾਤ੍ਰੀ ਹੈ। ਪਰ, ਕਾਵਿਕ ਤੋਲ ਦੀ ਦ੍ਰਿਸ਼ਟੀ ਤੋਂ ਜਦੋਂ ਇਸ ਦੀ ਮਾਤ੍ਰਾ ਘਟਾ ਕੇ 'ਤੂ' ਲਿਖਿਆ ਜਾਂਦਾ ਹੈ ਤਾਂ ਇਹ ਦੁਮਾਤ੍ਰੀ ਬਣ ਜਾਂਦਾ ਹੈ । ਗੁਰਬਾਣੀ ਕਾਵਿ ਵਿੱਚ ਇਹ ਦੋਵੇਂ ਰੂਪ ਹੀ ਮਿਲਦੇ ਹਨ । ਇਹ ਦੋਵੇਂ ਪਦ ਸਮਾਨਰਥਕ ਹਨ । ਛਾਪੇ ਦੀ ਪ੍ਰਚਲਿਤ ਬੀੜ ਵਿਖੇ ੮੯੬ ਵਾਰ ਪਦ 'ਤੂ' ਅਤੇ ੫੬੯ ਵਾਰ 'ਤੂੰ' ਲਿਖਿਆ ਮਿਲਦਾ ਹੈ । ਜਿਵੇਂ ਹੇਠ ਲਿਖੇ ਅਨੁਸਾਰ 'ਸੋ ਪੁਰਖੁ' ਸੰਗ੍ਰਹਿ ਦੇ 'ਆਸਾ ਮਹਲਾ ੪ ॥' ਸਿਰਲੇਖ ਹੇਠ ਇੱਕੋ ਹੀ ਸ਼ਬਦ ਵਿੱਚ ਉਪਰੋਕਤ ਪਦਾਂ ਦੀ ਦੂਹਰੀ ਵਰਤੋਂ ਮਿਲ ਜਾਂਦੀ ਹੈ :

**ਤੂੰ** ਕਰਤਾ ਸਚਿਆਰੁ ਮੈਡਾ ਸਾਂਈ ॥ {ਪੰਨਾ ੧੧}

**ਤੂ** ਕਰਿ ਕਰਿ ਵੇਖਹਿ ਜਾਣਹਿ ਸੋਇ ॥ {ਪੰਨਾ ੧੨}

**(੧੮)** ਕਾਨੜਾ ਮਹਲਾ ੫ ॥ ਰੰਗਾ ਰੰਗ ਰੰਗਨ ਕੇ ਰੰਗਾ ॥
[੧੩]ਕੀਟ ਹਸਤ ਪੂਰਨ ਸਭ ਸੰਗਾ ॥ {ਸ਼ਬਦਾਰਥ-ਪੰ. ੧੩੦੫}

*ਸ਼ਬਦਾਰਥੀ ਨੋਟ :* ੧੩. ਕੀੜੀ ਤੋਂ ਹਾਥੀ ਤਕ ਸਭ ਵਿੱਚ ਪੂਰਨ ਹੈ । (ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ 'ਕੀਟਾ' ਹੈ ।)

"ਰੰਗਾ ਰੰਗ ਰੰਗਨ ਕੇ ਰੰਗਾ ॥" ਤੁਕ ਦੀਆਂ ਮਾਤ੍ਰਾਂ ੧੭ ਹਨ, 'ਕੀਟਾ' ਲਿਖਿਆ ਜਾਏ ਤਾਂ ਦੂਜੀ ਤੁਕ ਦਾ ਤੋਲ ਪੂਰਾ ਹੁੰਦਾ ਹੈ, ਜੇ 'ਕੀਟ' ਲਿਖਿਆ ਜਾਏ ਤਾਂ ਇੱਕ ਮਾਤ੍ਰਾ ਘੱਟਦੀ ਹੈ । ਇਸ ਲਈ ਕਾਵਿਕ ਤੋਲ ਦੀ ਦ੍ਰਿਸ਼ਟੀ ਤੋਂ ਇਸ ਤੁਕ ਵਿੱਚ 'ਕੀਟਾ' ਪਾਠ ਲੋੜੀਂਦਾ ਹੈ । ਇੱਥੇ 'ਕੀਟਾ' ਲਫ਼ਜ਼ ਸਾਧਾਰਨ ਨਾਂਵ 'ਕੀਟੁ' ਦੇ ਇੱਕ-ਵਚਨ ਪੁਲਿੰਗ ਦਾ ਕਾਵਿਕ-ਰੂਪ ਹੈ ਅਤੇ ਅਰਥ ਹੈ : ਕੀੜਾ ਜਾਂ ਕੀੜੇ ਤੋਂ । ਜੇ ਉਪਰੋਕਤ ਤੁਕ ਵਾਂਗ ਇੱਕ-ਵਚਨ ਹੋਵੇ ਤਾਂ ਉਚਾਰਣ 'ਕੀਟਾ' ਹੋਵੇਗਾ, ਪਰ ਜੇ ਬਹੁ-ਵਚਨ ਹੋਵੇ ਤਾਂ ਉਚਾਰਣ ਹੋਵੇਗਾ 'ਕੀਟਾਂ' । ਜਿਵੇਂ "ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸ ਧਰੇਇ ॥" {ਜਪੁ, ਪੰਨਾ ੨} *ਸ਼ਬਦਾਰਥ* ਤੇ *ਦਰਪਣ* ਵਿੱਚ ਨੇ 'ਕੀਟ ਹਸਤ' ਪਦਾਂ ਪ੍ਰਤੀ ਪ੍ਰਚਲਿਤ ਮੁਹਾਵਰੇ ਵਿੱਚ ਭਾਵਾਰਥ ਲਿਆ ਹੈ, ਸ਼ਬਦ-ਅਰਥ ਨਹੀਂ । ਸ਼ਬਦ-ਅਰਥ ਬਣਦਾ ਹੈ : ਕੀੜੇ ਤੋਂ ਹਾਥੀ ।

ਗੁਰਬਾਣੀ ਵਿੱਚ 'ਹਸਤ' ਪਦ 'ਹੱਥਾਂ' ਅਤੇ 'ਹੱਸਣ' ਦੇ ਅਰਥਾਂ ਵਿੱਚ ਵਰਤਿਆ ਗਿਆ ਅਤੇ 'ਹਸਤਿ' ਨਾਂਵ ਹਾਥੀ ਦੇ ਅਰਥ ਵਿਚ, ਕਿਉਂਕਿ ਮਹਾਨ ਕੋਸ਼ ਮੁਤਾਬਿਕ ਸੰਸਕ੍ਰਿਤ ਵਿੱਚ ਇਸ ਦਾ ਮੂਲ-ਰੂਪ ਹੈ 'ਹਸ੍ਤਿ' ਅਤੇ ਅਰਥ ਹੈ : ਸੁੰਢ (ਹਸ੍ਤ) ਵਾਲਾ । ਇਸ ਲਈ ਗੁਰਬਾਣੀ ਵਿੱਚ ਹਰੇਕ ਥਾਂ 'ਹਸਤਿ'

ਪਦ ਦਾ ਅੰਤਕ 'ਤ' ਸਿਹਾਰੀ ਸਹਿਤ ਆਵੇਗਾ, ਕਿਉਂਕਿ ਸਿਹਾਰੀ ਮੂਲਿਕ ਹੈ। ਪਰ ਜਦੋਂ ਤੁਕ ਦੀਆਂ ਮਾਤ੍ਰਾ ਵਧਾਉਣੀਆਂ ਹੋਣ ਤਾਂ ਇਹ ਸਿਹਾਰੀ, ਬਿਹਾਰੀ ਵਿੱਚ ਵੀ ਬਦਲ ਜਾਂਦੀ ਹੈ। ਉਦੋਂ 'ਹਸਤਿ' ਪਦ 'ਹਸਤੀ' ਬਣ ਜਾਂਦਾ ਹੈ, ਪਰ ਅਰਥਾਂ ਪੱਖੋਂ ਸਮਾਨਰਥਕ ਹੀ ਰਹਿੰਦੇ ਹਨ। ਇਸ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਹੇਠ ਲਿਖੀਆਂ ਪਾਵਨ ਤੁਕਾਂ ਵਿਚਾਰੀਆਂ ਜਾ ਸਕਦੀਆਂ ਹਨ।

ਦੀਨੇ **ਹਸਤ** ਪਾਵ ਕਰਨ ਨੇਤ੍ਰ ਰਸਨਾ ॥ (ਪੰਨਾ ੨੬੭)
ਹਸਤ = ਹੱਥ

**ਹਸਤ** ਖੇਲਤ ਤੇਰੇ ਦੇਹੁਰੇ ਆਇਆ ॥ (ਪੰਨਾ ੧੧੬੪)
ਹਸਤ = ਹੱਸਦਾ

**ਹਸਤਿ** ਘੋੜੇ ਜੋੜੇ ਮਨਿ ਭਾਨੀ ॥ (ਪੰਨਾ ੩੯੨)
ਹਸਤਿ = ਹਾਥੀ

**ਹਸਤੀ** ਰਥ ਅਸੁ ਅਸਵਾਰੀ ॥ (ਪੰਨਾ ੬੮੪)
ਹਸਤੀ = ਹਾਥੀ

ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਵਾਲੀ ਬੀੜ ਦੇ ਸੋਧੇ ਖਰੜੇ ਵਿਖੇ ਉਪਰੋਕਤ ਤੁਕ ਵਿੱਚ 'ਕੀਟ' ਨੂੰ 'ਕੀਟਾ' ਅਤੇ 'ਹਸਤ' ਪਦ ਨੂੰ 'ਹਸਤਿ' ਕਰਕੇ ਇਉਂ ਲਿਖਿਆ ਗਿਆ ਹੈ :

ਕਾਨੜਾ ਮਹਲਾ ੫ ॥
ਰੰਗਾ ਰੰਗ ਰੰਗਨ ਕੇ ਰੰਗਾ ॥ **ਕੀਟਾ ਹਸਤਿ** ਪੂਰਨ ਸਭ ਸੰਗਾ ॥
(ਪੰਨਾ ੧੩੦੫)

(੧੯) ਰਾਗੁ ਕਲਿਆਨ ਮਹਲਾ ੪ ॥ *ਰਾਮਾ ਰਮ ਰਾਮੈ ਅੰਤੁ ਨ ਪਾਇਆ ॥
(ਸ਼ਬਦਾਰਥ-ਪੰ. ੧੩੧੯)

*ਫੁਟ-ਨੋਟ :* *ਏਹ ਛੇ ਸ਼ਬਦ 'ਘਰੁ ੧' ਦੇ ਹਨ, ਅਤੇ ਕਈਆਂ ਲਿਖਤੀ ਬੀੜਾਂ ਵਿੱਚ 'ਘਰੁ ੧' ਦਿੱਤਾ ਭੀ ਹੈ।

ਉਪਰੋਕਤ ਸਿਰਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਕਲਿਆਨ ਰਾਗ ਦੇ ਪਹਿਲੇ ਸ਼ਬਦ ਦਾ ਹੈ। ਪਾਵਨ ਬੀੜ ਦੀ ਲਿਖਣ ਸ਼ੈਲੀ ਮੁਤਾਬਿਕ ਲਗਭਗ ਸਾਰੇ ਰਾਗਾਂ ਦੇ ਆਰੰਭਕ ਸ਼ਬਦਾਂ ਦੇ ਸਿਰਲੇਖ ਵਿੱਚ ਸੰਗੀਤਕ ਦ੍ਰਿਸ਼ਟੀ ਤੋਂ 'ਰਾਗੁ' ਤੇ ਘਰਾਂ ਦਾ ਵੇਰਵਾ ਅਤੇ ਕਾਵਿਕ ਦ੍ਰਿਸ਼ਟੀ ਤੋਂ ਪਦਿਆਂ (ਦੁਪਦਾ, ਤਿਪਦਾ ਤੇ ਚਉਪਦਾ ਆਦਿ) ਦਾ ਵੇਰਵਾ ਆਮ ਮਿਲਦਾ ਹੈ। ਜਿਵੇਂ ਸ਼ਬਦਾਰਥ ਨੇ ਫੁਟ-ਨੋਟ ਰਾਹੀਂ ਜਾਣਕਾਰੀ ਦਿੱਤੀ ਹੈ ਕਿ ਹੱਥ-ਲਿਖਤ ਬੀੜਾਂ ਅਨੁਸਾਰ ਇਹ ਛੇ

ਸ਼ਬਦ 'ਘਰੁ ੧' ਦੇ ਹਨ। '*ਪਾਠ-ਭੇਦਾਂ ਦੀ ਸੂਚੀ*' ਵਿਖੇ ਹੱਥ-ਲਿਖਤ ਬੀੜਾਂ ਦੇ ਨੰਬਰਾਂ ਸਹਿਤ ਹਵਾਲੇ ਦਿੰਦਿਆਂ, ਜਿੱਥੇ ਸ਼ਬਦਾਰਥੀ ਜਾਣਕਾਰੀ ਦੀ ਪੁਸ਼ਟੀ ਕਰਦਿਆਂ ਉਪਰੋਕਤ ਸਿਰਲੇਖ ਵਿੱਚ 'ਘਰੁ ੧' ਦਾ ਵੇਰਵਾ ਲੋੜੀਂਦਾ ਦੱਸਿਆ ਹੈ। ਉੱਥੇ, ਸਿਰਲੇਖ ਵਿੱਚ ਬਹੁਵਚਨੀ ਨਾਂਵ 'ਚਉਪਦੇ' ਦੀ ਹੋਂਦ ਵੀ ਪ੍ਰਗਟਾਈ ਹੈ, ਕਿਉਂਕਿ ਉਸ ਜੁੱਟ ਦੇ ਸਾਰੇ ਸ਼ਬਦ ਚੌਂਹ ਪਦਿਆਂ ਵਾਲੇ ਹਨ।

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਮੁਖੀ ਵਿਦਵਾਨ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੇ ਗਏ ਖਰੜੇ ਵਿੱਚ 'ਚਉਪਦੇ' ਤੇ 'ਘਰੁ ੧' ਵੀ ਸਿਰਲੇਖ ਦਾ ਭਾਗ ਬਣਾਏ ਗਏ ਹਨ ਅਤੇ ਵਾਰ ਦਾ ਪੂਰਾ ਸਿਰਲੇਖ ਇੰਞ ਹੈ :

> ਰਾਗੁ ਕਲਿਆਨ ਮਹਲਾ ੪ ਚਉਪਦੇ ਘਰੁ ੧ ॥
> ਰਾਮਾ ਰਮ ਰਾਮੈ ਅੰਤੁ ਨ ਪਾਇਆ ॥... {ਪੰਨਾ ੧੩੧੯}

**(੨੦)** ਕਲਿਆਨ ਮਹਲਾ ੪ ਅਸਟਪਦੀਆ* ॥ ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥ {ਸ਼ਬਦਾਰਥ-ਪੰ. ੧੩੨੩}

*ਵਿਸ਼ੇਸ਼ ਨੋਟ :* *ਕਈਆਂ ਬੀੜਾਂ ਵਿੱਚ ਏਹਨਾਂ ਅਸਟਪਦੀਆਂ ਨਾਲ 'ਘਰੁ ੧' ਦਿੱਤਾ ਹੁੰਦਾ ਹੈ।

ਸ਼ਬਦਾਰਥੀ ਵਿਦਵਾਨਾਂ ਦੁਆਰਾ 'ਘਰੁ ੧' ਵਰਗੀ ਕੋਈ ਵੀ ਸੂਚਨਾ ਦੇਣ ਦਾ ਇੱਕੋ ਇੱਕ ਮਕਸਦ ਹੈ ਕਿ ਇਸ ਪਦ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਦਾ ਭਾਗ ਬਣਾਇਆ ਜਾਵੇ। '*ਪਾਠ-ਭੇਦਾਂ ਦੀ ਸੂਚੀ*' ਮੁਤਾਬਿਕ '੧ੴ ਸਤਿ ਗੁਰ ਪ੍ਰਸਾਦਿ ॥' ਦਾ ਮੰਗਲ ਸਿਰਲੇਖ ਤੋਂ ਪਹਿਲਾਂ ਪੰਨੇ ਦੇ ਸੱਜੇ ਪਾਸੇ ਅਤੇ 'ਘਰੁ ੧' ਦੀ ਸੂਚਨਾ ਲੋੜੀਂਦੀ ਹੈ। ਇਹੀ ਕਾਰਨ ਜਾਪਦਾ ਹੈ ਕਿ ਜਥੇਦਾਰ ਵੇਦਾਂਤੀ ਜੀ ਵਾਲੇ ਸੋਧੇ ਸੰਚੇ ਵਾਲੇ ਸਿਰਲੇਖ ਵਿੱਚ ਅਸਟਪਦੀਆਂ ਦੀ ਸੂਚਨਾ ਦੇ ਨਾਲ 'ਘਰੁ ੧' ਵੀ ਇਉਂ ਦਰਜ ਹੈ :

> ਕਲਿਆਨ ਮਹਲਾ ੪ ਅਸਟਪਦੀਆ ਘਰੁ ੧ ॥
> ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥ {ਪੰਨਾ ੧੩੨੩}

**(੨੧)** ਪ੍ਰਭਾਤੀ* ਮਹਲਾ ੩ ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ ॥ {ਸ਼ਬਦਾਰਥ-ਪੰ. ੧੩੩੩}

*ਫ਼ੁੱਟ ਨੋਟ :* *ਇੱਥੇ ਕਈ ਬੀੜਾਂ ਵਿੱਚ 'ਮਹਲਾ ੩' ਦੇ ਹੇਠਾਂ ਛੋਟਾ ਜਿਹਾ ਅੰਕ ੫ ਲੱਗਾ ਹੋਇਆ ਹੈ। ਇਹ 'ਘਰੁ ੫' ਦਾ ਸੂਚਕ ਹੋ ਸਕਦਾ ਹੈ।

ਬਾਜ਼ਾਰ ਵਿੱਚ ਛਪਦੀਆਂ ਰਹੀਆਂ ਬੀੜਾਂ ਵਿੱਚ ਵੀ ਉਪਰੋਕਤ ਸਿਰਲੇਖ ਵਿਚਲੇ 'ਮਹਲਾ' ਪਦ ਦੇ ਹੇਠਾਂ ਛੋਟਾ ਜਿਹਾ ਅੰਕ ੫ ਛਪਦਾ ਰਿਹਾ ਹੈ। ਬਾਣੀ ਬਿਉਰੇ ਵਿੱਚ ਅਜਿਹੇ ਅੰਕਾਂ ਨੂੰ 'ਲਟਕਵਾਂ ਅੰਕ' ਲਿਖਿਆ ਜਾਂਦਾ ਹੈ। ਜਥਾ ਭਿੰਡਰਾਂ (ਮਹਿਤਾ) ਵੱਲੋਂ ਪ੍ਰਕਾਸ਼ਿਤ 'ਸੈਂਚੀ ਦੂਜੀ' ਵਿੱਚ ਵੀ ਇਸ ਅੰਕ ਦੇ ਦਰਸ਼ਨ ਹੁੰਦੇ ਹਨ। ਪਰ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ ਪਾਵਨ ਬੀੜ ਵਿੱਚੋਂ 'ਸ਼ਬਦਾਰਥ' ਵਾਂਗ 'ਮਹਲ੍ਹਾ ੩' ਦੇ ਹੇਠੋਂ ਲਟਕਵਾਂ ਅੰਕ ੫ ਅਲੋਪ ਹੈ। ਜਿਹੜੀਆਂ ਸੰਥਾ ਸੈਂਚੀਆਂ *ਪਾਠ-ਭੇਦਾਂ ਦੀ ਸੂਚੀ* ਤਿਆਰ ਕਰਨ ਮੌਕੇ (ਸੰਨ ੧੯੭੪ ਤੋਂ ੭੭ ਤਕ) ਪੁਰਾਤਨ ਹੱਥ-ਲਿਖਤ ਬੀੜਾਂ ਦੇ ਮੇਲਾਨ ਹਿਤ ਖੋਜੀ ਵਿਦਵਾਨਾਂ ਨੇ ਵਰਤੀਆਂ, ਉਨ੍ਹਾਂ ਵਿੱਚ ਵੀ ਇਹ ਲਟਕਵਾਂ ਅੰਕ ਨਹੀਂ ਸੀ। 'ਈਸ਼ਰ ਮਾਈਕਰੋ ਮੀਡੀਆ' ਐਪ ਵਿਖੇ ਵੀ ਪਾਵਨ ਬੀੜ ਦੇ ਮੂਲ-ਪਾਠ ਤੇ ਟੀਕਿਆਂ ਵਿੱਚੋਂ ਵੀ ਉਪਰੋਕਤ ਅੰਕ ਗ਼ਾਇਬ ਹੈ। ਕਾਰਨ ਹੈ ਕਿ *ਪਾਠ-ਭੇਦਾਂ ਦੀ ਸੂਚੀ* ਲਿਖਣ ਵਾਲੇ ਖੋਜੀ ਵਿਦਵਾਨਾਂ ਨੇ ਸ੍ਰੀ ਅਨੰਦਪੁਰੀ ਬੀੜ ਨੰ. ੧, ਸਾਰਨ ਕੇ ਵਾਲੀ ਬੀੜ ਨੰ. ੫ ਅਤੇ ਨੌਵੇਂ ਤੇ ਦਸਵੇਂ ਗੁਰੂ ਪਾਤਸ਼ਾਹ ਦੇ ਹਜ਼ੂਰੀ ਲਿਖਾਰੀ ਭਾਈ ਹਰਿਦਾਸ ਜੀ ਵਾਲੀ ੭ ਨੰਬਰ ਬੀੜ ਸਮੇਤ ੧੦ ਬੀੜਾਂ ਦੇ ਹਵਾਲੇ ਨਾਲ ਸ਼ੁਧ ਪਾਠ 'ਮਹਲਾ ੩' ਹੀ ਮੰਨਿਆ ਹੈ। ਭਾਵ, ਇਨ੍ਹਾਂ ਬੀੜਾਂ ਵਿੱਚ ਉਪਰੋਕਤ ਲਟਕਵਾਂ ਅੰਕ ਨਹੀਂ ਹੈ। ਜਥੇਦਾਰ ਪ੍ਰੋ. ਮਨਜੀਤ ਸਿੰਘ ਦੇ ਪ੍ਰਬੰਧ ਹੇਠ ਚੱਲ ਰਹੇ 'ਪ੍ਰੋ. ਸਾਹਿਬ ਸਿੰਘ ਟ੍ਰਸਟ, ਸ੍ਰੀ ਅਨੰਦਪੁਰ ਸਾਹਿਬ' ਵਿਖੇ ਸੰਨ ੧੬੯੫ ਦੀ ਬਾਬਾ ਰਾਮਰਾਇ ਵਾਲੀ ਸੰਪਰਦਾਈ ਬੀੜ ਵਿੱਚ ਵੀ ਪ੍ਰਭਾਤੀ ਰਾਗ ਵਾਲੇ ਉਪਰੋਕਤ ਅੰਕ ਦਾ ਅਭਾਵ ਹੈ।

ਰਾਗ ਗਉੜੀ ਦੀ ਭਗਤ ਬਾਣੀ ਵਿੱਚ ਐਸੇ ਅੰਕ ਵਧੇਰੇ ਛਪ ਰਹੇ ਹਨ, ਪਰ ਕਾਨ੍ਹਗੜ੍ਹ ਵਾਲੀ ਬੀੜ ਵਿੱਚ ਨਹੀਂ ਹਨ। ਜਿਵੇਂ ਛਾਪੇ ਦੀਆਂ ਬੀੜਾਂ ਵਿੱਚ ਪੰਨਾ ੩੨੬ 'ਤੇ ਸਿਰਲੇਖ ਛਪ ਰਿਹਾ ਹੈ "ਗਉੜੀ ਕਬੀਰ ਜੀ ਪੰਚਪਦ੍ਰੇ॥ ਜਿਉ ਜਲ ਛੋਡਿ... ॥" ਪਰ ਕਾਨ੍ਹਗੜ੍ਹੀ ਬੀੜ ਦੇ ਪਤਰਾ ਨੰ. ੧੯੫ ਉੱਤੇ ਸਿਰਲੇਖ ਕੇਵਲ 'ਗਉੜੀ' ਹੈ। ਪੰਚਪਦ੍ਰੇ ਵਾਲੀ ਸੂਚਨਾ ਨਹੀਂ ਹੈ। ਪਤਰਾ ਨੰ. ੧੯੬ 'ਤੇ ॥ ਗਉੜੀ ਤਿਪਦੇ ॥ ਦੀ ਸੂਚਨਾ ਹੈ, ਪਰ ਤਿਪਦੇ ਨਹੀਂ। ਭਾਈ ਬਿਧੀਚੰਦ ਵਾਲੀ ਸੁਰਸਿੰਘੀ ਬੀੜ ਨੇ ਪਤਰਾ ਨੰ. ੨੮੧ 'ਤੇ ਕਾਨ੍ਹਗੜ੍ਹੀ ਵਾਂਗ ਸ਼ਬਦ ਸਿਰਲੇਖ ਕੇਵਲ 'ਗਉੜੀ' ਹੈ। ਬਾਕੀ ਦੀ ਭਗਤ ਬਾਣੀ ਵਿੱਚ ਕਿਧਰੇ ਵੀ ਕੋਈ ਲਟਕਵਾਂ ਅੰਕ ਨਹੀਂ। ਸਪੱਸ਼ਟ ਹੈ ਕਿ ਸ੍ਰੀ ਕਰਤਾਰਪੁਰ ਵਿਖੇ ਭਾਈ ਗੁਰਦਾਸ ਜੀ ਵਾਲੀ ਸ਼ਾਖ਼ ਦੀ ਅਸਲ ਨਕਲ ਸੀ, ਉਸ ਵਿੱਚ ਉਪਰੋਕਤ ਅੰਕ ਨਹੀਂ ਹੋਣਗੇ। ਇਹ ਲਟਕਵੇਂ ਅੰਕ ਕੇਵਲ ਸ੍ਰੀ ਕਰਤਾਰਪੁਰ ਵਾਲੀ ਮੌਜੂਦਾ ਬੀੜ ਵਿੱਚ ਹੀ ਮਿਲਦੇ ਹਨ ਜਾਂ ਉਸ ਦੀਆਂ ਨਕਲਾਂ ਵਿੱਚ। ਉੱਥੋਂ ਹੀ ਇਹ ਅੰਕ ਦਮਦਮੀ ਸ਼ਾਖ਼

ਦੀਆਂ ਹੱਥ-ਲਿਖਤ ਛਾਪੇ ਦੀਆਂ ਬੀੜਾਂ ਦਾ ਭਾਗ ਬਣੇ ਹਨ। ਸੰਦਿਗਧ ਮਨੌਤ ਹੈ ਕਿ ਜਿਹੜੇ ਲਟਕਵੇਂ ਅੰਕ 'ਮਹਲਾ' ਪਦ ਹੇਠਾਂ ਹਨ, ਉਹ 'ਘਰ' ਦੇ ਸੂਚਕ ਹਨ ਅਤੇ ਜਿਹੜੇ 'ਦੁਪਦੇ ਤਿਪਦੇ' ਤੇ 'ਪੰਚਪਦੇ' ਆਦਿਕ ਸੂਚਨਾਵਾਂ ਦੇ ਪੈਰਾਂ ਵਿੱਚ ਹਨ, ਉਹ ਪਦਿਆਂ ਦੀ ਗਿਣਤੀ ਦੱਸਦੇ ਹਨ।

ਪਰ ਐਸੇ ਅੰਕ ਕੇਵਲ ਰਾਗੁ 'ਗਉੜੀ ਤੇ ਆਸਾ' ਵਿੱਚ ਹੀ ਵਧੇਰੇ ਮਿਲਦੇ ਹਨ ਜਾਂ ਇੱਕ 'ਪ੍ਰਭਾਤੀ ਮਹਲਾ ੩' ਦੇ ਉਪਰੋਕਤ ਸ਼ਬਦਾਰਥੀ ਸਿਰਲੇਖ ਵਿੱਚ, ਜਿਸ ਪ੍ਰਤੀ ਵਿਸ਼ੇਸ਼ ਫ਼ੁੱਟ ਨੋਟ ਲਿਖਿਆ ਗਿਆ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਇਨ੍ਹਾਂ ਅੰਕਾਂ ਨੂੰ ਕਾਇਮ ਰੱਖਣ ਦੇ ਹੱਕ ਵਿੱਚ ਨਹੀਂ ਸੀ। ਉਨ੍ਹਾਂ ਦਾ ਮਤ ਸੀ ਕਿ ਇੱਕ ਤਾਂ ਇਹ ਆਪਣੀਆਂ ਅਸਲ ਥਾਵਾਂ ਤੋਂ ਹਿੱਲ ਚੁੱਕੇ ਹਨ, ਦੂਜੇ ਜਿਸ ਸਥਿਤੀ ਵਿੱਚ ਹਨ, ਉਸ ਪ੍ਰਕਾਰ ਮਨੌਤ ਮੁਤਾਬਿਕ ਵੀ ਸਾਰੇ ਸਾਰਥਿਕ ਨਹੀਂ ਹੁੰਦੇ ਅਤੇ ਤੀਜੇ, ਸੂਚਨਾਵਾਂ ਦੀ ਇੱਕਸਾਰਤਾ ਪੱਖੋਂ ਵੀ ਢੁੱਕਵੇਂ ਨਹੀਂ, ਕਿਉਂਕਿ ਇਹ ਪਾਵਨ ਬੀੜ ਦੇ ਘਰਾਂ ਤੇ ਪਦਿਆਂ ਦੀ ਜਾਣਕਾਰੀ ਦੇਣ ਵਾਲਾ ਕੋਈ ਵਿਆਪਕ ਨਿਯਮ ਨਹੀਂ ਹੈ।

**(੨੨)** ਪ੍ਰਭਾਤੀ ਬਿਭਾਸ ਮਹਲਾ ੫ ॥ *ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥
{ਸ਼ਬਦਾਰਥ-ਪੰ. ੧੩੩੭}

*ਫ਼ੁੱਟ ਨੋਟ :* *ਇਹ ੧੨ ਸ਼ਬਦ 'ਘਰੁ ੧' ਦੇ ਹਨ।

*ਪਾਠ-ਭੇਦਾਂ ਦੀ ਸੂਚੀ* ਮੁਤਾਬਿਕ ਉਪਰੋਕਤ ਸਿਰਲੇਖ ਵਿੱਚ 'ਚਉਪਦੇ' ਤੇ 'ਘਰੁ ੧' ਦੀ ਸੂਚਨਾ ਲੋੜੀਂਦੀ ਹੈ। ਇਹੀ ਕਾਰਨ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਮੌਖਿਕ ਫ਼ੈਸਲੇ ਮੁਤਾਬਿਕ ਜਥੇਦਾਰ ਵੇਦਾਂਤੀ ਜੀ ਨੇ ਪਾਵਨ ਬੀੜ ਦੇ 'ਸਿੱਖ ਬੁੱਕ ਕਲੱਬ' ਵਾਲੇ ਸੰਭਾਵੀ ਖੋਜ ਖਰੜੇ ਵਿੱਚ ਸ਼ਬਦਾਂ ਦੇ ਉਪਰੋਕਤ ਜੁੱਟ ਦਾ ਸਿਰਲੇਖ ਇਉਂ ਅੰਕਿਤ ਕੀਤਾ ਹੈ :

ਪ੍ਰਭਾਤੀ ਬਿਭਾਸ ਮਹਲਾ ੫ ਚਉਪਦੇ ਘਰੁ ੧ ॥
ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥ {ਪੰਨਾ ੧੩੩੭}

**(੨੩)** *ਨਿਹਫਲੰ ਤਸੵ ਜਨਮਸੵ ਜਾਵਦ ਬ੍ਰਹਮ ਨ ਬਿੰਦਤੇ ॥
{ਸ਼ਬਦਾਰਥ-ਪੰ. ੧੩੫੯}

*ਫ਼ੁੱਟ ਨੋਟ :* *ਇਹ ਸਲੋਕ ਵਾਰ ਮਾਝ, ਪਉੜੀ ੨੩ ਦੇ ਨਾਲ ਮਃ ੨ ਦਾ ਕਰਕੇ ਦਿੱਤਾ ਹੈ। ਦੇਖੋ ਪੰ. ੧੪੯। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਇਸ ਸਲੋਕ ਦੇ ਪਹਿਲਾਂ "ੴ" ਦਿੱਤਾ ਹੋਇਆ ਹੈ।)

{ਵੇਖੋ ! ਸ੍ਰੀ ਕਰਤਾਰਪੁਰੀ ਮੌਜੂਦਾ ਬੀੜ ਵਿਖੇ '੧ਓ' ਦਾ ਮੰਗਲ: ਚਿਤ੍ਰ ਨੰ. ੬-੧੦}

ਇਸੇ ਲਈ ਸ਼੍ਰੋਮਣੀ ਕਮੇਟੀ ਦੁਆਰਾ ਪਹਿਲੀ ਵਾਰ ਛਾਪੀ ਸੰਨ ੧੯੫੨ ਵਾਲੀ ਪਾਵਨ ਬੀੜ ਵਿੱਚ "੧ਓ" ਅਤਿ ਸੰਖੇਪ ਮੰਗਲ ਛਾਪਿਆ ਗਿਆ ਸੀ । 'ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ' ਵਿਖੇ ਸੰਨ ੧੯੭੪ ਵਾਲੀ ਸਾਡੀ ਪ੍ਰਚਾਰਕ ਕਲਾਸ ਨੂੰ ਗੁਰਬਾਣੀ ਪਾਠ ਦੀ ਸੰਥਿਆ ਵਾਸਤੇ ਕਮੇਟੀ ਨੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਦੀਆਂ ਸੈਂਚੀਆਂ (ਚਾਰ ਭਾਗ) ਮੁਹੱਈਆ ਕਰਵਾਈਆਂ ਸਨ, ਉਨ੍ਹਾਂ ਵਿੱਚ ਵੀ ਇੱਥੇ "੧ਓ" ਦਾ ਮੰਗਲ ਸੀ । *ਪਾਠ-ਭੇਦਾਂ ਦੀ ਸੂਚੀ* ਪੁਸਤਕ ਦੇ ਸੰਪਾਦਕ ਤੇ ਖੋਜੀ ਵਿਦਵਾਨਾਂ ਨੂੰ ਪੁਰਾਤਨ ਬੀੜਾਂ ਦੇ ਮੇਲਾਨ ਲਈ ਕਮੇਟੀ ਦੁਆਰਾ ਸੰਥਾ ਸੈਚੀਆਂ ਦੇ ਜਿਹੜੇ ਦੋ ਭਾਗ ਉਪਲਬਧ ਕਰਵਾਏ ਸਨ, ਉਨ੍ਹਾਂ ਵਿੱਚ ਸਹਸਕ੍ਰਿਤੀ ਸਲੋਕਾਂ ਦੀ ਇਸ ਚੌਕੜੀ ਤੋਂ ਪਹਿਲਾਂ '੧ਓ ਤੋਂ ਗੁਰਪ੍ਰਸਾਦਿ' ਤਕ ਦਾ ਸੰਪੂਰਨ ਮੰਗਲ ਸੀ, ਜਿਸ ਨੂੰ ਉਨ੍ਹਾਂ ਨੇ ਅਸ਼ੁਧ ਮੰਨਿਆ ਅਤੇ "੧ਓ ਸਤਿਗੁਰਪ੍ਰਸਾਦਿ" ਦਾ ਸੰਖੇਪ ਮੰਗਲ ਸ਼ੁਧ ਪ੍ਰਵਾਨ ਕੀਤਾ । ਇਸ ਜੁੱਟ ਦੇ ਚਾਰੇ ਸ਼ਬਦਾਂ ਪ੍ਰਤੀ ਜੋ ਸਾਂਝਾ ਤੇ ਵਿਸਥਾਰ ਸਹਿਤ ਨੋਟ ਲਿਖਿਆ, ਉਹ ਇਸ ਪ੍ਰਕਾਰ ਹੈ :

*ਨੋਟ :* ਇਸ ਸਿਰਲੇਖ ਹੇਠ ਜੋ ਚਾਰ ਸਲੋਕ ਲਿਖੇ ਹੋਏ ਹਨ ; ਇਹ ਸਾਰੇ ਵਾਰਾਂ ਵਿੱਚ ਆ ਚੁੱਕੇ ਹਨ । ਅਰੁ ਸਿਰਫ਼ ਪਹਿਲਾ 'ਮਹਲਾ ੧' ਦਾ ਹੈ; ਬਾਕੀ ਤਿੰਨੇ 'ਮਹਲਾ ੨' ਦੇ ਦੱਸੇ ਗਏ ਹਨ । ਜਿਵੇਂ ਬੀੜ ਨੰ. ੨੭/੫੭ ਤੇ ਬੀੜ ਨੰ. ੪੨/੨੬੪ (ਸੰਮਤ ੧੯੨੮ ਕਤਕ ੩੦) ਵਿੱਚ ਪਤਿ ੫੪੧/ ਸਤ੍ਰ ੭ ਤੇ ੯ । ਅਤੇ ੨੭/੫੭ ਸੰਮਤ ੧੮੦੪ ਵਰਗੇ ਕਈਆਂ ਪੁਰਾਤਨ ਲਿਖਤੀ ਗ੍ਰੰਥਾਂ ਵਿੱਚ ਇਹ ਸਾਰਾ ਸੈੱਟ (ਚੌਕੜ) ਹੈ ਈ ਨਹੀਂ । ਸਲੋਕ ਸਹਸਕ੍ਰਿਤੀ ਮਹਲਾ ੫ ਨਾਲ ਪੂਰਾ ਮੰਗਲ ਆਉਣਾ ਭੀ ਇਸ ਗੱਲ ਦੀ ਦਲੀਲ ਹੈ; ਕਿ ਇਹ ਚਾਰੇ ਸਲੋਕ ਪੰਚਮ ਪਾਤਸ਼ਾਹ ਦੇ ਸਮੇਂ ਨਹੀਂ ਚੜ੍ਹੇ; ਮਗਰੋਂ ਕਿਸੇ ਨੇ ਜਨਮ ਸਾਖੀ ਆਦਿ 'ਚੋਂ ਲੈ ਕੇ, ਮਹਲੇ ਦਾ ਨਿਰਣਾ ਕੀਤੇ ਬਿਨਾਂ ਹੀ ਦਰਜ ਕਰ ਲਏ ਹਨ । ਕੁਝ ਕੁ ਲਿਖਾਰੀਆਂ ਦੁਬਿਧਾ 'ਚ ਪੈ ਕੇ ਮਹਲਾਂ ਦੇ ਸਲੋਕ ਨਿਖੇੜਨ ਲਈ "੧ਓ" ਜਾਂ "੧ਓ ਸਤਿਗੁਰਪ੍ਰਸਾਦਿ" ਮੰਗਲ ਪਾ ਦੇਣਾ ਕਾਫ਼ੀ ਸਮਝਿਆ ਹੈ; ਅਤੇ ਕਿਸੇ ਨੇ "ਮਹਲਾ ੨" ਲਿਖਣ ਦੀ ਦਲੇਰੀ ਭੀ ਕੀਤੀ ਹੈ । ਸਿ, ਜੇ ਇਨ੍ਹਾਂ ਨੂੰ ਏਥੇ ਦੁਹਰਾਣਾ ਜ਼ਰੂਰੀ ਹੋਵੇ ਤਾਂ ਬਾਕਾਇਦਾ ਮੰਗਲ ਤੇ ਸਿਰਲੇਖ ਪਾ ਦੇਣੇ ਚਾਹੀਦੇ ਨਿ; ਨਹੀਂ ਤਾਂ ਛੱਡ ਹੀ ਦਿੱਤੇ ਜਾਣ ।

ਸਾਰਨਕੇ (ਸੰਮਤ ੧੭੨੮) ਵਾਲੇ ਗ੍ਰੰਥ (ਜੋ ਲਾਇਬ੍ਰੇਰੀ ਦੇ ਖਾਤੇ ਮੁਤਾਬਿਕ ੫ ਨੰ. ਬੀੜ ਨਾਲ ਆਪਣੀ ਸ਼ੁਧਤਾ ਪੱਖੋਂ ਸਭ ਤੋਂ ਮਸ਼ਹੂਰ ਹੈ) ਤੇ ਪਾਖਰਮਲ

ਢਿੱਲੋਂ ਦੇ ਲਿਖੇ ਸੰਚੇ (ਨੰ. ੧੧/੪੮੯੬) ਵਿੱਚ ਇਹ 'ਚੌਕੜ' ਨਹੀਂ। ਬੀੜ ਨੰ. ੧ (ਸੰਮਤ ੧੬੬੭ ਵਾਲੀ) ਵਿੱਚ ਪੂਰਾ ਮੰਗਲ ਸਿਰਫ਼ ਮਹਲਾ ੧ ਦੇ ਆਰੰਭ ਵਿੱਚ ਹੀ ਦਿੱਤਾ ਹੈ; ਮਹਲਾ ੫ ਦੇ ਸਿਰਲੇਖ ਨਾਲ ਨਹੀਂ। ਅਤੇ ਨੰ. ੭ (ਭਾਈ ਹਰਿਦਾਸ ਵਾਲੇ) ਤੇ ੧੧੦ (ਸੰਮਤ ੧੮੪੦) ਵਿੱਚ ਲਿਖੇ ਗ੍ਰੰਥ ਵਿੱਚ ਸਲੋਕ 'ਮਹਲਾ ੨' ਦੇ ਪਹਿਲੇ ਨਾਲੋਂ ਨਿਖੇੜਨ ਲਈ "੧ੴ ਸਤਿਗੁਰਪ੍ਰਸਾਦਿ" (ਮੰਗਲ) ਪਾਇਆ ਹੈ; ਪਰ ਕਰਤਾਰਪੁਰੀ ਗ੍ਰੰਥ ਸਾਹਿਬ ਵਿੱਚ ਸਿਰਫ਼ "੧ੴ" ਲਿਖ ਕੇ ਬੁੱਤਾ ਸਾਰਿਆ ਹੈ। "ਸਲੋਕ ਮ: ੫" ਨਾਲ ਅੰਤਲੇ ਦੋਹਾਂ ਲਿਖਾਰੀਆਂ ਨੇ ਭੀ ਪੂਰਨ ਮੰਗਲ ਲਿਖੇ ਹਨ।

ਇਹੀ ਕਾਰਨ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਚੇਅਰਮੈਨ ਜਥੇਦਾਰ ਵੇਦਾਂਤੀ ਜੀ ਦੁਆਰਾ ਪਾਵਨ ਬੀੜ ਦੇ ਸੋਧੇ ਸੰਚੇ ਵਿੱਚ, ਜਿੱਥੇ ਉਪਰੋਕਤ ਸੰਗ੍ਰਹਿ ਵਾਲੇ ਵਿੱਚ "ਸਲੋਕ ਸਹਸਕ੍ਰਿਤੀ ਮਹਲਾ ੨॥ ਨਿਹਫਲੰ ਤਸ੍ਯ ਜਨਮਸ੍ਯ... ॥" ਵਿਸ਼ੇਸ਼ ਸਿਰਲੇਖ ਦਰਜ ਕੀਤਾ ਹੈ। ਉੱਥੇ ਮਹਲਾ ੧, ਮਹਲਾ ੨ ਤੇ ਮਹਲਾ ੫ ਦੇ ਸਲੋਕਾਂ ਦੇ ਸਿਰਲੇਖਾਂ ਤੋਂ ਪਹਿਲਾਂ ਸੱਜੇ ਪਾਸੇ "੧ੴ ਸਤਿ ਗੁਰ ਪ੍ਰਸਾਦਿ॥" ਦਾ ਸੰਖੇਪ ਮੰਗਲ ਪੜ੍ਹਨ ਨੂੰ ਮਿਲਦਾ ਹੈ।

**(੨੪)** ਰਚੰਤਿ ਪੁਰਖਹ* ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ॥

{ਪੰ. ੧੩੫੯}

*ਫ਼ੁੱਟ ਨੋਟ :* *ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ 'ਪੁਰਹ' ਹੈ।

ਛਾਪੇ ਦੀ ਪ੍ਰਚਲਿਤ ਪਾਵਨ ਬੀੜ ਵਿਖੇ 'ਸਲੋਕ ਸਹਸਕ੍ਰਿਤੀ ਮਹਲਾ ੫' ਦੇ ਸਿਰਲੇਖ ਹੇਠ ਅੰਕਿਤ ਸਲੋਕਾਂ ਵਿੱਚ ਵਿਚਾਰ-ਅਧੀਨ ਉਪਰੋਕਤ ਤੁਕ ਸਮੇਤ ਹੇਠ ਲਿਖੇ ਅਨੁਸਾਰ ੪ ਵਾਰ 'ਪੁਰਖਹ' ਪਦ ਦੀ ਵਰਤੋਂ ਮਿਲਦੀ ਹੈ। ਤਰਤੀਬਵਾਰ ਨੰ. (ੳ) ਵਿੱਚ 'ਪੁਰਖਹ' ਪਦ ਦਾ ਅਰਥ ਹੈ : ਪੁਰਖ ਦੀ। ਭਾਵ, ਅਕਾਲਪੁਰਖ ਦੀ। ਨੰ. (ਅ) ਵਿੱਚ ਅਰਥ ਹੈ : ਅਕਾਲਪੁਰਖ ਹੀ। ਨੰ. (ੲ) ਵਿੱਚ ਅਰਥ ਹੈ : ਪੁਰਖਾਂ ਦੇ ਅਤੇ ਨੰ. (ਸ) ਵਿੱਚ ਅਰਥ ਹੈ : ਮਨੁੱਖ, ਬੰਦਾ। ਜਿਵੇਂ :

(ੳ) ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥

{ਪੰਨਾ ੧੩੫੪}

(ਅ) ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥

{ਪੰਨਾ ੧੩੫੫}

(ੲ) ਖਟੁ ਲਖੵਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥

{ਪੰਨਾ ੧੩੫੭}

(ਸ) ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ ॥੬੧॥
{ਪੰਨਾ ੧੩੫੯}

'ਪੁਰਹ' ਲਫ਼ਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਕਿਧਰੇ ਵੀ ਨਹੀਂ ਮਿਲਦਾ। ਇਉਂ ਜਾਪਦਾ ਹੈ ਕਿ ਸ੍ਰੀ ਕਰਤਾਰਪੁਰੀ ਬੀੜ ਦੇ ਲਿਖਾਰੀ ਪਾਸੋਂ ਭੁਲੇਖੇ ਨਾਲ ਇੱਥੇ ਵਿਚਲਾ 'ਖ' ਅੱਖਰ ਛੁੱਟ ਗਿਆ ਹੈ, ਕਿਉਂਕਿ ਉਸ ਤੋਂ ਪਹਿਲਾਂ ਉਹੀ ਲਿਖਾਰੀ ਤਿੰਨ ਵਾਰ 'ਪੁਰਖਹ' ਪਦ ਠੀਕ ਲਿਖ ਚੁੱਕਾ ਸੀ। 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਸਹਸਕ੍ਰਿਤੀ ਸਲੋਕ ਜਾਣ ਕੇ ਇਹ ਪਾਠ 'ਪੁਰਖਹ' ਹੀ ਸ਼ੁਧ ਮੰਨਿਆ ਹੈ, ਕਿਉਂਕਿ ਇਨ੍ਹਾਂ ਸਲੋਕਾਂ ਵਿੱਚ ਇਸ ਪ੍ਰਕਾਰ ਦੇ ਬਿਅੰਤ ਹੋਰ ਨਾਮ ਵੀ ਮਿਲਦੇ ਹਨ। ਜਿਵੇਂ 'ਗੋਬਿੰਦਹ, 'ਪਰਮੇਸੁਰਹ', 'ਕੀਰਤਨਹ' ਤੇ 'ਤਸਕਰਹ' ਆਦਿਕ।

**(੨੫)** *ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥
{ਸ਼ਬਦਾਰਥ-ਪੰ. ੧੩੬੭}

*ਫ਼ੁਟ ਨੋਟ :* *ਇਹੋ ਸਲੋਕ ਪੰ. ੯੪੭ ਉੱਤੇ ਵਾਰ ਰਾਮਕਲੀ ਦੀ ਦੂਜੀ ਪਉੜੀ ਦਾ ਪਹਿਲਾ ਸਲੋਕ ਕਰ ਕੇ ਆਉਂਦਾ ਹੈ। (ਉੱਥੇ ਪਾਠ 'ਮਹਿਦੀ ਕਰਿ ਕੇ' ਹੈ। ਕਈਆਂ ਲਿਖਤੀ ਬੀੜਾਂ ਵਿੱਚ ਇੱਥੇ ਵੀ ਪਾਠ ਇਉਂ ਹੀ ਹੈ।)

ਛਾਪੇ ਦੀ ਪਾਵਨ ਬੀੜ ਅਤੇ ਸ਼ਬਦਾਰਥ ਦੇ ਪੰਨਾ ੯੪੭ ਉੱਤੇ ਭਗਤ ਕਬੀਰ ਜੀ ਦੇ ਨਾਂ ਹੇਠ ਅੰਕਿਤ ਉਪਰੋਕਤ ਸਲੋਕ ਦੀ ਤੁਕ ਦਾ ਲਿਖਤੀ ਰੂਪ ਇੰਵ ਹੈ : ਕਬੀਰ ਮਹਿਦੀ ਕਰਿ **ਕੈ** ਘਾਲਿਆ ਆਪੁ ਪੀਸਾਇ ਪੀਸਾਇ ॥ {ਪੰਨਾ ੯੪੭} ਭਗਤ ਜੀ ਦੇ ਸਲੋਕ ਦੀ ਸਪੱਸ਼ਟਤਾ ਹਿਤ 'ਮਃ ੩' ਦੇ ਸਿਰਲੇਖ ਹੇਠ ਇੱਥੇ ਹੀ ਅਗਲੇ ਸਲੋਕ ਦੀ ਤੁਕ ਹੈ "ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥" ਇਨ੍ਹਾਂ ਦੋ ਤੁਕਾਂ ਦੇ ਚਾਨਣ ਵਿੱਚ ਕਾਵਿਕ ਤੋਲ ਤੇ ਵਿਆਕਰਣਿਕ ਦ੍ਰਿਸ਼ਟੀ ਤੋਂ 'ਕਰਿ ਕੈ' ਪਾਠ ਹੀ 'ਸ਼ੁਧ' ਨਿਸ਼ਚੇ ਹੁੰਦਾ ਹੈ। *ਪਾਠ-ਭੇਦਾਂ ਦੀ ਸੂਚੀ* ਵਿੱਚ ਬੀੜ ਨੰ. ੧, ੫ ਤੇ ੭ ਵਰਗੀਆਂ ਪ੍ਰਮਾਣਿਕ ਬੀੜਾਂ ਸਮੇਤ ੧੪ ਹੱਥ-ਲਿਖਤੀ ਸੰਚਿਆਂ ਦੇ ਵੇਰਵੇ ਦੁਆਰਾ 'ਕਰਿ ਕੈ' ਪਾਠ ਹੀ ਸ਼ੁਧ ਦਰਸਾਇਆ ਹੈ। ਇਸੇ ਲਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਵੀ ਇਸੇ ਹੀ ਪਾਠ ਨੂੰ ਸਹੀ ਮੰਨਿਆ ਹੈ। ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੇ 'ਸਿੱਖ ਬੁੱਕ ਕਲੱਬ' ਵਾਲੇ ਖਰੜੇ ਵਿੱਚ ਪਾਠ ਇੰਵ ਲਿਖਿਆ ਮਿਲਦਾ ਹੈ :

ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ ॥
{ਸਲੋਕ ਨੰ. ੬੫, ਪੰਨਾ ੧੩੬੭}

**(੨੬)** ਕੰਧੀ[੩੭] ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥ {ਸ਼ਬਦਾਰਥ-ਪੰ. ੧੩੮੨}

*ਸ਼ਬਦਾਰਥੀ ਨੋਟ :* ੩੭. ਕਿਨਾਰੇ ਤੇ (ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ 'ਕੰਢੀ' ਹੈ ।)

'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਬਹੁਤੇ ਮੈਂਬਰ ਸ੍ਰੀ ਕਰਤਾਰਪੁਰੀ ਬੀੜ ਦੇ ਹਵਾਲੇ ਅਤੇ ਸ਼ਬਦ ਦੀ ਭਾਸ਼ਾਈ ਸਪੱਸ਼ਟਤਾ ਤੇ ਸਰਲਤਾ ਨੂੰ ਧਿਆਨ ਵਿੱਚ ਰੱਖਦਿਆਂ 'ਕੰਧੀ' ਪਾਠ ਦੀ ਥਾਂ 'ਕੰਢੀ' ਨੂੰ ਵਧੇਰੇ ਮਹੱਤਵ ਦਿੰਦੇ ਸਨ । ਇਸ ਦੀ ਪੁਸ਼ਟੀ ਲਈ ਉਹ ਬਾਬਾ ਰਾਮਰਾਇ ਵਾਲੀ (ਸੰਨ ੧੬੫੩), ਕਾਨਗੜੀ ਬੀੜ (ਸੰਨ ੧੬੬੧, ਜੋ ਸ੍ਰੀ ਕੀਰਤਪੁਰ ਲਿਖਣੀ ਆਰੰਭੀ), ਭਾਈ ਰਾਮਰਾਇ ਲਿਖਾਰੀ ਦੀ (੧੬੮੧) ਬਾਬਾ ਰਾਮਰਾਇ ਦੀ ਸੰਪਰਦਾ ਵਾਲੀ ਬੀੜ (ਸੰਨ ੧੬੯੫), ਸ਼ਹੀਦ ਬਾਬਾ ਦੀਪ ਸਿੰਘ ਵਾਲੀ ਨਾਮ ਨਾਲ ਜੁੜੀ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਬੀੜ, ਸ੍ਰੀ ਮੁਕਤਸਰ ਵਾਲੀ ਬੀੜ ਦਮਦਮੀ ਦੇ ਹਵਾਲੇ ਦਿੰਦੇ ਸਨ, ਜਿਨ੍ਹਾਂ ਵਿੱਚ ਪਾਠ 'ਕੰਢੀ' ਹੈ । ਉਨ੍ਹਾਂ ਦੀ ਦਲੀਲ ਸੀ ਕਿ ਜੇ ਬਾਬਾ ਫ਼ਰੀਦ ਜੀ ਦਰਿਆ ਦੇ 'ਕੰਢੇ' ਨੂੰ ਠੇਠ ਪੰਜਾਬੀ ਵਿੱਚ 'ਕੰਨੈ' ਅਤੇ 'ਬੰਨੈ' ਕਹਿ ਸਕਦੇ ਹਨ, ਜਿਵੇਂ ਉਨ੍ਹਾਂ ਦੇ ਉਚਾਰਣ ਕੀਤੇ ਸਲੋਕਾਂ ਦੇ ਤੁਕਾਂਸ਼ ਹਨ "ਫਰੀਦਾ ਦਰੀਆਵੈ **ਕੰਨੈ** ਬਗੁਲਾ... ॥ ਅਥਵਾ "ਫਰੀਦਾ ਮਉਤੈ ਦਾ **ਬੰਨਾ** ਏਵੈ ਦਿਸੈ... ॥" ਤਾਂ ਪੰਜਾਬੀ ਦੀ ਠੇਠ ਬੋਲੀ 'ਕੰਢੀ' ਕਿਉਂ ਨਹੀਂ ?

ਇਹ ਕਿੱਥੋਂ ਦਾ ਇਨਸਾਫ਼ ਹੈ ਕਿ ਪੁਰਾਤਨ ਹੱਥ-ਲਿਖਤ ਬੀੜਾਂ ਦੇ ਠੇਠ ਪੰਜਾਬੀ ਪਦ 'ਕੰਢੀ' ਨੂੰ ਛੱਡ ਕੇ ਲਹਿੰਦੀ ਪੰਜਾਬੀ ਦਾ ਪਦ 'ਕੰਧੀ' ਇਸ ਲਈ ਲਿਖਿਆ ਜਾਏ ਕਿ ਹੋਰ ਕਿਤੇ ਨਹੀਂ ਮਿਲਦਾ । 'ਕੰਨੈ' ਲਫ਼ਜ਼ ਵੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਇੱਕ ਵਾਰ ਬਾਬਾ ਫ਼ਰੀਦ ਜੀ ਦੇ ਸਲੋਕਾਂ ਵਿੱਚ ਹੀ ਮਿਲਦਾ ਹੈ । ਪੰਡਿਤ ਗਿ. ਹਜ਼ਾਰਾ ਸਿੰਘ ਜੀ ਵਾਲਾ *ਸ੍ਰੀ ਗੁਰੂ ਗ੍ਰੰਥ ਕੋਸ਼* ਕਹਿੰਦਾ ਹੈ ਕਿ 'ਕੰਧੀ' ਪਦ ਲਹਿੰਦੀ ਪੰਜਾਬੀ ਦਾ ਹੈ ਅਤੇ ਕੰਢਾ ਜਾਂ ਕੰਢੀ ਠੇਠ ਪੰਜਾਬੀ ਦਾ । ਦਰਿਆ ਦੇ ਕਿਨਾਰੇ ਅਤੇ ਪਹਾੜ ਦੇ ਪੈਰਾਂ ਵਿਚਲੀ ਜ਼ਮੀਨ ਨੂੰ 'ਕੰਢੀ' ਦਾ ਇਲਾਕਾ ਬੋਲਿਆ ਜਾਂਦਾ ਹੈ । ਸਪੱਸ਼ਟ ਹੈ ਕਿ ਪੰਜਾਬੀ ਵਿੱਚ ਕੰਢੇ ਦੀ ਥਾਂ ਕੰਢੀ ਪਦ ਦੀ ਵਰਤੋਂ ਆਮ ਮਿਲਦੀ ਹੈ । ਇਹੀ ਕਾਰਨ ਹੈ ਕਿ ਪੰਥਕ ਫ਼ੈਸਲੇ ਦੀ ਉਡੀਕ ਵਿੱਚ 'ਸਿੱਖ ਬੁੱਕ ਕਲੱਬ, ਅਮਰੀਕਾ' ਦੁਆਰਾ ਔਨਲਾਈਨ ਪ੍ਰਕਾਸ਼ਿਤ ਕਰਵਾਏ ਸੰਚੇ ਵਿਖੇ ਸ੍ਰੀ ਕਰਤਾਰਪੁਰੀ ਬੀੜ ਦੇ ਪਾਠ 'ਕੰਢੀ' ਨੂੰ ਹੀ ਸ਼ੁਧ ਮੰਨਿਆ ਗਿਆ ਹੈ ।

ਪਰ, ਜਿੱਥੋਂ ਤਕ ਮੈਨੂੰ ਯਾਦ ਹੈ, ਉਸ ਮੁਤਾਬਿਕ ਜਥੇਦਾਰ ਜੀ ਨੇ ਜਿਹੜਾ ਨਿੱਜੀ ਖੋਜ ਖਰੜਾ ਮੇਰੇ ਨਾਲ ਸਾਂਝਾ ਕੀਤਾ ਸੀ, ਉਸ ਵਿੱਚ ਮੌਜੂਦਾ ਤੇ ਪ੍ਰਚਲਿਤ ਪਾਠ 'ਕੰਧੀ' ਹੀ ਪੜ੍ਹਿਆ ਗਿਆ ਸੀ । ਭਾਵ, ਛਾਪੇ ਦੀ ਬੀੜ ਵਾਲੇ ਪਾਠ

'ਕੰਧੀ' ਨੂੰ ਬਦਲਿਆ ਨਹੀਂ ਸੀ ਗਿਆ। ਉਨ੍ਹਾਂ ਦਾ ਕਹਿਣਾ ਸੀ ਕਿ "ਬਾਬਾ ਫ਼ਰੀਦ ਜੀ ਦੀ ਉਪਰੋਕਤ ਤੁਕ ਤੋਂ ਇਲਾਵਾ ਉਨ੍ਹਾਂ ਦੇ ਸਲੋਕਾਂ ਵਿੱਚ ਹੀ ਦੋ ਤੁਕਾਂ "ਕੰਧੀ ਵਹਣ ਨ ਢਾਹਿ... ॥" {ਪੰਨਾ ੧੩੮੨} ਅਤੇ "ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥" {ਪੰਨਾ ੧੩੮੨} ਹੋਰ ਮਿਲਦੀਆਂ ਹਨ, ਜਿਨ੍ਹਾਂ ਵਿੱਚ 'ਕੰਧੀ' ਪਾਠ ਮਿਲਦਾ ਹੈ। ਗੁਰਬਾਣੀ ਵਿੱਚ ਗੁਰੂ ਨਾਨਕ ਸਾਹਿਬ ਜੀ ੪ ਵਾਰ ਅਤੇ ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਇੱਕ ਇੱਕ ਵਾਰ ਇਸ ਲਫ਼ਜ਼ ਦੀ ਵਰਤੋਂ ਕੀਤੀ ਹੈ। ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ ਪੰਜਾਬੀ ਭਾਸ਼ਾ ਦੇ ਨਿਰੁਕਤ ਕੋਸ਼ ਵਿੱਚ ਵੀ 'ਕੰਧੀ' ਪਦ ਨੂੰ ਸਿੰਧੀ ਬੋਲੀ ਮੰਨ ਕੇ ਬਾਬਾ ਫ਼ਰੀਦ ਜੀ ਦੀ ਉਪਰੋਕਤ ਤੁਕ ਹੀ ਪਰਮਾਣ ਵਜੋਂ ਵਰਤੀ ਹੈ। ਇਸ ਲਈ ਮੇਰੀ ਨਿੱਜੀ ਰਾਇ ਹੈ ਕਿ ਜੇ ਸੰਨ ੧੯੫੨ ਵਿੱਚ ਸਾਡੇ ਉੱਚ-ਕੋਟੀ ਵਿਦਵਾਨਾਂ ਨੇ ਇਹ ਪਾਠ ਪਰਵਾਨ ਕੀਤਾ ਹੈ ਤਾਂ ਫਿਰ ਸ੍ਰੀ ਕਰਤਾਰਪੁਰੀ ਬੀੜ ਪਿੱਛੇ ਲੱਗ ਕੇ ਸਾਨੂੰ ਇਹ ਪਾਠ ਨਹੀਂ ਬਦਲਣਾ ਚਾਹੀਦਾ।" ਗੁਰਬਾਣੀ ਵਿਆਕਰਣ ਦੇ ਮਾਹਰ ਗਿ. ਭਰਪੂਰ ਸਿੰਘ ਜੀ ਵੀ ਇਸ ਪਾਠ ਨਾਲ ਸਹਿਮਤ ਹੋ ਗਏ ਸਨ।

**(੨੭)** ਸੁ ਕਹੁ *ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥

{ਸ਼ਬਦਾਰਥ-ਪੰ. ੧੩੯੨}

*ਫ਼ੁੱਟ ਨੋਟ :* *'ਟਲ' 'ਕਲ' 'ਕਲ-ਸਹਾਰ' ਇੱਕੋ ਕਵੀ ਦੇ ਨਾਮ ਹਨ। ਇਸ ਸਵੱਯੇ ਦੀ ਅੰਤਲੀ ਤੁਕ ਭੀ ਓਹੀ ਹੈ, ਜੋ ਉਤਲੇ ਦੋਹਾਂ ਸਵੱਯਾਂ ਦੀ ਹੈ। ਨਾਲੇ ਅੰਕ ਨਹੀਂ ਬਦਲਦਾ।

*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਦੇ ਪਦ-ਅਰਥਾਂ ਵਿੱਚ 'ਟਲ' ਪਦ ਦਾ ਅਰਥ ਇਉਂ ਦਰਜ ਕੀਤਾ ਹੈ : ਹੇ ਟੱਲ ! ਹੇ ਕਲ੍ਯ ! ਹੇ ਕਲ੍ਯਸਹਾਰ ! ਅਤੇ ਤੁਕ-ਅਰਥਾਂ ਵਿੱਚ ਕੇਵਲ 'ਹੇ ਕਲ੍ਯਸਹਾਰ !' ਲਿਖਿਆ ਹੈ। ਸਪੱਸ਼ਟ ਹੈ ਕਿ ਉਪਰੋਕਤ ਤੁਕ ਭੱਟ ਕਲ੍ਯ-ਸਹਾਰ ਅਥਵਾ 'ਕਲ੍ਯ' ਭੱਟ ਦੀ ਹੈ। 'ਕਲ-ਸਹਾਰ' ਨਾਂ ਦਾ ਸੰਖੇਪ ਰੂਪ 'ਕਲ' ਮੰਨਿਆ ਜਾ ਸਕਦਾ ਹੈ, 'ਟਲ' ਨਹੀਂ। ਇਉਂ ਜਾਪਦਾ ਹੈ ਕਿ ਸ਼ਬਦਾਰਥੀ ਵਿਦਵਾਨਾਂ ਅਤੇ ਪ੍ਰੋ. ਸਾਹਿਬ ਸਿੰਘ ਜੀ ਨੇ ਪ੍ਰਚਲਿਤ ਪਾਠ ਨੂੰ ਪ੍ਰਵਾਨਗੀ ਦੇਣ ਦੀ ਮਜਬੂਰੀ ਵੱਸ ਉਪਰੋਕਤ ਢੰਗ ਵਰਤਿਆ ਹੈ। ਭਾਵ, 'ਟਲ' ਨੂੰ ਕਲ-ਸਹਾਰ ਕਵੀ-ਭੱਟ ਦਾ ਇੱਕ ਤਖ਼ੱਲਸ ਅਥਵਾ ਉਪ-ਨਾਮ ਸਿੱਧ ਕਰਨ ਦਾ ਯਤਨ ਕੀਤਾ ਹੈ। ਪਰ, ਸੁਆਲ ਖੜਾ ਹੁੰਦਾ ਹੈ ਕਿ ਜੇ 'ਟੱਲ' ਪਦ ਭੱਟ ਕਲ-ਸਹਾਰ ਅਥਵਾ 'ਕਲ' ਦਾ ਤਖ਼ੱਲਸ ਜਾਂ ਤੀਜਾ ਉਪਨਾਮ ਹੁੰਦਾ, ਤਾਂ ਕੇਵਲ ਇੱਕ ਅੰਤਲੇ ਸਵਈਏ ਵਿੱਚ ਹੀ ਉਸ ਦੀ ਵਰਤੋਂ ਕਿਉਂ ?

*ਪਾਠ-ਭੇਦਾਂ ਦੀ ਸੂਚੀ* ਵਿੱਚ ੧੩ ਬੀੜਾਂ ਦੇ ਹਵਾਲੇ ਨਾਲ 'ਕਲ' ਅਥਵਾ 'ਕਲਜ' ਪਾਠ ਦੀ ਪੁਸ਼ਟੀ ਕੀਤੀ ਮਿਲਦੀ ਹੈ। ਪੁਰਾਤਨ ਹੱਥ-ਲਿਖਤ ਖਰੜਿਆਂ ਦੇ ਪ੍ਰਸਿੱਧ ਖੋਜੀ ਵਿਦਵਾਨ ਪ੍ਰੋ. ਪਿਆਰਾ ਸਿੰਘ ਪਦਮ ਜੀ ਨੇ ਵੀ 'ਕਲਜ਼' ਪਾਠ ਸ਼ੁਧ ਮੰਨਿਆ ਹੈ। ਉਹ *ਸ੍ਰੀ ਗੁਰੂ ਗ੍ਰੰਥ ਪ੍ਰਕਾਸ਼* ਨਾਂ ਦੀ ਪੁਸਤਕ ਵਿੱਚ ਲਿਖਦੇ ਹਨ : "ਤਮਾਮ ਪ੍ਰਾਚੀਨ ਬੀੜਾਂ ਵਿੱਚ ('ਟਲ' ਦੀ ਥਾਂ) ਇਹ ਨਾਮ 'ਕਲਜ' ਕਰ ਕੇ ਹੀ ਆਉਂਦਾ ਹੈ।" ਚੰਗਾ ਹੁੰਦਾ ਜੇ ਪਦਮ ਜੀ 'ਤਮਾਮ' ਲਫ਼ਜ਼ ਦੀ ਥਾਂ 'ਕੁਝ' ਵਰਤਦੇ, ਕਿਉਂਕਿ ਗ਼ਲਤ ਨਕਲ ਕੀਤੀਆਂ ਕਈ ਬੀੜਾਂ ਵਿੱਚ 'ਟਲ' ਪਾਠ ਵੀ ਹੈ।

ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਨੇ ਬੀੜ ਦੀ ਸੁਧਾਈ ਕਰਦਿਆਂ ਅੱਧੇ 'ਯ' ਨੂੰ ਪੈਰੀਂ ਪਾ ਕੇ ਭੱਟ ਕਲ ਨੂੰ 'ਕਲ੍ਯ' ਲਿਖਿਆ ਹੈ। ਵੇਖੋ ! 'ਸਿੱਖ ਬੁੱਕ ਕਲੱਬ, ਅਮਰੀਕਾ' ਦੁਆਰਾ ਔਨਲਾਈਨ ਪ੍ਰਕਾਸ਼ਿਤ ਬੀੜ। ਹੱਥ-ਲਿਖਤ ਬੀੜਾਂ ਵਾਲੇ ਲਿਖਾਰੀ ਜੇ ਅੱਧਾ 'ਯ' (ਜ) ਪੈਰੀਂ ਪਾਉਂਦੇ ਸਨ, ਤਾਂ ਉਹ ਹੇਠਲੀ ਸਤ੍ਰ ਅਥਵਾ ਪਾਲ਼ ਨੂੰ ਪ੍ਰਭਾਵਿਤ ਕਰਦਾ ਸੀ, ਇਸ ਲਈ ਉਨ੍ਹਾਂ 'ਚੋਂ ਬਹੁਤੇ ਗੁਰਮੁਖੀ ਦਾ ਪ੍ਰਚਲਿਤ ਅੱਧਾ ਯਈਆ ਪੈਰੀਂ ਪਉਣ ਦੀ ਥਾਂ ਬਾਕੀ ਅੱਖਰਾਂ ਵਾਂਗ ਖੜਵੇਂ ਰੂਪ ਵਾਲਾ ਹਿੰਦੀ ਦਾ ਅੱਧਾ 'ਜ' ਹੀ ਲਿਖਦੇ ਰਹੇ। ਜਿਵੇਂ ਭੱਟ ਦਾ ਨਾਂ 'ਕਲਜ' ਲਿਖਿਆ ਮਿਲਦਾ ਹੈ। ਸ੍ਰੀ ਕਰਤਾਰਪੁਰੀ ਬੀੜ ਦੇ ਹਿੰਦੀ ਮਾਹਿਰ ਲਿਖਾਰੀ ਨੇ ਆਪਣੇ ਨਵੇਂ ਢੰਗ ਨਾਲ ਅੱਧੇ 'ਯ' (ਜ) ਦੀ ਥਾਂ ਅੱਧੇ 'ਹ' ( ੍ਹ ) ਨੂੰ ਪੁੱਠਾ ਕਰ ਕੇ ਸਾਰ ਲਿਆ; ਕਿਉਂਕਿ ਗੁਰਮੁਖੀ ਦਾ ਪੈਰੀਂ ਪੈਂਦਾ ਦਾ ਅੱਧਾ ਯਈਆ ( ੍ਯ ), ਅੱਧੇ ਹਾਹੇ ( ੍ਹ ) ਨਾਲੋਂ ਥੋੜਾ ਲਮਕਵਾਂ ਹੈ। ਗਿ. ਭਰਪੂਰ ਸਿੰਘ ਜੀ ਅਨੁਸਾਰ ਪਾਵਨ ਅਜੋਕੀ ਬੀੜ ਵਿੱਚ ਵਰਤਿਆ ਜਾਣ ਵਾਲਾ ਅੱਧਾ ਯਈਆ ( ) ਸੰਸਕ੍ਰਿਤ ਦੇ 'ਆਰ੍ਧ' ਤੇ 'ਆਰ੍ਤ' ਆਦਿਕ ਪਦ ਲਿਖਣ ਵੇਲੇ ਵਰਤੀ ਜਾਣ ਵਾਲੀ 'ਬੜੀ ਰੀ' ਦਾ ਉਲਟਵਾਂ ਰੂਪ ਹੈ। ਇਸ ਚਿੰਨ ਨੂੰ ਹਿੰਦੀ ਵਾਲੇ **'ਰੀ ਕੀ ਬੜੀ ਮਾਤ੍ਰਾ'** ਬੋਲਦੇ ਹਨ।

ਗਿਆਨੀ ਜੀ ਦਾ ਇਹ ਕਥਨ ਵਧੇਰੇ ਸਾਰਥਿਕ ਜਾਪਦਾ ਹੈ। ਨਕਲ ਦੀ ਨਕਲ ਕਰਨ ਵਾਲੇ ਬਾਕੀ ਲਿਖਾਰੀਆਂ ਨੇ ਵੀ ਇਹ ਚਿੰਨ੍ਹ ਆਪਣੀ ਆਪਣੀ ਮਰਜ਼ੀ ਦਾ ਬਣਾ ਲਿਆ। ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖ਼ਾਨੇ ਵਾਲੀ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਬੀੜ ਵਿੱਚ ਇਹੀ ਪੈਰ ਚਿੰਨ੍ਹ ਗੁਰਮੁਖੀ ਗਿਣਤੀ ਦਾ ਆਠਾ (੮) ਜਿਹਾ ਜਾਪਦਾ ਹੈ। ਗੁਰਮੁਖੀ ਦੇ ਅਜੋਕੇ ਪੈਰ ਚਿੰਨ੍ਹਾਂ ਵਿੱਚ ਐਸਾ ਕੋਈ ਵੀ ਚਿੰਨ੍ਹ ਨਹੀਂ। ਕੰਪਿਊਟਰ ਦੇ ਪ੍ਰਚਲਿਤ ਪੰਜਾਬੀ ਫ਼ੌਂਟਾਂ ਵਿੱਚ ਵੀ ਅਜਿਹੇ ਮਨਘੜਤ ਚਿੰਨ੍ਹ ਦਾ ਅਭਾਵ ਹੈ। ਸੋ ਇਸ ਲਈ ਛਾਪੇ ਦੀਆਂ ਬੀੜਾਂ ਵਿੱਚ ਇਹ ਚਿੰਨ੍ਹ ਹੋਰ ਵੀ ਛੋਟੇ ਤੇ ਭੁਲੇਖਾ-ਪਾਊ ਵੱਖ ਵੱਖ ਰੂਪਾਂ

ਵਿੱਚ ਛਪ ਰਿਹਾ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਦੀ ਸ਼ੁਧਤਾ ਤੇ ਪਾਠਕਾਂ ਦੀ ਸਹੂਲਤ ਨੂੰ ਮੁਖ ਰੱਖਦਿਆਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਗੁਰਮੁਖੀ ਦੇ ਪੈਰੀਂ ਚਿੰਨਾਂ 'ਚੋਂ ਅੱਧੇ ਯਈਏ (੍ਯ) ਦੀ ਵਰਤੋਂ ਕਰਨੀ ਹੀ ਯੋਗ ਸਮਝੀ ਹੈ।

**(੨੮)** ਗਿਆਨ ਖੜਗ ਪੰਚ ਦੂਤ ਸੰਘਾਰੇ[੧੦] ਗੁਰਮਤਿ ਜਾਗੈ ਸੋਇ॥

{ਸ਼ਬਦਾਰਥ-ਪੰ. ੧੪੧੪}

*ਸ਼ਬਦਾਰਥੀ ਨੋਟ :* ੧੦. ਮਾਰੇ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਾਠ 'ਸਘਾਰੇ' ਹੈ।)

**(੨੯)** ਸਲੋਕ ਮਹਲਾ ੯ ॥ ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥

{ਸ਼ਬਦਾਰਥ-ਪੰ. ੧੪੨੬}

*ਫ਼ੁੱਟ ਨੋਟ :* *ਇਨ੍ਹਾਂ ਸਲੋਕਾਂ ਵਿੱਚ ਦੁਨੀਆਂ ਤੇ ਇਸ ਦੇ ਰਸਾਂ ਨੂੰ ਨਾਸ਼ਵਾਨ ਦੱਸ ਕੇ ਹਰੀ ਦੀ ਭਗਤੀ ਵੱਲ ਪ੍ਰੇਰਿਆ ਹੈ। ਇਨ੍ਹਾਂ ਸਲੋਕਾਂ ਵਿੱਚ ਕਈ ਥਾਂ ਸ਼ਬਦਾਂਤਕ ਲਗਾਂ ਮਾਤਰਾਂ ਦੇ ਨੇਮ ਪੂਰੀ ਤਰ੍ਹਾਂ ਨਿਭਦੇ ਨਹੀਂ ਦਿਸਦੇ। ਦੇਖੋ ਸਲੋਕ ੧੪ ਤੇ ੧੫ ਵਿੱਚ ਲਫ਼ਜ਼ 'ਸਮਾਨਿ' ਤੇ 'ਸਮਾਨ', 'ਜਾਨਿ' ਤੇ 'ਜਾਨ' ਸਲੋਕ ੪੫ ਵਿੱਚ 'ਇਕ ਮਨ' ਤੇ 'ਇਕ ਚਿਤਿ'।

**(੩੦)** ਦੋਹਰਾ* ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥

{ਸ਼ਬਦਾਰਥ-ਪੰ. ੧੪੨੯}

*ਫ਼ੁੱਟ ਨੋਟ :* *ਕਹਿੰਦੇ ਹਨ ਕਿ ਇਹ ਦੋਹਿਰਾ ਗੁਰੂ ਜੀ ਨੇ ਦਿੱਲੀ ਤੋਂ ਕੈਦ ਦੀ ਹਾਲਤ ਵਿੱਚ ਲਿਖ ਕੇ ਦਸਮੇਸ਼ ਜੀ ਨੂੰ ਭੇਜਿਆ ਸੀ। ਇਸ ਵਿੱਚ ਉਨ੍ਹਾਂ ਦਾ ਇਰਾਦਾ ਆਪਣੇ ਸਪੁੱਤਰ ਦੀ ਤਕੜਾਈ ਨੂੰ ਪਰਖਣ ਦਾ ਸੀ। ਅਗਲੇ ਦੋਹਿਰੇ ਵਿੱਚ ਦਸਮੇਸ਼ ਜੀ ਵੱਲੋਂ ਉੱਤਰ ਦਿੱਤਾ ਹੋਇਆ ਹੈ। ਕਈਆਂ ਬੀੜਾਂ (ਜਿਵੇਂ ਭਾਈ ਬੰਨੋ ਵਾਲੀ ਤੇ ਤਖ਼ਤ ਪਟਨਾ ਸਾਹਿਬ ਵਾਲੀ) ਵਿੱਚ ਇਸ ਦੇ ਨਾਲ 'ਮਹਲਾ ੧੦' ਦਿੱਤਾ ਹੋਇਆ ਹੈ। ਜਿੱਥੇ 'ਮਹਲਾ ੧੦' ਦਿੱਤਾ ਹੈ, ਉੱਥੇ ਦੂਜੀ ਤੁਕ ਦਾ ਪਾਠ ਇਉਂ ਆਉਂਦਾ ਹੈ: 'ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ'। ਇਸ ਦੋਹਿਰੇ ਮਗਰੋਂ 'ਮਹਲਾ ੯' ਦੇ ਕੇ ਸਲੋਕ ਜਾਰੀ ਕੀਤੇ ਹਨ।

ਗੁਰਬਾਣੀ ਤੇ ਗੁਰ-ਇਤਿਹਾਸ ਦੇ ਚਾਨਣ ਵਿੱਚ ਉਪਰੋਕਤ ਮਨੌਤ ਇੱਕ ਮਿਥ ਹੈ। ਇਹ ਤਾਂ "ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ... ॥" ਅਤੇ "ਜੋ ਨਰੁ

ਦੁਖ ਮੈ ਦੁਖੁ ਨ ਮਾਨੈ ॥" ਵਰਗੇ ਇਲਾਹੀ ਨਗ਼ਮੇ ਗਾਉਣ ਵਾਲੇ ਚੜ੍ਹਦੀ-ਕਲਾ ਦੇ ਪੈਗ਼ੰਬਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਮੇਤ ਸਾਰੇ ਗੁਰੂ ਸਾਹਿਬਾਨ ਨੂੰ ਮਾਨਸਿਕ ਤੌਰ 'ਤੇ ਕਮਜ਼ੋਰ ਤੇ ਢਹਿੰਦੀ-ਕਲਾ ਵਾਲੇ ਦਰਸਾਉਣ ਦਾ ਇੱਕ ਮਨਸੂਬਾ ਹੈ। ਇਹ ਤਾਂ ਗੁਰੂ ਸਾਹਿਬਾਨ ਨੂੰ "ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥" ਵਰਗੀ ਝੂਰੇ ਤੇ ਘਬਰਾਹਟ ਭਰੀ ਮਾਨਸਿਕ ਅਵਸਥਾ ਵਾਲੇ ਆਮ ਵਿਅਕਤੀ ਦਰਸਾਉਣ ਦਾ ਇੱਕ ਮਿਥਿਆ ਯਤਨ ਹੈ। ਪਰ ਅਫ਼ਸੋਸ ਕਿ ਗੁਰਸਿੱਖਾਂ ਦੇ ਰੂਪ ਵਿੱਚ 'ਖੂਹ ਦੇ ਡੱਡੂ ਬਣੇ' ਕੁਝ ਵਿਅਕਤੀ ਇਸ ਸਾਜ਼ਸ਼ੀ ਮਿਥ ਦੇ ਜਾਲ ਵਿੱਚ ਫਸ ਰਹੇ ਹਨ। ਹੈਰਾਨੀ ਦੀ ਗੱਲ ਹੈ ਕਿ ਇੱਕ ਪਾਸੇ ਉਹੀ ਕਹਿੰਦੇ ਹਨ ਕਿ ਨਾਵੇਂ ਗੁਰੂ ਪਾਤਸ਼ਾਹ ਜੀ ਨੂੰ ਬਹੁਤ ਹੀ ਸਖ਼ਤ ਪਹਿਰੇ ਹੇਠ ਲੋਹੇ ਦੇ ਅਜਿਹੇ ਮਜ਼ਬੂਤ ਪਿੰਜਰੇ ਦੀ ਕੈਦ ਵਿੱਚ ਰੱਖਿਆ ਹੋਇਆ ਸੀ, ਜਿਸ ਵਿੱਚ ਪਾਸਾ ਵੱਟਣਾ ਤੇ ਬੈਠਣਾ ਵੀ ਅਸੰਭਵ ਸੀ। ਉਨ੍ਹਾਂ ਨਾਲ ਕਿਸੇ ਵੀ ਵਿਅਕਤੀ ਨੂੰ ਮੁਲਾਕਾਤ ਕਰਨ ਦੀ ਆਗਿਆ ਨਹੀਂ ਸੀ। ਪਰ, ਦੂਜੇ ਪਾਸੇ ਦਿੱਲੀ ਤੋਂ ਗੁਰੂ ਸਾਹਿਬ ਜੀ ਵੱਲੋਂ ਗੁਰਸਿੱਖਾਂ ਦੇ ਹੱਥੀਂ ਸ੍ਰੀ ਅਨੰਦਪੁਰ ਸਾਹਿਬ ਤਕ ਗੁਰਬਾਣੀ ਰੂਪ ਵਿੱਚ ਗੁਰੂ-ਸੰਦੇਸ਼ ਭੇਜੇ ਤੇ ਉਨ੍ਹਾਂ ਦੇ ਉੱਤਰ ਪ੍ਰਾਪਤ ਕਰਵਾਏ ਜਾ ਰਹੇ ਹਨ। ਮੱਥੇ 'ਤੇ ਹੱਥ ਮਾਰ ਕੇ ਸੋਚਣ ਦੀ ਲੋੜ ਹੈ ਕਿ ਕੀ ਅਜਿਹਾ ਹੋ ਸਕਣਾ ਸੰਭਵ ਹੈ। ਕੀ ਇਹ ਦੋਵੇਂ ਪੱਖ ਸੱਚ ਮੰਨੇ ਜਾ ਸਕਦੇ ਹਨ?

'*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*' ਮੁਤਾਬਿਕ ਜਿਨ੍ਹਾਂ ਹੱਥ-ਲਿਖਤ ਬੀੜਾਂ ਦੇ ਲਿਖਾਰੀਆਂ ਨੇ ਬਾਣੀਕਾਰ ਗੁਰੂ ਵਜੋਂ 'ਮਹਲਾ ੧੦' ਦੀ ਸੂਚਨਾ ਲਿਖੀ ਹੈ, ਉਹ ਜਾਣਦੇ ਸਨ ਕਿ ਉਸ ਮੌਕੇ ਸ੍ਰੀ (ਗੁਰੂ) ਗੋਬਿੰਦ ਰਾਇ ਜੀ ਨੂੰ 'ਨਾਨਕ' ਗੁਰੂ-ਛਾਪ ਲਿਖਣ ਦਾ ਅਧਿਕਾਰ ਨਹੀਂ ਸੀ, ਕਿਉਂਕਿ ਉਹ ਉਦੋਂ ਗੁਰਿਆਈ ਤਖ਼ਤ 'ਤੇ ਸ਼ੋਭਨੀਕ ਨਹੀਂ ਸਨ। ਇਹੀ ਕਾਰਨ ਹੈ ਕਿ ਅਜਿਹੀਆਂ ਲਿਖਤੀ ਬੀੜਾਂ ਦੇ ਦੋਹਰੇ ਵਿੱਚ 'ਨਾਨਕ' ਗੁਰੂ-ਛਾਪ ਦਾ ਅਭਾਵ ਹੈ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਪੁਸਤਕ *ਗੁਰਬਾਣੀ ਪਾਠ ਦਰਸ਼ਨ* ਨੇ ਹੱਥ-ਲਿਖਤ ਬੀੜਾਂ ਦੀਆਂ ਲਿਖਤਾਂ ਦਾ ਉਪਰੋਕਤ ਸੱਚ ਉਜਾਗਰ ਨਹੀਂ ਕੀਤਾ। ਇਸ ਪੁਸਤਕ ਦੀ ਜੁਲਾਈ ੧੯੯੮ ਵਾਲੀ ਅੱਠਵੀਂ ਐਡੀਸ਼ਨ ਦੇ ਪੰਨਾ ੫੯੬ 'ਤੇ ਮਹਲਾ ੯ ਦੇ ਸਿਰਲੇਖ ਹੇਠ ੫੪ ਨੰਬਰ ਸਲੋਕ ਰੂਪ ਦੋਹਰੇ "੧ਬਲੁ ਹੋਆ ਬੰਧਨ ਛੁਟੇ... ॥" ਦੇ ਆਰੰਭ ਵਿੱਚ ਸ਼ਬਦਾਰਥ ਵਾਂਗ ਸਿਰੇ 'ਤੇ ਛੋਟਾ ਅੰਕ ਦੇ ਕੇ ਉਸ ਸੰਬੰਧੀ ਫ਼ੁਟ-ਨੋਟ ਇਉਂ ਲਿਖਿਆ ਹੈ:

> ੧. "ਦਸਮ ਸ੍ਰੀ ਮੁਖਵਾਕ ਹੈ, ਪਟਨੇ ਸਾਹਿਬ ਗੁਰਦੁਆਰਾ ਮੈਣੀ ਸੰਗਤ ਵਿਖੇ ਜੋ ਬੀੜ ਆਪ ਨੇ ਲਿਖਾਈ ਹੈ, ਉਸ ਵਿੱਚ ਮ: ੧੦ਵਾਂ ਹੈ, ਬਾਬੇ ਦੀਪ ਸਿੰਘ ਵਾਲੀ ਬੀੜ ਵਿੱਚ ਪਾਠ ਦਸਵਾਂ ਹੈ। ਗੁਰ ਪ੍ਰਤਾਪ

ਸੂਰਜ ਗ੍ਰੰਥ ਵਿੱਚ ਭੀ ਇੱਕ ਦੋਹਰਾ ਕਲਗੀਧਰ ਵੱਲੋਂ ਉਚਾਰਨ ਕੀਤਾ ਲਿਖਿਆ ਹੈ । ਛਾਪੇ ਦੀਆਂ ਬੀੜਾਂ ਵਿੱਚ ਇਹ ਨਿਸ਼ਾਨ ਨਹੀਂ ਹਨ ।"

ਪਰ, ਸੱਚ ਤਾਂ ਇਹ ਹੈ ਕਿ ਸ਼੍ਰੋਮਣੀ ਕਮੇਟੀਆਂ ਸਾਰੀਆਂ ਪ੍ਰਕਾਸ਼ਨਾਵਾਂ ਸਮੇਤ 'ਜਥਾ ਭਿੰਡਰਾਂ ਮਹਿਤਾ' ਵਲੋਂ ਪ੍ਰਕਾਸ਼ਿਤ ਸੈਂਚੀਆਂ ਵਿੱਚ ਵੀ 'ਮਹਲਾ ੧੦' ਦਾ ਨਿਸ਼ਾਨ ਅਥਵਾ ਸੂਚਨਾ ਨਹੀਂ ਹੈ । ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਬੀੜ, ਜਿਹੜੀ ਹੁਣ ਸੋਨੇ ਦੀ ਜਿਲਦ ਕਾਰਨ ਸ੍ਰੀ ਦਰਬਾਰ ਸਾਹਿਬ ਜੀ ਦੇ ਤੋਸ਼ੇਖ਼ਾਨੇ ਨੂੰ ਭਾਗ ਲਾ ਰਹੀ ਹੈ, ਉਸ ਵਿੱਚ ਵੀ ਉਪਰੋਕਤ ਕਿਸਮ ਦੀ ਕੋਈ ਸੂਚਨਾ ਨਹੀਂ ਹੈ । ਜਥੇਦਾਰ ਵੇਦਾਂਤੀ ਜੀ ਦੀ ਬਦੌਲਤ ਉਸ ਪਾਵਨ ਬੀੜ ਦੀ ਇੱਕ ਡਿਜ਼ੀਟਲ ਕਾਪੀ ਮੇਰੀ ਨਿੱਜੀ ਲਾਇਬ੍ਰੇਰੀ ਵਿੱਚ ਵੀ ਮੌਜੂਦ ਹੈ । ਹੇਠਾਂ ਤੁਸੀਂ ਉਸ ਬੀੜ ਦੇ ਪਾਵਨ ਪੰਨੇ ਦਾ ਦਰਸ਼ਨ ਕਰ ਕੇ ਨਿਰਣਾ ਵੀ ਕਰ ਸਕਦੇ ਹੋ ।

ਇਹੀ ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਦੀਆਂ ਪ੍ਰਕਾਸ਼ਨਾਵਾਂ ਵਿਖੇ ਮਹਲਾ ੯ਵਾਂ ਦੀ ਬਾਣੀ ਵਿਖੇ ਮਹਲਾ ੧੦ਵਾਂ ਵਰਗੀ ਕੋਈ ਸੂਚਨਾ ਨਹੀਂ, ਕਿਉਂਕਿ ਸ਼੍ਰੋਮਣੀ ਕਮੇਟੀ ਨੇ ਸੰਨ ੧੯੫੨ ਵਿਖੇ ਨਾਵੇਂ ਗੁਰੂ ਪਾਤਸ਼ਾਹ ਦੀ ਬਾਣੀ ਦਾ ਲਿਖਤੀ ਅਧਾਰ 'ਦਮਦਮੀ ਸ਼ਾਖ਼' ਦੀ ਉਸੇ ਬੀੜ ਨੂੰ ਬਣਾਇਆ ਸੀ । ਮਹਲਾ ੧੦ਵਾਂ ਦੀ ਸੂਚਨਾ ਨਾ ਲਿਖਣ ਦਾ ਸਭ ਤੋਂ ਵੱਡਾ ਕਾਰਨ ਹੈ 'ਮਹਲਾ ੯' ਦੇ ਸਿਰਲੇਖ ਹੇਠ ਸਲੋਕਾਂ ਦੀ ੧ ਤੋਂ ੫੭ ਤਕ ਇੱਕ-ਸਾਰ ਗਿਣਤੀ ਹੋਣਾ । ਇਸ ਤੋਂ ਵੀ ਹੋਰ ਵੱਡਾ ਸਬੂਤ ਹੈ ਕਿ ਇਨ੍ਹਾਂ ੫੭ ਸਲੋਕਾਂ ਨੂੰ ਮਹਲਾ ੯ ਦਾ ਇੱਕੋ ਸੰਗ੍ਰਹਿ ਮੰਨਿਆ ਗਿਆ ਹੈ । ਜੋੜ-ਅੰਕਾਂ ਦੇ ਰੂਪ ਵਿੱਚ ਅਖ਼ੀਰ 'ਤੇ ਕੁੱਲ ਸਲੋਕਾਂ ਦੀ ਗਿਣਤੀ ॥੫੭॥ ਲਿਖ ਕੇ ਇਉਂ ਲਿਖੇ ॥੫੭॥੧॥ ਜੋੜ-ਅੰਕ ਵਿੱਚ ਏਕੇ ਦਾ ਹਿੰਦਸਾ, ਉਪਰੋਕਤ ਸੱਚ ਦਾ ਹੀ ਅਸਲ ਪ੍ਰਗਟਾਵਾ ਹੈ ।

{ਵੇਖੋ ! ਦਮਦਮੀ ਸ਼ਾਖ਼ ਦੀ 'ਸੁਨਹਿਰੀ ਬੀੜ' ਦੀ ਫੋਟੋ, ਜਿਸ ਦੇ ਉਪਰੋਕਤ ਪਤਰੇ ਵਿੱਚ 'ਮ: ੧੦' ਸਿਰਲੇਖ ਨਹੀਂ : ਚਿਤ੍ਰ ਨੰ.: ੬-੧੧ ।}

**(੩੧)** ਮੁੰਦਾਵਣੀ* ਮਹਲਾ ੫ ॥ ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥... {ਸ਼ਬਦਾਰਥ-ਪੰ. ੧੪੨੯}

*ਫ਼ੁੱਟ ਨੋਟ :* *ਬੁਝਾਰਤ । ਹੇਠਲਾ ਸ਼ਬਦ ਇੱਕ ਅੜਾਉਣੀ ਹੈ । ਦੱਸੋ ਖਾਂ, ਉਹ ਥਾਲ ਕਿਹੜਾ ਹੈ ? ਜਿਸ ਵਿੱਚ ਤਿੰਨ ਚੀਜ਼ਾਂ ਪਈਆਂ ਹੋਈਆਂ ਹਨ - ਸਤ, ਸੰਤੋਖ ਤੇ ਵਿਚਾਰ । ਉਨ੍ਹਾਂ ਨੂੰ ਰਲਾ ਕੇ ਭੋਜਨ ਬਨਾਉਣ ਲਈ ਪਾਣੀ ਦੀ ਥਾਂ 'ਅੰਮ੍ਰਿਤ ਨਾਮ' ਪਿਆ ਹੋਇਆ ਹੈ । ਇਸ ਤਰ੍ਹਾਂ ਇੱਕ ਖ਼ੁਰਾਕ ਤਿਆਰ

ਕੀਤੀ ਗਈ ਹੈ, ਜਿਸ ਨੇ ਸਾਰੇ ਜਹਾਨ ਦੀ ਭੁੱਖ ਦੂਰ ਕਰਨੀ ਹੈ। ਹੋਰਨਾਂ ਖ਼ੁਰਾਕਾਂ ਤੋਂ ਬਿਨਾਂ ਗੁਜ਼ਾਰਾ ਹੋ ਸਕਦਾ ਹੈ, ਪਰ ਇਸ ਖ਼ੁਰਾਕ ਤੋਂ ਬਿਨਾਂ ਜਾਤੀ ਜ਼ਿੰਦਾ ਨਹੀਂ ਰਹਿ ਸਕਦੀ : 'ਏਹ ਵਸਤੁ ਤਜੀ ਨਹ ਜਾਈ' ਹੇ ਸੰਸਾਰ ਦੇ ਲੋਕੋ ! ਇਹ ਚੀਜ਼ ਤੁਸੀਂ ਨਹੀਂ ਛੱਡ ਸਕਦੇ। ਇਸ ਲਈ ਸਦਾ ਇਸ ਦਾ ਖ਼ਿਆਲ ਰੱਖੋ। ਇਹ ਕਿਹੜਾ ਥਾਲ ਹੈ ? ਉੱਤਰ ਹੈ, **ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਦੀ ਇੱਥੇ ਸਮਾਪਤੀ ਹੁੰਦੀ ਹੈ**।

ਇਸ ਫ਼ੁੱਟ-ਨੋਟ ਦੀ ਅਖ਼ੀਰਲੀ ਤੁਕ **'ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਦੀ ਇੱਥੇ ਸਮਾਪਤੀ ਹੁੰਦੀ ਹੈ'**, ਸਭ ਤੋਂ ਮਹੱਤਵਪੂਰਨ ਹੈ। ਇਸ ਤੋਂ ਹਰੇਕ ਗੁਰਸਿੱਖ ਮਾਈ-ਭਾਈ ਸਹਿਜੇ ਹੀ ਨਿਰਣਾ ਲੈ ਸਕਦਾ ਹੈ ਕਿ '*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*' ਦੀ ਸੰਪਾਦਨਾ ਕਰਨ ਵਾਲੇ ਉੱਚ-ਕੋਟੀ ਦੇ ਗੁਰਸਿੱਖ ਵਿਦਵਾਨਾਂ ਨੇ ਇਸ ਤੋਂ ਅਗਲੇ ਭਾਗ 'ਰਾਗਮਾਲਾ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੱਸਾ ਨਹੀਂ ਮੰਨਿਆ। ਇਹੀ ਕਾਰਨ ਹੈ ਕਿ ਉਨ੍ਹਾਂ ਨੇ 'ਰਾਗਮਾਲਾ' ਦੇ ਪਦ-ਅਰਥ ਵੀ ਨਹੀਂ ਲਿਖੇ। ਸ਼੍ਰੋਮਣੀ ਕਮੇਟੀ ਲਗਭਗ ਪਿਛਲੇ ੮੦ ਸਾਲ ਤੋਂ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਇਸੇ ਰੂਪ ਵਿੱਚ ਛਪਾਈ ਕਰਵਾ ਰਹੀ ਹੈ। ਪਰ, ਅਫ਼ਸੋਸ ਕਿ ਅਜੇ ਤਕ ਸਿੱਖ ਜਗਤ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਕੋਈ ਨਿਰਣੈਜਨਕ ਤੇ ਪ੍ਰਮਾਣਿਕ ਸਰੂਪ ਪ੍ਰਾਪਤ ਨਹੀਂ ਕਰਵਾ ਸਕੀ। ਕਾਰਨ ਹੈ ਕੇਵਲ ਸਿੱਖ ਰਾਜਨੀਤਕ ਆਗੂਆਂ ਦੀ ਵੋਟ-ਬਟੂਰੋ ਸੁਆਰਥੀ ਨੀਤੀ। ਇਸੇ ਲਈ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ *ਸਿੱਖ ਰਹਿਤ ਮਰਯਾਦਾ* ਦੇ ਕਿਤਾਬਚੇ ਵਿੱਚ ਵੀ 'ਰਾਗਮਾਲਾ' ਪ੍ਰਤੀ ਕੋਈ ਸਪੱਸ਼ਟ ਨਿਰਣਾ ਲਿਖਣ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੇ ਭੋਗ ਪ੍ਰਤੀ ਰਾਜਨੀਤਕ ਭਾਸ਼ਾ ਵਾਲਾ ਗੋਲ-ਮੋਲ ਆਦੇਸ਼ ਲਿਖ ਕੇ ਇਉਂ ਸਾਰਿਆ ਜਾ ਰਿਹਾ ਹੈ :

> "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉੱਤੇ ਜਾਂ ਰਾਗਮਾਲਾ ਪੜ੍ਹ ਕੇ ਚੱਲਦੀ ਸਥਾਨਿਕ ਰੀਤੀ ਅਨੁਸਾਰ ਹੀ ਪਾਇਆ ਜਾਵੇ।"

ਇਸ ਸੰਦਰਭ ਵਿੱਚ ਮਾਸਿਕ ਪਤ੍ਰਕਾ *ਸੂਰਾ* ਦਾ ਵਿਸ਼ੇਸ਼ ਅੰਕ (ਮਾਰਚ ੧੯੯੬) 'ਰਾਗਮਾਲਾ ਬਾਰੇ ਵਿਚਾਰ' ਅਤੇ ਕੇਂਦਰੀ ਸਿੰਘ ਸਭਾ ਦੇ ਜਨਰਲ ਸਕਤਰ ਤੇ ਪ੍ਰਸਿਧ ਖੋਜੀ ਵਿਦਵਾਨ ਗਿਆਨੀ ਗੁਰਦਿੱਤ ਸਿੰਘ ਜੀ ਦੀ ਲਿਖੀ ਪੁਸਤਕ *ਮੁੰਦਾਵਣੀ* ਪੜ੍ਹਨਯੋਗ ਹਨ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਸਤਿਕਾਰਯੋਗ ਮੁਖ ਗ੍ਰੰਥੀ ਮਰਹੂਮ ਸਿੰਘ ਸਾਹਿਬ ਗਿ. ਚੇਤ ਸਿੰਘ ਜੀ ਦੀ ਇੱਕ ਚਿੱਠੀ, ਜੋ ਉਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਕਾਰਜਕਾਰੀ ਜਥੇਦਾਰ

ਵਜੋਂ ਫ਼ਰਵਰੀ ੧੯੬੩ ਨੂੰ ਲਿਖਵਾਈ ਅਤੇ ਆਪਣੇ ਹਸਤਾਖ਼ਰ ਕਰਕੇ ਜਾਰੀ ਕੀਤੀ, ਉਹ ਵੀ ਬੜਾ ਮਹੱਤਵ ਰਖਦੀ ਹੈ । ਇਹ ਚਿੱਠੀ ਗੁਰਦੁਆਰਾ ਪੰਜੋਖਰਾ ਸਾਹਿਬ, ਅੰਬਾਲਾ ਦੇ ਸਕਤਰ ਸ੍ਰ. ਆਤਮਾ ਸਿੰਘ ਜੀ ਦੀ ਪੁੱਛ ਦੇ ਉਤਰ ਵਿੱਚ ਲਿਖੀ, ਜਿਸ ਦੀ ਵਾਰਤਾ ਇਸ ਪ੍ਰਕਾਰ ਹੈ : "ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਅਖੰਡ ਪਾਠ ਦੇ ਭੋਗ ਸਮੇਂ **ਰਾਗਮਾਲਾ** ਨਹੀਂ ਪੜ੍ਹੀ ਜਾਂਦੀ, ਕੇਵਲ ਮੁੰਦਾਵਣੀ ਦਾ ਪਾਠ ਕਰ ਕੇ "ਨਾਨਕ ਨਾਮ ਮਿਲੈ ਤਾ ਜੀਵਾਂ ਤਨ ਮਨ ਥੀਵੇ ਹਰਿਆ" 'ਤੇ ਹੀ ਭੋਗ ਪਾਇਆ ਜਾਂਦਾ ਹੈ ।" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਇਸ ਅੰਤਿਮ ਤੁਕ ਦਾ ਲਿਖਤੀ ਸ਼ੁਧ ਰੂਪ ਇੰਞ ਹੈ : "ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥" {ਪੰਨਾ ੧੪੨੯} ਅੰਤ ਵਿੱਚ ਅਗਲੇ ਪੰਨੇ 'ਤੇ ਪੜ੍ਹੋ ! ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਤਤਕਾਲੀ ਜਥੇਦਾਰ ਜੀ ਵਾਲੀ ਰਾਗਮਾਲਾ ਸੰਬੰਧੀ ਉਪਰੋਕਤ ਪੱਤ੍ਰਕਾ ਦੀ ਫੋਟੋ ਕਾਪੀ :

## ਅਧਿਆਇ ੭

# ਪਾਠ-ਭੇਦ ਗਾਥਾ : ਗੁਰਬਾਣੀ ਪਾਠ ਦਰਸ਼ਨ ਪੁਸਤਕ ਦੀ

'*ਗੁਰਬਾਣੀ ਪਾਠ ਦਰਸ਼ਨ*' ਨਾਂ ਦੀ ਪੁਸਤਕ ਦੇ ਸਰਵਰਕ (ਟਾਈਟਲ ਪੇਜ) ਮੁਤਾਬਿਕ 'ਸ੍ਰੀ ਮਾਨ ਪੰਥ ਰਤਨ ਵਿਦਿਆ ਮਾਰਤੰਡ, ਸੰਤ ਗਿਆਨੀ ਗੁਰਬਚਨ ਸਿੰਘ 'ਖ਼ਾਲਸਾ' ਭਿੰਡਰਾਂਵਾਲਿਆਂ ਨੂੰ ਪੁਸਤਕ ਦੇ ਕਰਤਾ ਦਰਸਾਇਆ ਗਿਆ ਹੈ। ਪ੍ਰਕਾਸ਼ਕ ਵਜੋਂ ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂ ਵਾਲੇ (ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ, ਫ਼ੀਰੋਜ਼ਪੁਰ) ਨਾਂ ਲਿਖਿਆ ਹੋਇਆ ਹੈ। *ਗੁਰਬਾਣੀ ਪਾਠ ਦਰਸ਼ਨ* ਦਾ ਅਸਲ ਭਾਵਾਰਥ ਹੈ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਹੋਏ ਕਠਨ ਪਾਠਾਂ ਦੀ ਵੀਚਾਰ। ਪ੍ਰਾਪਤ ਜਾਣਕਾਰੀ ਮੁਤਾਬਿਕ ਇਸ ਦੀ ਪਹਿਲੀ ਐਡੀਸ਼ਨ ਜੁਲਾਈ ਸੰਨ ੧੯੬੦ ਵਿੱਚ ਛਪੀ। ਮੇਰੇ ਸਾਹਮਣੇ ਜੁਲਾਈ ੧੯੮੮ ਦੀ ਅੱਠਵੀਂ ਐਡੀਸ਼ਨ ਹੈ। ਪੰਨਿਆਂ ਦੇ ਥੋੜ੍ਹੇ ਹੇਰ-ਫੇਰ ਨਾਲ ਇਹੀ ਕਿਤਾਬ ਹੁਣ ਜਥਾ ਭਿੰਡਰਾਂ ਮਹਿਤਾ ਵੱਲੋਂ ਵੀ '*ਗੁਰਬਾਣੀ ਪਾਠ ਦਰਪਣ*' ਦੇ ਨਾਂ ਹੇਠ ਵੀ ਛਾਪੀ ਜਾ ਰਹੀ ਹੈ।

ਇਨ੍ਹਾਂ ਦੋਹਾਂ ਪੁਸਤਕਾਂ ਵਿੱਚ ਇੱਕ ਬਹੁਤ ਵੱਡਾ ਤੇ ਇਤਿਹਾਸਕ-ਅੰਤਰ ਇਹੀ ਹੈ ਕਿ '*ਗੁਰਬਾਣੀ ਪਾਠ ਦਰਸ਼ਨ*' ਦਮਦਮੀ ਟਕਸਾਲ ਦਾ ਆਰੰਭ ਸ਼ਹੀਦ ਭਾਈ ਮਨੀ ਸਿੰਘ ਜੀ ਤੋਂ ਮੰਨਦੀ ਹੈ, ਜੋ ਦਸਵੇਂ ਗੁਰੂ ਪਾਤਸ਼ਾਹ ਜੀ ਦੇ ਸਮੇਂ ਤੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁਖ ਗ੍ਰੰਥੀ ਰਹੇ। ਸ੍ਰੀ ਅੰਮ੍ਰਿਤਸਰ ਦੇ ਪਿਛੋਕੜ ਵਾਲੇ ਨਿਊਯਾਰਕ ਵਾਸੀ ਸ੍ਰ. ਸਰਬਜੀਤ ਸਿੰਘ ਮੁਤਾਬਿਕ ਸੱਤੋਵਾਲੀ ਗਲੀ ਵਿੱਚ ਉਨ੍ਹਾਂ ਦੀ ਰਿਹਾਇਸ਼ ਸੀ, ਜਿਸ ਨੂੰ ਪਿੱਛੋਂ ਸੇਵਾ-ਪੰਥੀ ਸੰਪਰਦਾ ਨੇ ਆਪਣੇ ਡੇਰੇ ਵਿੱਚ ਬਦਲ ਲਿਆ ਹੈ। ਭਾਈ ਸਾਹਿਬ ਆਪਣੀ ਸ਼ਹਾਦਤ ਤਕ ਸਿਖਿਆਰਥੀਆਂ ਨੂੰ ਗੁਰਬਾਣੀ ਦੀ ਸੰਥਾ ਵੀ ਕਰਾਉਂਦੇ ਰਹੇ ਅਤੇ ਕਥਾ ਵੀ ਸੁਣਾਉਂਦੇ ਰਹੇ। ਪਰ, ਦੂਜੇ ਪਾਸੇ '*ਗੁਰਬਾਣੀ ਪਾਠ ਦਰਪਣ*' ਦਮਦਮੀ ਟਕਸਾਲ ਦਾ ਆਰੰਭ ਸ਼ਹੀਦ ਬਾਬਾ ਦੀਪ ਸਿੰਘ ਜੀ ਤੋਂ ਦੱਸਦੀ ਹੈ, ਜੋ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਪਾਵਨ ਬੀੜਾਂ ਦੀ ਲਿਖਾਈ ਦੇ ਮਹਾਨ ਕਾਰਜ ਵਿੱਚ ਜੁੱਟੇ ਰਹੇ, ਕਿਉਂਕਿ ਉਸ ਮੌਕੇ ਗੁਰ-ਸਥਾਨਾਂ ਦੀ ਇਹ ਮੁਖ ਲੋੜ ਸੀ।

ਇਨ੍ਹਾਂ ਦੋਹਾਂ ਪੁਸਤਕਾਂ ਵਿੱਚ 'ਗੁਰਮਤਿ ਸੰਸਕਾਰਾਂ ਅਤੇ ਪਾਠਾਂ ਦੀ ਮਰਯਾਦਾ' ਦੇ ਸਿਰਲੇਖਾਂ ਹੇਠ ਭਾਵੇਂ ਬਹੁਤ ਕੁਝ ਅਜਿਹਾ ਵੀ ਹੈ, ਜਿਹੜਾ ਗੁਰਬਾਣੀ ਦੇ ਗੁਰਮਤੀ ਸਿਧਾਂਤਾਂ, ਗੁਰ-ਇਤਿਹਾਸ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ *ਸਿੱਖ ਰਹਿਤ ਮਰਯਾਦਾ* ਨਾਲ ਮੇਲ ਨਹੀਂ ਖਾਂਦਾ। ਪਰ ਗੁਰਬਾਣੀ ਦੇ ਪਾਠ-ਭੇਦਾਂ, ਉਚਾਰਣਕ ਸੇਧਾਂ ਅਤੇ ਪਾਠ ਦੇ ਸ਼ੁਧ ਵਿਸ਼ਰਾਮ ਸਮਝਾਉਣ ਲਈ ਅੰਗਰੇਜ਼ੀ 'ਚੋਂ ਆਏ ਸਾਰੇ ਵਿਸ਼ਰਾਮ ਚਿੰਨ੍ਹਾਂ ਦੀ ਦਲੇਰੀ ਨਾਲ ਕੀਤੀ ਵਰਤੋਂ ਵਾਲਾ ਮੁਖ ਭਾਗ ਬਹੁਤ ਹੀ ਸ਼ਲਾਘਾ-ਜਨਕ ਤੇ ਵਿਚਾਰਨਯੋਗ ਹੈ। *ਗੁਰਬਾਣੀ ਪਾਠ ਦਰਸ਼ਨ* ਪੁਸਤਕ ਕਿਉਂ ਤੇ ਕਿਵੇਂ ਛਪੀ ਦਾ ਉੱਤਰ ਦਿੰਦਿਆਂ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂਵਾਲੇ ਭੂਮਿਕਾ ਵਿੱਚ ਲਿਖਦੇ ਹਨ : "ਪਹਿਲਾਂ ਪਹਿਲਾਂ ਜੋ ਸਿੰਘ ਇਹਨਾਂ (ਸੰਤ ਗਿਆਨੀ ਗੁਰਬਚਨ ਸਿੰਘ 'ਖ਼ਾਲਸਾ') ਪਾਸ ਗੁਰਬਾਣੀ ਦਾ ਸ਼ੁਧ ਪਾਠ ਕਰਨ ਵਾਸਤੇ ਜਾਂ ਅਰਥ ਸਿੱਖਣ ਵਾਸਤੇ ਆਉਂਦੇ (ਇਹ ਮੇਰੇ ਵਿਦਿਆ ਪੜ੍ਹਨ ਦੇ ਸਮੇਂ ਦੀ ਗੱਲ ਹੈ) ਉਹ ਵੱਖਰੀਆਂ ਕਾਪੀਆਂ 'ਤੇ ਔਖੇ ਪਾਠ ਤੇ ਬਿਸਰਾਮ ਲਿਖ ਲਿਆ ਕਰਦੇ......ਫਿਰ ਸਮੇਂ ਅਨੁਸਾਰ ਸਿੰਘਾਂ ਦਾ ਵੀਚਾਰ ਹੋਇਆ ਕਿ ਲਿਖਣ ਵਿੱਚ ਕਾਫ਼ੀ ਕਠਨਤਾਈ ਆਉਂਦੀ ਹੈ, ਛਪਵਾ ਹੀ ਦਈਏ ਅਤੇ ਹੋਰ ਸਿੱਖ ਸੰਗਤਾਂ ਜਥੇ ਵਿੱਚ ਆ ਕੇ ਇਹ ਲਾਭ ਲੈ ਨਹੀਂ ਸਕਦੀਆਂ, ਉਹਨਾਂ ਨੂੰ ਵੀ ਲਾਭ ਹੋ ਜਾਊਗਾ।...ਕੁਝ ਸਮਾਂ ਪਾ ਕੇ ਬੇਨਤੀ ਕਰਨ ਤੋਂ (ਗਿਆਨੀ 'ਖ਼ਾਲਸਾ' ਜੀ ਨੇ) ਕਹਿ ਦਿੱਤਾ - ਚੰਗਾ ਭਾਈ ਜਿਹਨਾਂ ਨੇ ਛਪਵਾਉਣੀ ਹੈ ਛਪਾ ਲਓ, ਅਸੀਂ ਜਿੰਨਾ ਕੁ ਜਾਣਦੇ ਹਾਂ ਦੱਸ ਦਿਆ ਕਰਾਂਗੇ। ਸੋ ਇਉਂ ਸਿੰਘਾਂ ਨੇ *'ਗੁਰਬਾਣੀ ਪਾਠ ਦਰਸ਼ਨ'* ਪੋਥੀ ਛਪਵਾ ਦਿੱਤੀ। {ਪੰਨਾ ੬}

ਪੁਸਤਕ ਦੇ ਪੰਨਾ ੨੭੨ ਤੋਂ ੨੭੪ ਤਕ ਤਿੰਨ ਕੁ ਪੰਨਿਆਂ 'ਤੇ ਗੁਰੂ ਗੱਦੀ ਪ੍ਰਾਪਤ ਸ੍ਰੀ ਦਮਦਮੀ ਬੀੜ ਅਤੇ ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਲਿਖਤੀ 'ਪਾਠ-ਭੇਦਾਂ' ਦੀ ਵੰਨਗੀ ਵਜੋਂ ੧੭੨ ਦੇ ਲਗਭਗ ਪਾਠਾਂਤਰ ਦੇ ਕੇ ਅੰਤ ਵਿੱਚ ਲਿਖਿਆ ਹੈ : "ਇਤਿਆਦਿਕ ਕ੍ਰੀਬਨ ਪੰਦ੍ਰਾਂ ਸੌ ਪਾਠ ਹਨ ਜੋ ਦਮਦਮੀ ਬੀੜ ਦੇ ਪਾਠਾਂ ਨਾਲ ਨਹੀਂ ਮਿਲਦੇ।" ਭਾਵ, ਸੰਤ ਗਿਆਨੀ ਗੁਰਬਚਨ ਸਿੰਘ 'ਖ਼ਾਲਸਾ' ਜੀ ਮੁਤਾਬਿਕ ਸ੍ਰੀ ਕਰਤਾਰਪੁਰੀ ਤੇ ਸ੍ਰੀ ਦਮਦਮੀ ਬੀੜ ਵਿੱਚ ੧੫੦੦ ਦੇ ਲਗਭਗ ਪਾਠ-ਭੇਦ ਹਨ। ਲੇਖ ਦੇ ਵਿਸਥਾਰ ਡਰੋਂ ਸਾਰੇ ਸ਼ਬਦਾਂ ਦੇ ਅੱਖਰੀ ਤੇ ਲਗਮਾਤ੍ਰੀ (ਸਰੂਪਕ) ਪਾਠ-ਭੇਦਾਂ (ਪਾਠਾਂਤਰਾਂ), ਪਦ-ਛੇਦਕ ਪਾਠ-ਭੇਦਾਂ ਅਤੇ ਉਚਾਰਣਕ ਪਾਠ-ਭੇਦਾਂ ਬਾਰੇ ਵਿਸਥਾਰਕ ਵੇਰਵਾ ਦੇਣਾ ਤਾਂ ਅਸੰਭਵ ਹੈ, ਇਸ ਲਈ ਉਦਾਹਰਣ ਵਜੋਂ ਕੇਵਲ ਕੁਝ ਸਰੂਪਕ ਅਤੇ ਪਦ-ਛੇਦਕ ਪਾਠ-ਭੇਦਾਂ ਬਾਰੇ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ। ਜਿਵੇਂ :

**(੧)** ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਸ਼ੁਰੂ ਵਿੱਚ ਹੀ 'ਜਪੁ-ਜੀ' ਸਾਹਿਬ ਦੇ ਪਹਿਲੇ ਸਲੋਕ ਦੇ ਅੰਤਕ ਤੁਕਾਂਤ "... ਨਾਨਕ ਹੋਸੀ ਭੀ ਸਚੁ ॥" ਪਿੱਛੋਂ ॥੧॥ ਅੰਕ ਨਹੀਂ, ਪਰ ਸ੍ਰੀ ਦਮਦਮੀ ਬੀੜ ਵਿੱਚ ਹੈ। *ਪਾਠ-ਭੇਦਾਂ ਦੀ ਸੂਚੀ* ਵਿੱਚ ਪਰਮਾਣਿਕ ਬੀੜ ਨੰ. ੧ ਤੇ ੫ ਸਮੇਤ ੭ ਬੀੜਾਂ ਦੇ ਹਵਾਲੇ ਨਾਲ ਅੰਕ ॥੧॥ ਦੀ ਪੁਸ਼ਟੀ ਕੀਤੀ ਹੈ। ਭਾਵ, ਉਨ੍ਹਾਂ ਬੀੜਾਂ ਵਿੱਚ ਅੰਕ ॥੧॥ ਦੀ ਹੋਂਦ ਨੂੰ ਮੰਨਿਆ ਹੈ। ਇਸ ਲਈ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਵਨ ਬੀੜ ਦੀ ਲਿਖਤੀ ਸ਼ੈਲੀ ਤੇ ਇਕਸਾਰਤਾ ਨੂੰ ਮੁੱਖ ਰੱਖ ਕੇ ਛਾਪੇ ਦੀਆਂ ਪ੍ਰਚਲਿਤ ਸਾਰੀਆਂ ਬੀੜਾਂ ਵਿੱਚ ਸ੍ਰੀ ਕਰਤਾਰਪੁਰੀ ਬੀੜ ਦੇ ਲਿਖਾਰੀ ਦੀ ਇਸ ਉਕਾਈ ਦੀ ਸੁਧਾਈ ਕਰਕੇ ਅੰਕ ॥੧॥ ਨੂੰ ਬਕਾਇਦਾ ਛਾਪਿਆ ਜਾ ਰਿਹਾ ਹੈ।

ਕਾਰਨ ਹੈ ਕਿ ਪਾਵਨ ਬੀੜ ਦੀ ਲਿਖਤੀ ਸ਼ੈਲੀ ਮੁਤਾਬਿਕ ਜਿੱਥੇ ਵੀ ਕੋਈ ਇਕੱਲਾ ਸਲੋਕ ਹੈ, ਉਸ ਨੂੰ ਅੰਕ ॥੧॥ ਹੀ ਦਿੱਤਾ ਹੈ। ਜਿਵੇਂ ਜਪੁ-ਜੀ ਦੇ ਅੰਤਕ "ਸਲੋਕ ॥ ਪਵਣੁ ਗੁਰੂ ਪਾਣੀ ਪਿਤਾ...... ॥ ਦੇ ਅੰਤ ਵਿੱਚ ਜੋੜ-ਅੰਕ ॥੨॥ ਨਹੀਂ, ਲਗਭਗ ਸਾਰੀਆਂ ਹੱਥ-ਲਿਖਤੀ ਬੀੜਾਂ ਤੇ ਛਾਪੇ ਦੀਆਂ ਬੀੜਾਂ ਵਿੱਚ ਅੰਕ॥੧॥ ਹੀ ਦਿੱਤਾ ਹੈ। ਇਸੇ ਤਰ੍ਹਾਂ ਸ੍ਰੀ ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਦੇ ਆਰੰਭ ਵਿੱਚ ਇੱਕ ਇੱਕ ਸਲੋਕ ਹੈ। ਪਰ ਦਰਸ਼ਨ ਕੀਤੇ ਜਾ ਸਕਦੇ ਹਨ ਕਿ ਅਸਟਪਦੀਆਂ ਦੇ ਤਾਂ ਤਰਤੀਬਵਾਰ ੧ ਤੋਂ ੨੪ ਜੋੜ-ਅੰਕ ਹਨ, ਪਰ ਹਰੇਕ ਸਲੋਕ ਦੇ ਅੰਤ ਵਿੱਚ ਅੰਕ ॥੧॥ ਹੀ ਮਿਲਦਾ ਹੈ। ਇਸ ਤੋਂ ਸੇਧ ਲੇਂਦਿਆਂ ਹੀ ਜਪੁ-ਜੀ ਦੇ ਆਰੰਭਕ ਸਲੋਕ ਦੇ ਅੰਤ ਵਿੱਚ ਅੰਕ ॥੧॥ ਲੋੜੀਂਦਾ ਮੰਨਿਆ ਗਿਆ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਵੀ 'ਜਪੁ' ਦੇ ਪਹਿਲੇ ਸਲੋਕ ਨਾਲ ਅੰਕ ॥੧॥ ਹੋਣਾ ਲਾਜ਼ਮੀ ਮੰਨਿਆ ਹੈ।

**(੨)** ਸ੍ਰੀ ਕਰਤਾਰਪੁਰੀ ਬੀੜ ਵਿੱਚ 'ਜਪੁ-ਜੀ' ਦੀ ਪਹਿਲੀ ਪਉੜੀ ਦੀ ਦੂਜੀ ਤੁਕ "ਚੁਪੈ ਚੁਪ ਨ ਹੋਵਈ... ॥" ਵਿੱਚ ਲਿਖਤੀ ਪਾਠ 'ਚੁਪ' ਹੈ। ਲਿਖਾਰੀ ਦੀ ਗੋਲਾਕਾਰ-ਲਿਖਤ ਵਿੱਚ 'ਚ' ਦੀ ਅੰਤਕ ਗੁਲ਼ਾਈ ਸਿਹਾਰੀ ਦਾ ਭੁਲੇਖਾ ਪਾਉਂਦੀ ਹੈ। ਭਾਵ, ਅੰਤਕ ਸਿਹਾਰੀ ਨਹੀਂ, 'ਪ' ਅੱਖਰ ਮੁਕਤਾ ਹੈ। ਪ੍ਰੰਤੂ *'ਗੁਰਬਾਣੀ ਪਾਠ ਦਰਸ਼ਨ'* ਪੁਸਤਕ ਵਿੱਚ 'ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚਲਿਤ ਪਾਠ' ਦੇ ਸਿਰਲੇਖ ਹੇਠ ਜਪੁ-ਜੀ ਦੀ ਉਪਰੋਕਤ ਤੁਕ ਦੇ ਪਾਠ ਵਿੱਚ 'ਚੁਪ' ਲਫ਼ਜ਼ ਦੇ ਪੱਪੇ ਨੂੰ ਸਿਹਾਰੀ ਪਾ ਕੇ 'ਚੁਪਿ' ਲਿਖਿਆ ਗਿਆ ਹੈ। ਇਹੀ ਕਾਰਨ ਹੈ ਕਿ ਜਥਾ ਭਿੰਡਰਾਂ ਮਹਿਤਾ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਾਪੀ ਜਾ ਰਹੀ 'ਸੈਂਚੀ

ਪਹਿਲੀ' ਤੇ ਹੋਰ ਗੁਟਕਿਆਂ ਆਦਿਕ ਵਿੱਚ ਉਪਰੋਕਤ ਤੁਕ ਵਿੱਚ 'ਚੁਪਿ' ਪਾਠ ਹੀ ਛਪ ਰਿਹਾ ਹੈ । ਪਰ, ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਬੀੜਾਂ, ਪੋਥੀਆਂ ਤੇ ਗੁਟਕਿਆਂ ਵਿੱਚ ਪਾਠ 'ਚੁਪ' ਛਪ ਰਿਹਾ ਹੈ । ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਨੇ ਜਦੋਂ ੧੯੫੨ ਵਿੱਚ ਬੀੜ ਦੀ ਛਪਾਈ ਕਰਵਾਈ ਤਾਂ ਉਸ ਮੌਕੇ ਸ੍ਰੀ ਕਰਤਾਰਪੁਰੀ ਬੀੜ ਨੂੰ ਭਾਈ ਗੁਰਦਾਸ ਜੀ ਦੀ ਸ਼ਾਖ਼ ਵਾਲੀ 'ਆਦਿ-ਬੀੜ' ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਸੁਨਹਿਰੀ ਬੀੜ ਨੂੰ 'ਦਮਦਮੀ ਸ਼ਾਖ਼' ਦੀ ਮੁਸਤਨਦ ਬੀੜ ਮੰਨ ਕੇ ਛਪਾਈ ਦਾ ਅਧਾਰ ਬਣਾਇਆ ਗਿਆ ਸੀ ।

ਇਨ੍ਹਾਂ ਦੋਹਾਂ ਬੀੜਾਂ ਦਾ ਮੇਲਾਨ ਕਰਨ ਵਾਲੀ ਵਿਦਵਾਨ ਟੀਮ ਨੇ ਦਰਸ਼ਨ ਕਰ ਕੇ ਸ਼੍ਰੋਮਣੀ ਕਮੇਟੀ ਨੂੰ ਰਿਪੋਰਟ ਦਿੱਤੀ ਕਿ ਇਸ ਤੁਕ ਦਾ ਪਾਠ ਦੋਹਾਂ ਬੀੜਾਂ ਵਿੱਚ ਬਰਾਬਰ ਹੈ, ਸ਼ੁਧ ਹੈ ਅਤੇ ਕੋਈ ਪਾਠਾਂਤਰ ਨਹੀਂ । ਦੋਹਾਂ ਬੀੜਾਂ ਦੇ ਹੇਠਾਂ ਦਿੱਤੇ ਪਹਿਲੇ ਪੰਨੇ ਦੇ ਦਰਸ਼ਨਾਂ ਤੋਂ ਪਾਠ-ਭੇਦ ਨੰ. (੧) ਅਤੇ ਪਾਠ-ਭੇਦ ਨੰ. (੨) ਦੋ ਦਾ ਸੱਚ ਸੂਝਵਾਨ ਪਾਠਕ ਸਹਿਜੇ ਹੀ ਸਮਝ ਸਕਦੇ ਹਨ ।

{ਵਾਚੋ ! ਸ੍ਰੀ ਕਰਤਾਰਪੁਰੀ ਬੀੜ ਦੇ ਜਪੁ ਦਾ ਪਹਿਲਾ ਪਤਰੇ ਵਿਖੇ ਪਾਠ : "ਚੁਪੈ ਚੁਪ... ॥" : ਚਿਤ੍ਰ ਨੰ. ੩-੮ (ੲ) ਅਤੇ ੪-੧; ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਬੀੜ ਵਿਖੇ ਪਾਠ "ਚੁਪੈ ਚੁਪ... ॥" : ਚਿਤ੍ਰ ਨੰ. ੭-੧)

**(੩)** '*ਗੁਰਬਾਣੀ ਪਾਠ ਦਰਸ਼ਨ*' ਕਿਤਾਬ ਮੁਤਾਬਿਕ 'ਦਮਦਮੀ ਬੀੜ' ਦੇ ਲਿਖਤੀ ਤੇ ਛਾਪੇ ਦੀ ਬੀੜ ਦੇ ਪੰਨਾ ੧੩੬ 'ਤੇ ੧੦ਵੀਂ ਸਤ੍ਰ ਵਿੱਚ ਪਾਠ ਹੈ **"ਜਿਸ ਕਉ ਨਦਰਿ"** ਅਤੇ ਸ੍ਰੀ ਕਰਤਾਰਪੁਰੀ ਬੀੜ ਵਿੱਚ 'ਜਿਸ ਕਉ' ਦੀ ਥਾਂ ਪਾਠ ਹੈ **'ਜਿਨ ਕਉ ਨਦਰਿ'** । ਸ਼੍ਰੋਮਣੀ ਕਮੇਟੀ ਦੁਆਰਾ ਛਾਪੇ ਜਾ ਰਹੇ 'ਸ਼ਬਦਾਰਥ' ਵਿੱਚ ਪਾਠ **'ਜਿਨ ਕਉ'** ਹੈ । ਸੰਨ ੧੯੫੨ ਤੋਂ ਛਾਪੇ ਦੀ ਪਾਵਨ ਬੀੜ ਦੇ ਪੰਨਾ ੧੩੬ 'ਤੇ 'ਬਾਰਹ ਮਾਹਾ ਮਾਂਝ ਮਹਲਾ ੫' ਦੇ ਸਿਰਲੇਖ ਹੇਠ ਉਪਰੋਕਤ ਤੁਕ ਵਿੱਚ ਸ੍ਰੀ ਕਰਤਾਰਪੁਰੀ ਬੀੜ ਵਾਲੇ ਪਾਠ 'ਜਿਨ ਕਉ' ਨੂੰ ਸ਼ੁਧ ਮੰਨ ਕੇ ਇਉਂ ਛਾਪਦੀ ਰਹੀ ਹੈ : "ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ ॥", ਕਿਉਂਕਿ 'ਤਿਨ ਕੇ ਕਾਜ ਸਰੇ ॥' ਵਾਲੇ ਤੁਕਾਂਤ ਵਿੱਚ 'ਤਿਨ ਕੇ' ਬਹੁਵਚਨੀ ਪੜਨਾਂਵ ਹੋਣ ਕਰਕੇ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਆਗਿਆ ਨਹੀਂ ਦਿੰਦੀ ਕਿ ਇਸ ਪਦੇ ਦੇ ਅੰਤ ਵਿੱਚ 'ਜਿਨ ਕਉ' ਦੀ ਥਾਂ 'ਜਿਸ ਕਉ' ਪਾਠ ਛਾਪਿਆ ਜਾਵੇ । ਪ੍ਰੰਤੂ ਅਫ਼ਸੋਸ ਕਿ ਰਾਜਨੀਤਕ ਸੱਤਾ ਦੇ ਸੁਆਰਥ ਪਿੱਛੇ ਅਜੋਕੀਆਂ ਬੀੜਾਂ ਵਿੱਚ 'ਜਿਸ ਕਉ' ਪਾਠ ਛਪ ਰਿਹਾ ਹੈ ।

ਜਥਾ ਭਿੰਡਰਾਂ ਮਹਿਤਾ ਦੀਆਂ ਛਪੀਆਂ ਬੀੜਾਂ ਤੇ ਪਹਿਲੀ ਸੈਂਚੀ ਵਿੱਚ ਪੰਨਾ ੧੩੬ 'ਤੇ ਪਾਠ 'ਜਿਨ ਕਉ' ਦੀ ਥਾਂ 'ਜਿਸ ਕਉ' ਛਾਪਿਆ ਜਾ ਰਿਹਾ ਹੈ, ਕਿਉਂਕਿ ਉਨ੍ਹਾਂ ਮੁਤਾਬਿਕ ਦਮਦਮੀ ਬੀੜ ਦਾ ਪਾਠ 'ਜਿਸ ਕਉ' ਹੈ। ਇਹੀ ਹਨ ਪਾਠ-ਭੇਦ, ਜਿਨ੍ਹਾਂ ਨੂੰ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਦੇ ਚਾਨਣ ਵਿੱਚ ਮਿਟਾ ਕੇ ਹੀ ਪਾਠ ਦੇ ਅੱਖਰੀ ਤੇ ਲਗਮਾਤ੍ਰੀ ਸਰੂਪ ਦੀ ਇਕਸਾਰਤਾ ਸਥਾਪਿਤ ਹੋ ਸਕਦੀ ਹੈ। ਪ੍ਰੰਤੂ, ਅਜਿਹਾ ਪੰਥਕ ਉਪਰਾਲਾ ਤਦੋਂ ਹੀ ਸੰਭਵ ਹੈ, ਜਦੋਂ ਪ੍ਰਬੰਧਕ ਆਗੂ ਰਾਜਨੀਤਕ ਸੱਤਾ ਦੇ ਸੁਆਰਥ ਨੂੰ ਤਿਆਗਣ ਅਤੇ ਗੁਰਬਾਣੀ ਦੀ ਨਿਯਮਾਵਲੀ ਤੇ ਅਰਥਾਂ ਦੀ ਸੂਝ ਰੱਖਣ ਵਾਲੇ ਵਿਦਵਾਨ ਸੱਜਣ ਸੰਪਰਦਾਇਕਤਾ ਤੇ ਧੜੇਬੰਦੀ ਵਾਲੀ ਸੰਕੀਰਨ ਸੋਚ ਨੂੰ ਛੱਡਣ। ਇੱਕ ਦੂਜੇ ਨੂੰ ਸਿਰ ਵੱਢਣ ਦੀਆਂ ਧਮਕੀਆਂ ਦੇਣ ਦੀ ਥਾਂ ਗੁਰਭਾਈਆਂ ਵਾਂਗ ਸਤਿਗੁਰੂ ਜੀ ਦੀ ਭੈ-ਭਾਵਨੀ ਵਿੱਚ ਸਿਰ ਜੋੜ ਕੇ ਬੈਠਣ।

ਸ਼੍ਰੋਮਣੀ ਕਮੇਟੀ ਵੱਲੋਂ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ 'ਵੇਦਾਂਤੀ' ਦੀ ਅਗਵਾਈ ਵਿੱਚ ਸ਼੍ਰੋਮਣੀ ਕਮੇਟੀ ਵਲੋਂ ਸੰਨ ੧੯੯੬ ਵਿੱਚ ਸਥਾਪਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' 'ਜਿਨ ਕਉ' ਪਾਠ ਨੂੰ ਬਹੁ-ਵਚਨੀ ਪੜਨਾਂਵ ਜਾਣ ਕੇ ਸ਼ੁਧ ਮੰਨਦੀ ਰਹੀ ਹੈ। '*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ ਸਟੀਕ*' ਦੇ ਕਰਤਾ ਗਿ. ਹਰਿਬੰਸ ਸਿੰਘ ਪਟਿਆਲਾ ਵੀ ਉਸ ਦੇ ਮੈਂਬਰ ਸਨ। ਉਹ 'ਦਰਸ਼ਨ ਨਿਰਣੈ' ਸਟੀਕ ਦੀ ਦੂਜੀ ਪੋਥੀ (ਪੰਨਾ ੪੫੩) 'ਤੇ 'ਅਰਥ-ਭੇਦ ਅਤੇ ਨਿਰਣੈ' ਦੇ ਸਿਰਲੇਖ ਹੇਠ ਲਿਖਦੇ ਹਨ: "ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ ॥" ਕੁਝ ਬੀੜਾਂ ਵਿੱਚ ਪਾਠ **'ਜਿਨ ਕਉ'** ਅਤੇ ਕੁਝ ਵਿੱਚ **'ਜਿਸ ਕਉ'** ਹੈ, ਚਾਹੇ ਉਹ ਛਾਪੇ ਦੀਆਂ ਹਨ ਚਾਹੇ ਹੱਥ-ਲਿਖਤ ਹਨ। ਜੇ ਪਹਿਲੀਆਂ ਪੰਗਤੀਆਂ 'ਜਿਨਿ ਜਿਨਿ ਨਾਮੁ ਧਿਆਇਆ' ਨੂੰ ਮੁਖ ਰੱਖੀਏ ਤਾਂ ਵਿਆਕਰਣਿਕ ਨਿਯਮਾਂ ਅਨੁਸਾਰ 'ਤਿਨ ਕੇ' ਪਾਠ ਸਰੂਪ ਸ਼ੁਧ ਹੋਵੇਗਾ, ਕਿਉਂਕਿ ਇਹ ਬਹੁ-ਵਚਨੀ ਕਿਰਿਆ ਨਾਲ ਵਰਤਿਆ ਪੜਨਾਂਵ ਹੈ। ਇਸੇ ਤਰ੍ਹਾਂ 'ਜਿਨ ਕਉ' ਤੇ 'ਜਿਸ ਕਉ' ਸਰੂਪ ਦਾ ਅੰਤਰ ਹੈ। (ਭਾਵ, 'ਜਿਨ' ਬਹੁ-ਵਚਨੀ ਕਿਰਿਆਵੀ ਪੜਨਾਂਵ ਹੈ ਅਤੇ 'ਜਿਸ' ਇੱਕ-ਵਚਨੀ ਕਿਰਿਆਵੀ ਪੜਨਾਂਵ) *ਸ਼ਬਦਾਰਥ* ਅਤੇ *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*[੧] ਵਿੱਚ ਪਾਠ 'ਜਿਨ ਕਉ' ਅੰਕਿਤ ਹੈ।

---

੧. 'ਦਰਪਣ' ਦੀ ਸ਼ੁਧਤਾ ਦਾ ਇਹ ਸੱਚ ਹੁਣ ਕੇਵਲ ਪਦ-ਅਰਥਾਂ ਵਿੱਚੋਂ ਹੀ ਪ੍ਰਗਟ ਹੁੰਦਾ ਹੈ, ਪ੍ਰੰਤੂ ਮੂਲ-ਪਾਠ ਵਿੱਚ 'ਜਿਨ ਕਉ' ਦੀ ਥਾਂ ਡੰਡੇ ਦੇ ਜ਼ੋਰ ਨਾਲ ਪ੍ਰਕਾਸ਼ਕ ਪਾਸੋਂ ☛

ਪਰ ਬਾਕੀ ਟੀਕਾਕਾਰਾਂ ਨੇ 'ਜਿਸ ਕਉ' ਪਾਠ ਦਿੱਤਾ ਹੈ। ਭਾਈ ਵੀਰ ਸਿੰਘ ਜੀ ਨੇ 'ਸੰਥਯਾ ਪੋਥੀ' ਵਿੱਚ ਪਾਠ 'ਜਿਸ ਕਉ' ਦਿੱਤਾ ਹੈ, ਪਰ ਅਰਥ 'ਜਿਨ ਕਉ' ਵਾਲੇ ਹੀ ਦਿੱਤੇ ਹਨ। ਇਸ ਸਟੀਕ ਵਿੱਚ 'ਜਿਨ ਕਉ' ਪਾਠ ਸ਼ਬਦਾਰਥ (੧੯੪੪) ਦੇ ਅਧਾਰ 'ਤੇ ਦਿੱਤਾ ਹੈ, ਜੋ ਕਿ ਠੀਕ ਹੈ। ਸ਼੍ਰੋਮਣੀ ਕਮੇਟੀ ਨੇ ਹੁਣ ਨਵੀਂ ਐਡੀਸ਼ਨ ਵਿੱਚ 'ਜਿਸ ਕਉ' ਪਾਠ ਦਿੱਤਾ ਹੈ, ਜੋ ਕਿ ਠੀਕ ਨਹੀਂ ਜਾਪਦਾ; ਕਿਉਂਕਿ ਜਿੱਥੇ ਦੋ ਵਾਰੀ 'ਜਿਨਿ ਜਿਨਿ' ਸ਼ਬਦ ਹੋਣ, ਉਹ (ਭਾਵਾਰਥੀ ਰੂਪ ਵਿੱਚ) ਬਹੁ-ਵਚਨ ਦੇ ਲਖਾਇਕ ਹੁੰਦੇ ਹਨ। ਵੇਖੋ ਗੁਰਬਾਣੀ ਵਿੱਚ ਜਿੱਥੇ ਪਾਠ 'ਜਿਨਿ ਜਿਨਿ' ਆਇਆ ਹੈ, ਉਹ ਇੱਕ-ਵਚਨੀ ਪੜਨਾਂਵ ਦਾ ਸੂਚਕ ਹੈ, ਜਿਵੇਂ :

(੧) ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥
{ਪੰਨਾ ੧੯੮}

(੨) ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥
{ਪੰਨਾ ੬੨੨}

(ਪਾਠ ਦੇ ਇਹੋ ਜਿਹੇ ਸਰੂਪਾਂ ਦੇ ਦਰਸ਼ਨ ਕਰਨ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੨੩੯, ੧੦੭੫, ੧੧੯੨ ਅਤੇ ੧੨੩੫ ਆਦਿ)।

ਇਸੇ ਤਰ੍ਹਾਂ ਜਿੱਥੇ 'ਜਿਨ' ਬਹੁਵਚਨੀ ਪੜਨਾਂਵ ਹੈ, ਉੱਥੇ 'ਤਿਨ' ਦਾ ਸਰੂਪ ਵੀ ਨੰਨੇ ਮੁਕਤੇ ਵਾਲਾ ਹੈ :

(੧) ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥
ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ ॥
{ਪੰਨਾ ੩੦੨}

(੨) ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥
{ਪੰਨਾ ੩੦੨}

(ਸੋ ਇਸ ਲਈ) ਜੇ ਪੁਰਾਤਨ ਮੂਲ ਸਰੂਪ ਹੀ 'ਜਿਸ ਕਉ' ਹੋਵੇ ਤਾਂ ਕੇਵਲ ਅਰਥਾਂ ਲਈ 'ਜਿਨ ਕਉ' ਪਾਠ ਸਰੂਪ ਛਾਪਣਾ ਕਿਸੇ ਤਰ੍ਹਾਂ ਵੀ ਉਚਿਤ ਨਹੀਂ, ਕਿਉਂਕਿ ਗੁਰਬਾਣੀ ਦੇ ਕਈ ਸ਼ਬਦਾਂ ਦੇ ਆਰੰਭ ਵਿੱਚ ਕਈ ਥਾਵਾਂ 'ਤੇ ਬਹੁ-ਵਚਨੀ ਰੂਪ ਹੁੰਦਾ ਹੈ ਅਤੇ ਅੰਤ ਵਿੱਚ ਇੱਕ-ਵਚਨੀ ਰੂਪ ਵੀ ਹੋ ਜਾਂਦਾ ਹੈ। ਜਿਵੇਂ ਇਸੇ ਬਾਣੀ ਵਿੱਚ ਦਰਸ਼ਨ ਕਰੋ :

**ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥**

---

☛ 'ਜਿਸ ਕਉ' ਲਿਖਵਾ ਦਿੱਤਾ ਹੈ। ਜ਼ੁਲਮ ਹੈ ਕਿ ਇਸ ਟੀਕੇ ਵਿੱਚ ਹੋਰ ਵੀ ਬਹੁਤ ਸਾਰੇ ਸ਼ੁਧ-ਪਾਠਾਂ ਦਾ ਲਿਖਤੀ ਰੂਪ ਬਦਲ ਦਿੱਤਾ ਗਿਆ ਹੈ। —ਲੇਖਕ

ਅਤੇ ਅੰਤਲੀ ਪੰਕਤੀ ਵਿੱਚ ਅੰਕਿਤ ਹੈ :

**ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥**

ਇਸੇ ਤਰ੍ਹਾਂ ਜੇਠ ਦਾ ਮਹੀਨਾ ਵੇਖੋ :

**ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥**

ਅਤੇ ਅੰਤਲੀ ਪੰਗਤੀ ਵਿੱਚ ਦਰਜ ਹੈ :

**ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥**

(ਸੋ ਇਸ ਲਈ ਸਪੱਸ਼ਟ ਹੈ ਕਿ) ਪਾਵਨ ਬੀੜਾਂ ਦਾ ਉਤਾਰਾ ਕਰਨ ਸਮੇਂ ਕਈ ਸ਼ਬਦ ਸਰੂਪਾਂ ਵਿੱਚ ਲਿਖਾਰੀਆਂ ਪਾਸੋਂ ਸਹਿਵਨ ਹੀ ਉਕਾਈਆਂ ਰਹਿ ਗਈਆਂ ਹਨ, ਉਨ੍ਹਾਂ ਦੀ ਸੁਧਾਈ ਦਾ ਕੰਮ ਕਰਾਉਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੰਮ ਹੈ । ਜੇ ਪਹਿਲਾਂ ਵਾਂਗ ਇਸ ਬੰਨੇ ਅਣਗਹਿਲੀ ਹੀ ਵਰਤਦੇ ਰਹੇ ਤਾਂ ਅਗੋਂ ਆਉਣ ਵਾਲੇ ਸਮੇਂ ਵਿੱਚ ਅਜਿਹੀਆਂ ਅਸ਼ੁਧੀਆਂ ਦਾ ਛਾਂਟਣਾ ਬਿਖਮ ਹੀ ਨਹੀਂ, ਸਗੋਂ ਅਸੰਭਵ ਹੋ ਜਾਏਗਾ ।

ਸੋ ਸੰਬੰਧਿਤ ਪਹਿਲੀ ਪੰਗਤੀ ਵਿੱਚ ਜੇ **'ਜਿਨਿ ਜਿਨਿ'** ਦੀ ਥਾਂ 'ਤੇ **'ਜਿਨ ਜਿਨ'** ਸਰੂਪ ਪੁਰਾਤਨ ਬੀੜਾਂ ਦੇ ਆਧਾਰ 'ਤੇ ਕੀਤੇ ਜਾਣ ਤਾਂ ਗੁਰਬਾਣੀ ਦੇ ਲਗਮਾਤ੍ਰੀ ਨੇਮਾਂ ਦੇ ਅਨੁਕੂਲ ਹੋਣਗੇ । ਜਾਂ **'ਜਿਸ ਕਉ'** ਦੀ ਥਾਂ **'ਜਿਨ ਕਉ'** ਪਾਠ ਹੋਵੇ, ਭਾਵ ਸ਼ਬਦ ਸਰੂਪ ਦੀ ਏਕਤਾ ਹਰ ਹਾਲਤ ਵਿੱਚ ਕਾਇਮ ਰਹਿਣੀ ਜ਼ਰੂਰੀ ਹੈ । ਚਣੌਤੀ[1] ਉਸ ਪੁਰਾਤਨ ਸਰੂਪ ਨੂੰ ਦਿੱਤੀ ਜਾਵੇ ਜੋ ਲਗਮਾਤਰੀ ਨੇਮਾਂ ਦੇ ਆਧਾਰ 'ਤੇ ਸ਼ੁਧ ਹੋਵੇ ।"

ਅਸਲ ਵਿੱਚ ਇਹੀ ਕਾਰਨ ਜਾਪਦੇ ਹਨ ਕਿ ਜਥੇਦਾਰ ਵੇਦਾਂਤੀ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੀਆਂ ਸੋਧਾਂ 'ਤੇ ਆਧਾਰਿਤ ਪੰਥਕ-ਪੱਧਰ ਦੀ ਵੀਚਾਰ ਹਿਤ ਪਾਵਨ ਬੀੜ ਦੀ ਸੁਧਾਈ ਕਰਕੇ ਜੋ ਇੱਕ ਨਮੂਨੇ ਦਾ ਖਰੜਾ ਤਿਆਰ ਕੀਤਾ ਹੈ, ਉਸ ਵਿੱਚ ਗਿ. ਹਰਿਬੰਸ ਸਿੰਘ ਪਟਿਆਲਾ ਦੀ ਦਿੱਤੀ ਉਪਰੋਕਤ ਸਲਾਹ ਮੁਤਾਬਿਕ ਪਾਠ ਦਾ ਸ਼ੁਧ ਸਰੂਪ 'ਜਿਨ ਜਿਨ', ਪੁਰਾਤਨ ਬੀੜਾਂ ਦੀ ਹੁਣ ਤਕ ਦੀ ਪੜਚੋਲ ਵਿੱਚੋਂ ਨਾ ਮਿਲਣ ਕਰਕੇ ਭਾਵੇਂ ਨਹੀਂ ਸੋਧਿਆ; ਪਰ ਇਸ ਤੁਕ **"ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥"** ਦੇ ਤੁਕਾਂਤ ਵਾਲੇ ਭਾਗ ਅੰਦਰਲੇ ਬਹੁਵਚਨੀ ਪੜਨਾਂਵ 'ਤਿਨ ਕੇ' ਨੂੰ ਧਿਆਨ ਵਿੱਚ ਰੱਖਦਿਆਂ ਅਤੇ ਦੂਹਰੇ

---

੧. ਵਿਸ਼ੇਸ਼ ਨੋਟ : ਇੱਥੇ 'ਚਣੌਤੀ' ਲਫ਼ਜ਼ ਦਾ ਭਾਵਾਰਥ ਹੈ : ਸ਼ੁਧ ਪਾਠ ਦੀ ਚੋਣ ਕਰਨ ਮੌਕੇ ਪਹਿਲ ਦੇਣੀ, ਪਾਠ ਚੁਣਨਾ ।

ਪੜਨਾਂਵ 'ਜਿਨਿ ਜਿਨਿ' ਦਾ ਭਾਵਾਰਥੀ ਤੌਰ 'ਤੇ ਬਹੁਵਚਨੀ ਅਰਥ ਲੈਂਦਿਆਂ, ਵਿਚਾਰ ਅਧੀਨ ਸੰਬੰਧਿਤ ਤੁਕ ਵਿੱਚ ਦਮਦਮੀ ਬੀੜ ਵਾਲੇ 'ਜਿਸ ਕਉ' ਪਾਠ ਦੀ ਥਾਂ, 'ਸ੍ਰੀ ਕਰਤਾਰਪੁਰ ਵਾਲੀ ਬੀੜ' ਦੇ ਪਾਠ ਨੂੰ ਤਰਜੀਹ ਦਿੱਤੀ ਹੈ। ਕਾਰਨ ਹੈ ਕਿ ਉਹ ਗੁਰਬਾਣੀ ਦੇ ਲਗਮਾਤ੍ਰੀ ਨਿਯਮਾਂ ਅਤੇ ਪ੍ਰਕਰਣਿਕ ਭਾਸ਼ਾ ਦੇ ਅਨੁਕੂਲ ਹੈ। ਪਾਵਨ ਬੀੜ ਦੀ ਲਿਖਤ ਸ਼ੈਲੀ ਮੁਤਾਬਿਕ ਵਿਆਕਰਣੀ ਵਿਦਵਾਨਾਂ ਦਾ ਮੱਤ ਹੈ ਕਿ ਜਿਵੇਂ ਇੱਕ ਇੱਕ ਸੇਰ ਦੇ ਦੋ ਵੱਟੇ ਹੋਣ ਤਾਂ ਉਹ ਤੋਲ ਵਜੋਂ ੨ ਸੇਰ ਬਣ ਜਾਂਦੇ ਹਨ, ਤਿਵੇਂ ਹੀ ਇੱਕ-ਵਚਨੀ ਪਦ 'ਜਿਨਿ', ਜਦੋਂ ਕਿਸੇ ਵਾਕ ਵਿੱਚ ਦੂਹਰ ਵਜੋਂ (ਭਾਵ, ਦੋ ਵਾਰ) ਇਕੱਠੇ ਆ ਜਾਣ ਤਾਂ ਉਹ ਬਹੁ-ਵਚਨ ਦੇ ਰੂਪ ਵਿੱਚ ਹੀ ਅਰਥਾਏ ਜਾਂਦੇ ਹਨ। ਗੁਰਬਾਣੀ ਦੀ ਵੀਚਾਰ ਕਰਦਿਆਂ ਜਥੇਦਾਰ ਜੀ ਇਹ ਨੁਕਤਾ ਹਰ ਸਟੇਜ 'ਤੇ ਵਾਰ ਵਾਰ ਦੁਹਰਾਂਦੇ ਸਨ ਕਿ ਗੁਰਬਾਣੀ ਦੀ ਸੋਧ-ਸੁਧਾਈ ਦਾ ਅਸਲ ਆਧਾਰ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਹੈ। ਕਿਸੇ ਵੀ ਬੀੜ ਦੇ ਪਾਠ ਦੀ ਸ਼ੁਧਤਾ ਪਰਖਣ ਲਈ ਅਸਲ ਕਸਵੱਟੀ ਗੁਰਬਾਣੀ ਵਿਆਕਰਣ ਹੈ।

**(੪)** '*ਗੁਰਬਾਣੀ ਪਾਠ ਦਰਸ਼ਨ*' ਪੁਸਤਕ ਮੁਤਾਬਿਕ ਦਮਦਮੀ ਬੀੜ ਵਿੱਚ ਲਿਖਤੀ ਤੇ ਛਾਪੇ ਦਾ ਪਾਠ ਹੈ **'ਖੁਦਾਇਆ'** ਅਤੇ ਸ੍ਰੀ ਕਰਤਾਰਪੁਰੀ ਬੀੜ ਦਾ ਪਾਠ ਹੈ **'ਖੁਦਾਇ'**। ਸ਼੍ਰੋਮਣੀ ਕਮੇਟੀ ਦੀ ਪ੍ਰਕਾਸ਼ਨਾਵਾਂ ਵਿੱਚ ਇਸ ਪਾਠ ਵਾਲੀ ਪੂਰੀ ਤੁਕ ਪਾਵਨ ਬੀੜ ਦੇ ਪੰਨਾ ੧੪੩ 'ਤੇ ਇਉਂ ਛਪ ਰਹੀ ਹੈ "ਮੇ ਰਵਦਿ ਬਾਦਿਸਾਹਾ ਅਫਜੂ **ਖੁਦਾਇ** ॥" ਕਿਉਂਕਿ ਕਮੇਟੀ ਦੀ ਛਪਾਈ ਦਾ ਆਧਾਰ ਬਣੀਆਂ 'ਸ੍ਰੀ ਕਰਤਾਰਪੁਰੀ (ਆਦਿ ਬੀੜ) ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਦਮਦਮੀ ਸ਼ਾਖ਼ ਵਾਲੀ 'ਸੁਨਹਿਰੀ ਬੀੜ', ਇਨ੍ਹਾਂ ਦੋਹਾਂ ਵਿੱਚ ਹੱਥ-ਲਿਖਤੀ ਪਾਠ ਹੈ 'ਖੁਦਾਇ'।

ਦਮਦਮੀ ਸ਼ਾਖ਼ ਦੀ ਮੁਕਤਸਰੀ ਬੀੜ, ਜਿਸ ਦੀ ਡਿਜ਼ੀਟਲ ਫ਼ੋਟੋ ਕਾਪੀ ਜਥੇਦਾਰ ਵੇਦਾਂਤੀ ਜੀ ਦੀ ਬਦੌਲਤ ਦਾਸ (ਜਾਚਕ) ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ, ਉਸ ਵਿੱਚ ਵੀ ਪਾਠ 'ਖੁਦਾਇ' ਹੈ, ਪਰ 'ਖੁਦਾਇ' ਤੁਕਾਂਤ ਪਿੱਛੋਂ ਦੋ ਡੰਡੀਆਂ (॥) ਵਿਸ਼ਰਾਮ ਚਿੰਨ੍ਹ ਨਹੀਂ। ਪਰ, ਦਮਦਮੀ ਟਕਸਾਲ ਅਖਵਾਉਂਦੇ ਜਥਾ ਭਿੰਡਰਾਂ ਮਹਿਤਾ ਵੱਲੋਂ ਛਪੀਆਂ ਬੀੜਾਂ ਤੇ ਪੋਥੀਆਂ ਵਿੱਚ ਪੰਨਾ ੧੪੩ ਵਾਲੀ ਉਪਰੋਕਤ ਤੁਕ ਵਿੱਚ ਪਾਠ **'ਖੁਦਾਇ'** ਦੀ ਥਾਂ **'ਖੁਦਾਇਆ'** ਹੈ; ਕਿਉਂਕਿ '*ਗੁਰਬਾਣੀ ਪਾਠ ਦਰਸ਼ਨ ਤੇ ਦਰਪਣ*' ਨਾਂ

ਦੀਆਂ ਦੋਵੇਂ ਕਿਤਾਬਾਂ ਅਨੁਸਾਰ ਦਮਦਮੀ ਬੀੜ ਵਿੱਚ ਪਾਠ ਹੈ **'ਖੁਦਾਇਆ'** ।

ਗਿ. ਹਰਿਬੰਸ ਸਿੰਘ ਜੀ ਪਟਿਆਲਾ ਨੇ *'ਦਰਸ਼ਨ-ਨਿਰਣੈ ਸਟੀਕ'* ਦੇ ਪੰਨਾ ਪ੩੮ (ਦੂਜੀ ਪੋਥੀ) ਉੱਤੇ ਫ਼ੁੱਟ-ਨੋਟ ਲਿਖਿਆ ਹੈ: "ਹੱਥ-ਲਿਖਤ ਸਰੂਪ ਸੰਮਤ ੧੮੪੪ ਵਿੱਚ **'ਖੁਦਾਇਆ'** ਸਰੂਪ ਉਪਲਬਧ ਹੈ ਜੋ ਕਾਵਿ ਕਲਾ ਅਨੁਸਾਰ ਠੀਕ ਜਾਪਦਾ ਹੈ।" *ਪਾਠ-ਭੇਦਾਂ ਦੀ ਸੂਚੀ* ਪੁਸਤਕ ਵਿੱਚ ਬੀੜ ਨੰ. ੨੪/੩੬ ਦੇ ਹਵਾਲੇ ਨਾਲ 'ਅਫਜੂੰ' ਤੇ 'ਖੁਦਾਇਆ' ਪਾਠ ਨੂੰ ਸ਼ੁਧ ਮੰਨਿਆ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ' 'ਖੁਦਾਇਆ' ਲਫ਼ਜ਼ ੩ ਵਾਰ ਸੰਬੋਧਨ-ਕਾਰਕ, ਇੱਕ ਵਾਰ ਕਰਮ-ਕਾਰਕ ਤੇ ਇੱਕ ਵਾਰ ਸੰਬੰਧ-ਕਾਰਕ ਦੇ ਰੂਪ ਵਿੱਚ ਵਰਤਿਆ ਮਿਲਦਾ ਹੈ। ਦਸਮ ਗੁਰੂ ਪਾਤਸ਼ਾਹ ਦੇ ਅਨਿੰਨ ਸਿੱਖ ਤੇ ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਨੇ ਆਪਣੀ ਕ੍ਰਿਤ *ਗੰਜ ਨਾਮਾ* ਪੁਸਤਕ ਵਿੱਚ 'ਅਫਜੂ' ਲਫ਼ਜ਼ ਨੂੰ ਫ਼ਾਰਸੀ ਦੇ ਸ਼ੁਧ ਰੂਪ ਵਜੋਂ 'ਅਫ਼ਜ਼ੂੰ' ਲਿਖਿਆ ਹੈ। ਉਨ੍ਹਾਂ ਦੇ ਹਜ਼ੂਰ ਸਤਿਗੁਰੂ ਜੀ ਦੀ ਸਿਫ਼ਤ ਵਿੱਚ ਗਾਏ॥੧੪੬॥ ਨੰ. ਸ਼ੇਅਰ ਦੀ ਤੁਕ ਹੈ "ਰੋਜ਼ ਅਫ਼ਜ਼ੂੰ ਜਾਹਿ ਗੁਰ ਗੋਬਿੰਦ ਸਿੰਘ ॥"

ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿੱਚ 'ਅਫਜ਼ੂੰ' ਲਫ਼ਜ਼ ਦੇ ਅਰਥ ਦਿੰਦਿਆਂ ਲਿਖਿਆ ਹੈ: ਫ਼ਾ. ਸੰਗਿਆ-ਵ੍ਰਿੱਧੀ. ਤਰੱਕੀ। ਵਿ-ਅਧਿਕ. ਵਿਸ਼ੇਸ਼ "ਅਫਜੂ ਖੁਦਾਇਆ." (ਵਾਰ ਮਾਝ, ਮਃ ੧) ਦਸਮ ਗ੍ਰੰਥ ਵਿੱਚ ਚੱਲਦਾ ਪ੍ਰਸੰਗ ਦੱਸਣ ਲਈ "ਅਫਜੂ" ਸ਼ਬਦ ਅਨੇਕ ਥਾਂ ਵਰਤਿਆ ਹੈ। ਪੰਡਿਤ ਗਿ. ਹਜ਼ਾਰਾ ਸਿੰਘ ਵਾਲਾ *'ਸ੍ਰੀ ਗੁਰੂ ਗ੍ਰੰਥ ਕੋਸ਼'* ਅਰਥ ਲਿਖਦਾ ਹੈ: ਬਾਕੀ ਸਭ ਦੇ ਫ਼ਨਾਹ ਹੋ ਜਾਣ ਪਰ ਵੀ ਬਾਕੀ ਰਹਿ ਜਾਣ ਵਾਲਾ, ਮੁਰਾਦ ਸਦਾ ਸਥਿਰ ਤੋਂ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਾਲੇ ਡਾ. ਗੁਰਚਰਨ ਸਿੰਘ ਜੀ ਵਾਲਾ *ਸ੍ਰੀ ਗੁਰੂ ਗ੍ਰੰਥ ਕੋਸ਼* 'ਅਫਜੂ' ਲਫ਼ਜ਼ ਨੂੰ ਫ਼ਾਰਸੀ ਦਾ 'ਅਫ਼ਜ਼ੂੰ' ਲਿਖ ਕੇ ਅਰਥ ਕਰਦਾ ਹੈ: ਬਾਕੀ, ਅਟੱਲ "ਮੇ ਰਵਦ ਬਾਦਸਾਹਿ ਅਫਜੂ ਖੁਦਾਇ ॥" ਮਾਝ ੧, ਵਾਰ ੧੩ ਸ. (੧੪੩)

ਸ਼ਾਇਦ ਇਹੀ ਕਾਰਨ ਹਨ ਕਿ 'ਪਿੰਗਲ' ਦੇ ਗਿਆਤਾ ਜਥੇਦਾਰ ਵੇਦਾਂਤੀ ਜੀ ਨੇ ਇਸ ਤੁਕ ਵਿਚਲੇ 'ਅਫਜੂ' ਲਫ਼ਜ਼ ਨੂੰ ਫ਼ਾਰਸੀ ਮੂਲ ਦਾ 'ਅਫ਼ਜ਼ੂੰ' ਮੰਨ ਕੇ ਜਿੱਥੇ ਟਿੱਪੀ ਸਹਿਤ 'ਅਫਜੂੰ' ਲਿਖਿਆ ਹੈ। ਉੱਥੇ, ਕਾਵਿਕ ਦ੍ਰਿਸ਼ਟੀ ਤੋਂ ਤੁਕਾਂਤ ਮੇਲ ਤੇ ਮਾਤ੍ਰਿਕ-ਤੋਲ ਦੀ ਪੂਰਤੀ ਲਈ **'ਖੁਦਾਇ'** ਦੀ ਥਾਂ **'ਖੁਦਾਇਆ'** ਪਾਠ ਨੂੰ ਸ਼ੁਧ ਮੰਨਿਆ ਹੈ। ਕਾਰਨ ਹੈ

ਕਿ ਇਸ ਤੋਂ ਪਹਿਲੀ ਤੁਕ ਦਾ ਤੁਕਾਂਤ ਹੈ **'ਰਾਇਆ'** ॥ ਉਸ ਨਾਲ ਸੰਬੰਧਿਤ ਤੁਕ ਦੇ ਤੁਕਾਂਤ ਦਾ ਮੇਲ ਬਣਦਾ ਹੈ **'ਖੁਦਾਇਆ'** ਲਫ਼ਜ਼ ਨਾਲ। ਭਾਵੇਂ ਕਾਵਿਕ ਤੋਲ ਤੋਂ 'ਅਫਜੂ' ਲਫ਼ਜ਼ ਨੂੰ 'ਟਿੱਪੀ' ਲਗਾਉਣ ਅਤੇ 'ਖੁਦਾਇ; ਨੂੰ 'ਖੁਦਾਇਆ' ਲਿਖਿਆਂ ੩ ਮਾਤ੍ਰਾ ਵੱਧਦੀਆਂ ਤਾਂ ਹਨ, ਪਰ ਫਿਰ ਵੀ ਤੋਲ ਪੱਖੋਂ ੫ ਮਾਤ੍ਰਾਂ ਦੀ ਘਾਟ ਹੀ ਰਹਿੰਦੀ ਹੈ। ਇਸ ਲਈ ਜਥੇਦਾਰ ਵੇਦਾਂਤੀ ਜੀ ਦੇ 'ਸਿੱਖ ਬੁੱਕ ਕਲੱਬ' ਵਾਲੇ ਮਾਡਲ ਰੂਪ ਖਰੜੇ ਵਿੱਚ ਇਨ੍ਹਾਂ ਦੋ ਤੁਕਾਂ ਦੇ ਇਉਂ ਦਰਸ਼ਨ ਹੋ ਰਹੇ ਹਨ :

ਸਲੋਕ ਮਃ ੧ ॥ ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥
ਮੇ ਰਵਦਿ ਬਾਦਿਸਾਹਾ ਅਫਜੂੰ ਖੁਦਾਇਆ ॥ {ਪੰਨਾ ੧੪੩}

(੫) *'ਗੁਰਬਾਣੀ ਪਾਠ ਦਰਸ਼ਨ'* ਪੁਸਤਕ ਮੁਤਾਬਿਕ ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦਾ ਪ੍ਰਚਲਿਤ ਪਾਠ ਹੈ : ਧਨਾਸਰੀ ਮਹਲਾ ੧ ॥ ਨਦਰਿ ਕਰੇ ਤਾ ਸਿਮਰਿਆ ਜਾਇ ॥...{ਪੰਨਾ ੬੬੧} ਪਰ, ਸ੍ਰੀ ਕਰਤਾਰਪੁਰੀ ਬੀੜ ਦਾ ਪਾਠ ਹੈ : ਧਨਾਸਰੀ ਮਹਲਾ ੩ ॥ ਨਦਰਿ ਕਰੇ ਤਾ ਸਿਮਰਿਆ ਜਾਇ ॥...। ਭਾਵ, ਦਮਦਮੀ ਬੀੜ ਇਹ ਸ਼ਬਦ 'ਮਹਲਾ ੧' ਦਾ ਲਿਖਦੀ ਹੈ ਅਤੇ ਸ੍ਰੀ ਕਰਤਾਰਪੁਰੀ 'ਮਹਲਾ ੩' ਦਾ ਦੱਸਦੀ ਹੈ। ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ 'ਸੁਨਹਿਰੀ ਬੀੜ' ਵਿੱਚ ਵੀ ਸਿਰਲੇਖ 'ਮਹਲਾ ੩' ਹੈ, ਕਿਉਂਕਿ ਗਿ. ਗਿਆਨ ਸਿੰਘ ਦੀ ਲਿਖੀ ਤਵਾਰੀਖ਼ ਮੁਤਾਬਿਕ ਬਾਬਾ ਦੀਪ ਸਿੰਘ ਜੀ ਨੇ ਦਮਦਮੀ ਬੀੜ ਨੂੰ ਸ੍ਰੀ ਕਰਤਾਰਪੁਰੀ ਬੀੜ ਨਾਲ ਸੋਧਿਆ ਹੈ। ਸੁਰਸਿੰਘ ਵਾਲੀ (ਭਾਈ ਬਿਧੀ ਚੰਦ ਵਾਲੀ) ਬੀੜ ਵਿੱਚ ਵੀ ਸਿਰਲੇਖ 'ਮਹਲਾ ੩' ਹੈ। ਇਸ ਲਈ ਸ਼੍ਰੋਮਣੀ ਕਮੇਟੀ ਦੀ ੧੯੫੨ ਵਾਲੀ ਬੀੜ ਵਿੱਚ ਉਪਰੋਕਤ ਸਿਰਲੇਖ 'ਮਹਲਾ ੩' ਹੀ ਛਾਪਿਆ ਗਿਆ ਸੀ।

ਕਾਨ੍ਹਗੜ ਵਾਲੀ ਬੀੜ ਵਿੱਚ 'ਮਹਲਾ ੩' ਨੂੰ ਹੜਤਾਲ ਕੇ ਮਹਲਾ ੧ ਲਿਖਿਆ ਗਿਆ ਹੈ। ਪਰ, ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ *'ਸ਼ਬਦਾਰਥ'* ਵਿੱਚ ਸੰਨ ੧੯੩੬ ਤੋਂ ਹੀ ਇਸ ਸ਼ਬਦ ਦਾ ਸਿਰਲੇਖ 'ਮਹਲਾ ੧' ਹੀ ਛਪ ਰਿਹਾ ਹੈ। *'ਸ਼ਬਦਾਰਥ'* ਵਿੱਚ ਉਪਰੋਕਤ ਸ਼ਬਦ ਸੰਬੰਧੀ ਲਿਖੇ ਫ਼ੁੱਟ ਨੋਟ ਵਿੱਚ ਸੰਪਾਦਕੀ ਟੀਮ ਨੇ ਬਾਣੀਕਾਰ ਬਾਰੇ ਕੋਈ ਵਿਸ਼ੇਸ਼ ਵੇਰਵਾ ਨਹੀ ਦਿੱਤਾ। ਸਪੱਸ਼ਟ ਹੈ ਕਿ ਉਨ੍ਹਾਂ ਵਿਦਵਾਨਾਂ ਨੂੰ ਇਸ ਪੱਖੋਂ ਕੋਈ ਸ਼ੰਕਾ ਨਹੀਂ ਸੀ, ਜਦ ਕਿ ਉਨ੍ਹਾਂ ਨੇ ਭੂਮਿਕਾ ਵਿੱਚ ਲਿਖਿਆ ਹੈ ਕਿ *ਸ਼ਬਦਾਰਥ* ਦਾ ਪਾਠ ਉਸ ਬੀੜ ਤੋਂ ਲਿਆ ਗਿਆ ਹੈ, ਜਿਸ ਨੂੰ

ਐਸ.ਐਸ. ਚਰਨ ਸਿੰਘ ਨੇ ਸ੍ਰੀ ਕਰਤਾਰਪੁਰੀ ਬੀੜ ਨਾਲ ਸੋਧਿਆ ਸੀ। ਇਸ ਦਾ ਸਿੱਟਾ ਤਾਂ ਇਹੀ ਨਿਕਲਦਾ ਹੈ ਕਿ ਸ੍ਰੀ ਕਰਤਾਰਪੁਰ ਵਿਖੇ ਸੋਧਕ ਵਿਦਵਾਨ ਨੂੰ ਜਿਸ ਬੀੜ ਦੇ ਦਰਸ਼ਨ ਕਰਵਾਏ ਹੋਣਗੇ, ਉਸ ਵਿੱਚ ਸਿਰਲੇਖ 'ਮਹਲਾ ੧' ਹੀ ਹੋਵੇਗਾ।

ਸ਼੍ਰੋਮਣੀ ਕਮੇਟੀ ਨੇ ਜਿਹੜੀ ਸੰਥਾ ਪੋਥੀ, ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਇੰਚਾਰਜ ਸ੍ਰ. ਰਣਧੀਰ ਸਿੰਘ ਦੀ ਅਗਵਾਈ ਵਿੱਚ ਸੰਨ ੧੯੭੪ ਨੂੰ ਸਥਾਪਿਤ ਆਪਣੀ ਖੋਜੀ ਟੀਮ ਨੂੰ ਪੁਰਾਤਨ ਹੱਥ-ਲਿਖਤੀ ਬੀੜਾਂ ਦੇ ਮੇਲਾਨ ਲਈ ਦਿੱਤੀ, ਉਸ ਵਿੱਚ ਸਿਰਲੇਖ ਸੀ 'ਮਹਲਾ ੩'। ਇਸ ਲਈ *ਪਾਠ-ਭੇਦਾਂ ਦੀ ਸੂਚੀ* ਪੁਸਤਕ ਨੇ ਸਭ ਤੋਂ ਸ਼ੁਧ ਮੰਨੀ ਜਾਂਦੀ ਬੀੜ ਨੰ. ੫ ਸਮੇਤ ੧੨ ਬੀੜਾਂ ਦੇ ਹਵਾਲੇ ਨਾਲ 'ਮਹਲਾ ੧' ਸਿਰਲੇਖ ਸਹੀ ਮੰਨਿਆ ਤੇ ਉਸ ਨੂੰ ਸੂਚੀ ਵਿੱਚ ਵਿਸ਼ੇਸ਼ ਤੌਰ 'ਤੇ ਅੰਕਿਤ ਕੀਤਾ। ਇਹੀ ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਵਾਲੀ ਛਾਪੇ ਦੀ ਮੌਜੂਦਾ ਬੀੜ ਵਿੱਚ ਹੁਣ ਇਹ ਸਿਰਲੇਖ ਸੋਧ ਕੇ 'ਮਹਲਾ ੩' ਦੀ ਥਾਂ 'ਮਹਲਾ ੧' ਹੀ ਛਾਪਿਆ ਜਾ ਰਿਹਾ ਹੈ। *'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'* ਅਤੇ *'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ ਸਟੀਕ'* ਵਿੱਚ ਵੀ ਉਪਰੋਕਤ ਸਿਰਲੇਖ 'ਮਹਲਾ ੧' ਹੀ ਦਿੱਤਾ ਗਿਆ ਹੈ, ਕਿਉਂਕਿ ਗੁਰੂ ਨਾਨਕ-ਬਾਣੀ ਦੀ ਸ਼ੈਲੀ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬ ਆਪ ਹੀ ਸੁਆਲ ਖੜਾ ਕਰ ਕੇ ਫਿਰ ਉਸ ਦਾ ਉੱਤਰ ਵੀ ਆਪ ਹੀ ਦਿੰਦੇ ਰਹੇ ਹਨ।

ਜਿਵੇਂ ਜਪੁ-ਜੀ ਦੀ ਪਹਿਲੀ ਪਉੜੀ ਦੇ ਅੰਤ ਵਿੱਚ ਪਹਿਲਾਂ ਆਪ ਹੀ ਦੋ ਸੁਆਲ ਖੜੇ ਕੀਤੇ ਤੇ ਫਿਰ ਉਨ੍ਹਾਂ ਦੇ ਹੱਲ ਵਜੋਂ ਜਵਾਬ ਦੇ ਕੇ ਉਸ ਨੂੰ ਨਾਲ ਹੀ ਅਗਲੀ ਤੁਕ ਵਿੱਚ ਅੰਕਿਤ ਕਰ ਦਿੱਤਾ। ਜਿਵੇਂ ਪ੍ਰਸ਼ਨ ਰੂਪ ਗੁਰਵਾਕ ਹਨ : "ਕਿਵ ਸਚਿਆਰਾ ਹੋਈਐ" (?) "ਕਿਵ ਕੂੜੈ ਤੁਟੈ ਪਾਲਿ" (?) ॥ ਉੱਤਰ ਹੈ : ਹੁਕਮਿ ਰਜਾਈ ਚਲਣਾ; ਨਾਨਕ ! ਲਿਖਿਆ ਨਾਲਿ ॥ ਤਿਵੇਂ ਹੀ "ਧਨਾਸਰੀ ਮਹਲਾ ੧ ॥ ਕਿਉ ਸਿਮਰੀ, ਸਿਵਰਿਆ ਨਹੀ ਜਾਇ ॥" ਗੁਰਵਾਕ ਵਿੱਚ ਪਹਿਲਾਂ ਸਾਧਕ ਦੀ ਮਾਨਵੀ ਸਮੱਸਿਆ ਦਾ ਪ੍ਰਗਟਾਵਾ ਕੀਤਾ ਗਿਆ ਹੈ 'ਸਿਮਰਨ ਕਿਵੇਂ ਕਰਾਂ? ਕਿਉਂਕਿ (ਪ੍ਰਭੂ ਜੀ ਨੂੰ) ਸਿਮਰਿਆ ਨਹੀਂ ਜਾਂਦਾ। ਭਾਵ, ਸਿਮਰਨ (ਯਾਦ) ਨਿਰੰਤਰ ਜਾਰੀ ਨਹੀਂ ਰਹਿੰਦਾ।

ਜਪੁ-ਜੀ ਵਾਂਗ ਨਾਲ ਹੀ ਅਗਲੇ ਸ਼ਬਦ ਵਿੱਚ ਉੱਤਰ ਹੈ : "ਧਨਾਸਰੀ ਮਹਲਾ ੧ ॥ ਨਦਰਿ ਕਰੇ ਤਾ ਸਿਮਰਿਆ ਜਾਇ ॥" ਭਾਵ, ਉਹ ਮਿਹਰ ਦੀ ਨਦਰ ਕਰੇ ਤਾਂ ਹੀ ਉਸ ਨੂੰ ਸਿਮਰਿਆ ਜਾ ਸਕਦਾ ਹੈ। ਭਾਵ,

ਮਿਹਰਵਾਨ ਪ੍ਰਭੂ ਜੀ ਦੇ ਮਿਹਰ ਦੇ ਪਾਤ੍ਰ ਬਣੇ ਬਗ਼ੈਰ ਸਿਮਰਨ ਹੋਣਾ ਅਸੰਭਵ ਹੈ। ਇਹੀ ਕਾਰਨ ਹੈ ਕਿ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਸੰਪਾਦਕੀ ਹੱਕਾਂ ਦੀ ਵਰਤੋਂ ਕਰਦਿਆਂ ਬਾਬਾ ਫ਼ਰੀਦ ਜੀ ੧੧੨ਵੇਂ ਸਲੋਕ ॥ "ਪਹਿਲੈ ਪਹਰੈ ਫੁਲੜਾ...... ॥" ਦੇ ਨਾਲ ੧੧੩ਵਾਂ ਸਲੋਕ ਗੁਰੂ ਨਾਨਕ ਸਾਹਿਬ ਜੀ ਦਾ "ਦਾਤੀ ਸਾਹਿਬ ਸੰਦੀਆ...... ॥ ਵਿਸ਼ੇਸ਼ ਤੌਰ 'ਤੇ ਅੰਕਿਤ ਕੀਤਾ, ਭਾਵੇਂ ਕਿ ਉਹ ਸਲੋਕ ਸਿਰੀਰਾਗ ਦੀ ਵਾਰ ਵਿੱਚ ਪਹਿਲਾਂ ਵੀ ਆ ਚੁੱਕਾ ਸੀ।

ਸ਼੍ਰੋਮਣੀ ਕਮੇਟੀ ਦੁਆਰਾ ੧੯੯੬ ਵਿੱਚ ਸਥਾਪਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਮੁਖੀ ਅਤੇ ਸੰਤ ਗਿਆਨੀ ਗੁਰਬਚਨ ਸਿੰਘ ਖ਼ਾਲਸਾ ਦੇ ਵਿਦਿਆਰਥੀ ਰਹੇ ਜਥੇਦਾਰ ਵੇਦਾਂਤੀ ਜੀ ਦੁਆਰਾ 'ਸਿੱਖ ਬੁੱਕ ਕਲੱਬ, ਅਮਰੀਕਾ' ਰਾਹੀਂ ਔਨਲਾਈਨ ਪ੍ਰਕਾਸ਼ਿਤ ਕਰਵਾਏ ਬੀੜ ਦੇ ਖਰੜੇ ਵਿੱਚ ਵੀ ਇਹ ਸਿਰਲੇਖ 'ਮਹਲਾ ੧' ਹੀ ਲਿਖਿਆ ਹੋਇਆ ਹੈ। ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂਵਾਲਿਆਂ ਦੇ ਵਿਦਿਆਰਥੀ ਅਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਅਰਦਾਸੀਏ ਰਹੇ ਸਤਿਕਾਰਯੋਗ ਗਿ. ਭਰਪੂਰ ਸਿੰਘ ਜੀ ਵੀ ਇਸ ਪੱਖੋਂ ਜਥੇਦਾਰ ਵੇਦਾਂਤੀ ਜੀ ਨਾਲ ਸਹਿਮਤ ਹੁੰਦੇ ਹਨ। ਉਨ੍ਹਾਂ ਦੀ ਦਲੀਲ ਹੈ ਕਿ 'ਮਹਲਾ ੧' ਦੇ ਸਿਰਲੇਖ ਹੇਠ ਪਹਿਲੇ ਜੁੱਟ ਦੇ ਕੁੱਲ ਦੋ ਸ਼ਬਦ ਹਨ ਅਤੇ ਉਪਰੋਕਤ ਸ਼ਬਦ ਵਾਲੇ ਜੁੱਟ ਦੇ ਕੁੱਲ ਸ਼ਬਦ ਪੰਜ ਹਨ। ਇਸ ਲਈ 'ਮਹਲਾ ੧' ਦੇ ਦੋਹਾਂ ਜੁੱਟਾਂ ਦਾ ਜੋੜ ੭ ਜੋੜ-ਅੰਕ (ਜੁਮਲਾ) ਇਉਂ ਲਿਖਿਆ ਹੋਇਆ ਹੈ : ॥੪॥੫॥੭॥ ਇਸ ਜੁਮਲੇ ਵਿੱਚ ਪਹਿਲਾ ਅੰਕ ॥੪॥ ਸ਼ਬਦ ਦੇ ਚੌਂਹ ਪਦਿਆਂ ਦਾ ਸੂਚਕ ਹੈ। ਅੰਕ॥੫॥ ਚਲੰਤ ਜੁੱਟ ਦੇ ਕੁੱਲ ਸ਼ਬਦਾਂ ਦੀ ਗਿਣਤੀ ਹੈ ਅਤੇ ਅੰਕ ੭, ਦੋਵੇਂ ਜੁੱਟਾਂ ਦਾ (੨+੫) ਸਾਂਝਾ ਜੋੜ ਹੈ। ਭਾਵ, ਗਿਣਤੀ ਵਿੱਚ ਉਪਰੋਕਤ ਸ਼ਬਦ ਨੂੰ 'ਮਹਲਾ ੩' ਦਾ ਜਾਣ ਕੇ ਉਸ ਦਾ ਗਿਣਤੀ ਵਿੱਚ ਵੱਖਰਾ ਅੰਕ ॥੧॥ ਨਹੀਂ ਦਿੱਤਾ ਗਿਆ। ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਸਾਰੇ ਸ਼ਬਦ 'ਮਹਲਾ ੧' ਦੇ ਹੀ ਹਨ।

ਇਸ ਪੱਖੋਂ ਹੋਰ ਵੀ ਮਹੱਤਵਪੂਰਨ ਤੇ ਵਿਚਾਰਣਯੋਗ ਨੁਕਤਾ ਇਹ ਹੈ ਕਿ ਗੁਰੂ ਨਾਨਕ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੁਆਰਾ, ਬਾਣੀਕਾਰ ਭਗਤ-ਜਨਾਂ ਦੇ ਉਨ੍ਹਾਂ ਸ਼ਬਦਾਂ, ਪਦਿਆਂ ਤੇ ਸਲੋਕਾਂ ਆਦਿਕ ਦੀ ਸਪੱਸ਼ਟਤਾ ਤੇ ਵਿਆਖਿਆ ਵਜੋਂ ਅੰਮ੍ਰਿਤ-ਬਾਣੀ ਦੇ ਕੁਝ ਲੋੜੀਂਦੇ ਸ਼ਬਦ ਤੇ ਸਲੋਕ ਜ਼ਰੂਰ ਉਚਾਰਣ ਕੀਤੇ ਗਏ ਹਨ, ਜਿਨ੍ਹਾਂ ਤੋਂ ਪਾਠਕ-ਜਨਾਂ ਨੂੰ ਭੁਲੇਖੇ ਕਾਰਨ ਗੁਰਮਤੀ ਮਾਰਗ

ਤੋਂ ਭਟਕਣ ਦੀ ਸੰਭਾਵਨਾ ਸੀ । ਐਸੇ ਸਾਰੇ ਸ਼ਬਦਾਂ ਤੇ ਸਲੋਕਾਂ ਆਦਿਕ ਨੂੰ 'ਪੋਥੀ' ਸਾਹਿਬ ਦੇ ਸੰਪਾਦਕ ਗੁਰੂ ਅਰਜਨ ਸਾਹਿਬ ਜੀ ਨੇ ਬਾਣੀਕਾਰ ਭਗਤਾਂ ਦੇ ਸ਼ਬਦਾਂ ਤੇ ਸਲੋਕਾਂ ਨਾਲ ਸੰਬੰਧਿਤ ਕਰਕੇ ਸੰਪਾਦਿਤ ਵੀ ਕਰ ਦਿੱਤਾ ਹੈ । ਪ੍ਰੰਤੂ ਗੁਰੂ ਨਾਨਕ ਸਾਹਿਬ ਜੀ ਦੁਆਰਾ ਉਚਾਰਨ ਹੋਈ 'ਧੁਰ ਕੀ ਬਾਣੀ' ਪ੍ਰਤੀ ਉਨ੍ਹਾਂ ਦੇ ਜੋਤਿ-ਸਰੂਪ ਬਾਕੀ ਗੁਰੂ ਸਾਹਿਬਾਨ ਵੱਲੋਂ ਅਜਿਹਾ ਕੋਈ ਪਾਵਨ ਸ਼ਬਦ ਤੇ ਸਲੋਕ ਨਹੀਂ ਮਿਲਦਾ, ਜਿਸ ਵਿੱਚ ਉਨ੍ਹਾਂ ਦੁਆਰਾ ਗੁਰੂ ਨਾਨਕ-ਬਾਣੀ ਪ੍ਰਤੀ ਭਗਤਾਂ ਦੀ ਬਾਣੀ ਵਾਂਗ ਕੋਈ ਵਿਸ਼ੇਸ਼ ਟਿੱਪਣੀ ਕੀਤੀ ਹੋਵੇ, ਕਿਉਂਕਿ ਅਜਿਹੇ ਉਪਰਾਲੇ ਨੂੰ ਉਹ ਵੱਡੀ ਅਵੱਗਿਆ ਸਮਝਦੇ ਹੋਣਗੇ । ਭਾਵੇਂ ਕਿ ਮਃ ੨, ਮਃ ੩, ਮਃ ੪ ਤੇ ਮਃ ੫ ਦੀ ਸਾਰੀ ਅੰਮ੍ਰਿਤ-ਬਾਣੀ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ-ਸੇਵਕ ਹੋਣ ਵਜੋਂ ਉਨ੍ਹਾਂ ਦੁਆਰਾ ਪ੍ਰਗਟਾਏ ਤੇ ਪ੍ਰਚਾਰੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਰੂਪ ਹੀ ਜਾਣੀ ਜਾਂਦੀ ਹੈ ।

ਪਰ ਹੈਰਾਨੀ ਹੁੰਦੀ ਹੈ ਕਿ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਮੁਖੀ ਦਮਦਮੀ ਟਕਸਾਲ ਦੇ ਨਾਂ ਹੇਠ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਦੋ ਭਾਗਾਂ ਵਿੱਚੋਂ 'ਸੈਂਚੀ ਪਹਿਲੀ' ਵਿੱਚ ਸਿਰਲੇਖ 'ਮਹਲਾ ੩' ਛਪ ਰਿਹਾ ਹੈ । ਜਦ ਕਿ ਸੰਤ ਗਿਆਨੀ ਗੁਰਬਚਨ ਸਿੰਘ ਖ਼ਾਲਸਾ ਭਿੰਡਰਾਂਵਾਲੇ ਨੂੰ ਕਰਤਾ ਦੱਸ ਕੇ ਸੰਤ ਗਿਆਨੀ ਮੋਹਣ ਸਿੰਘ ਭਿੰਡਰਾਂਵਾਲੇ ਦੁਆਰਾ ਪ੍ਰਕਾਸ਼ਿਤ ਪੁਸਤਕ *ਗੁਰਬਾਣੀ ਪਾਠ ਦਰਸ਼ਨ* ਅਤੇ ਓਹੀ ਪੁਸਤਕ, ਜਿਹੜੀ ਦਾਸਨਿ ਦਾਸ ਗਿਆਨੀ ਹਰਨਾਮ ਸਿੰਘ ਖ਼ਾਲਸਾ, ਜਥਾ ਭਿੰਡਰਾਂ ਮਹਿਤਾ ਦੁਆਰਾ ੨੦੦੭ ਨੂੰ ਪੰਜਵੀਂ ਵਾਰ ਪ੍ਰਕਾਸ਼ਿਤ ਹੋਈ ਹੈ *ਗੁਰਬਾਣੀ ਪਾਠ ਦਰਪਣ*, ਵਿੱਚ, ਉਪਰੋਕਤ ਸਿਰਲੇਖ ਨੂੰ ਦਮਦਮੀ ਬੀੜ ਮੁਤਾਬਿਕ 'ਮਹਲਾ ੧' ਦਾ ਦੱਸਿਆ ਗਿਆ ਹੈ । ਹੁਣ ਸੁਆਲ ਖੜਾ ਹੁੰਦਾ ਹੈ ਇਸ ਰੋਲ-ਘਚੋਲੇ 'ਚੋਂ ਸੱਚ ਲੱਭਣ ਲਈ ਕਿਹੜੀ ਪਾਵਨ-ਬੀੜ, ਪੋਥੀ ਅਥਵਾ ਪੁਸਤਕ ਨੂੰ ਕਸਵੱਟੀ ਮੰਨਿਆ ਜਾਵੇ ? ਵਿਚਾਰਨ ਦੀ ਲੋੜ ਹੈ ।

**(੬)** ਭਿੰਡਰਾਂਵਾਲੀ ਸੰਪਰਦਾ ਦੁਆਰਾ '*ਗੁਰਬਾਣੀ ਪਾਠ ਦਰਸ਼ਨ*' ਤੇ '*ਗੁਰਬਾਣੀ ਪਾਠ ਦਰਪਣ*' ਪੁਸਤਕਾਂ ਵਿੱਚ 'ਸ੍ਰੀ ਦਮਦਮੀ ਬੀੜ' ਮੁਤਾਬਿਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੫੭ 'ਤੇ ਪਾਠ ਹੈ 'ਪੂਰੈ ਵੇਖਾਲਿਆ' ਅਤੇ ਸ੍ਰੀ ਕਰਤਾਰਪੁਰੀ ਬੀੜ ਵਿੱਚ ਪਾਠ ਹੈ 'ਦੇਖਾਲਿਆ' । ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਹੋ ਰਹੀ ਪਾਵਨ ਬੀੜ ਵਿਖੇ ਇਹ ਪੂਰੀ ਤੁਕ ਹੈ **"ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ ॥"** {ਪੰਨਾ ੯੫੭} ਭਾਵ, ਸ਼੍ਰੋਮਣੀ ਕਮੇਟੀ ਵਾਲੀ ਪਾਵਨ ਬੀੜ ਦਾ ਪਾਠ ਸ੍ਰੀ ਕਰਤਾਰਪੁਰੀ ਬੀੜ ਮੁਤਾਬਿਕ

ਹੈ। ਕੀਰਤਪੁਰ ਸਾਹਿਬ ਲਿਖੀ ਕਾਨ੍ਹਗੜੀ ਬੀੜ ਵਿੱਚ ਪਾਠ 'ਦੇਖਾਲਿਆ' ਹੈ। ਦਮਦਮੀ ਸ਼ਾਖ਼ ਵਾਲੀ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ 'ਸੁਨਹਿਰੀ ਬੀੜ' ਵਿੱਚ ਵੀ ਪਾਠ 'ਦੇਖਾਲਿਆ' ਹੈ। ਪ੍ਰੰਤੂ ਜਥਾ ਭਿੰਡਰਾਂ (ਮਹਿਤਾ) ਵਲੋਂ ਪ੍ਰਕਾਸ਼ਿਤ ਸੈਂਚੀ ਵਿਖੇ ਉਪਰੋਕਤ ਤੁਕ ਵਿੱਚ ਪਾਠ 'ਦੇਖਾਲਿਆ' ਦੀ ਥਾਂ 'ਵੇਖਾਲਿਆ' ਛਪ ਰਿਹਾ ਹੈ। ਭਾਵ, ਇੱਥੇ ਓਹ *'ਗੁਰਬਾਣੀ ਪਾਠ ਦਰਸ਼ਨ'* ਪੋਥੀ ਤੋਂ ਅਗਵਾਈ ਲੈਂਦੇ ਜਾਪਦੇ ਹਨ।

ਪਰ, ਜੇ ਗੰਭੀਰਤਾ ਸਹਿਤ ਵਿਚਾਰਿਆ ਜਾਵੇ ਤਾਂ ਇਸ ਪਾਠ ਦਾ ਵਿਵਾਦ ਬੇਲੋੜਾ ਹੈ। ਇੱਕ ਤਾਂ ਸ੍ਰੀ ਕਰਤਾਰਪੁਰੀ ਬੀੜ, ਦਮਦਮੀ ਟਕਸਾਲ ਦੇ ਮੋਢੀ ਮੰਨੇ ਜਾਂਦੇ ਬਾਬਾ ਦੀਪ ਸਿੰਘ ਜੀ ਵਾਲੀ 'ਸੁਨਹਿਰੀ ਬੀੜ', 'ਕਾਨ੍ਹਗੜ੍ਹੀ ਬੀੜ' ਵਿੱਚ ਵੀ ਪਾਠ 'ਦੇਖਾਲਿਆ' ਹੈ। ਪੰਥ ਦੀ ਸਿਰਮੌਰ ਜਮਾਤ ਸ਼੍ਰੋਮਣੀ ਕਮੇਟੀ ਦੀਆਂ ਸਾਰੀਆਂ ਪ੍ਰਕਾਸ਼ਨਾਵਾਂ ਵਿੱਚ ਪਾਠ 'ਦੇਖਾਲਿਆ' ਹੈ। ਸਭ ਤੋਂ ਵੱਡੀ ਗੱਲ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ 'ਦੇਖਾਲਿਆ' ਤੇ 'ਵੇਖਾਲਿਆ' ਦੋਵੇਂ ਪਦ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਅਧੀਨ ਸਮਾਨਰਥਕ ਵਰਤੇ ਮਿਲਦੇ ਹਨ। ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਮਾਤ੍ਰਾਵਾਂ ਵੀ ਬਰਾਬਰ ਹਨ। ਇਹੀ ਕਾਰਨ ਹੈ ਕਿ ਜਥੇਦਾਰ ਵੇਦਾਂਤੀ ਜੀ ਨੇ ਭਿੰਡਰਾਂਵਾਲੀ ਸੰਪਰਦਾ ਦੇ ਵਿਦਿਆਰਥੀ ਹੁੰਦਿਆਂ ਵੀ ਆਪਣੇ ਦੁਆਰਾ ਸੋਧੇ ਖਰੜੇ ਵਿੱਚ 'ਦੇਖਾਲਿਆ' ਪਾਠ ਨੂੰ ਹੀ ਮਹੱਤਵ ਦਿੱਤਾ ਹੈ। ਭਾਵ, 'ਦੇਖਾਲਿਆ' ਪਾਠ ਨੂੰ ਬਦਲ ਕੇ 'ਵੇਖਾਲਿਆ' ਨਹੀਂ ਲਿਖਿਆ।

(੭) ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ ਮੌਜੂਦਾ ਬੀੜ ਦੇ ਪੰਨਾ ੯੯੪ 'ਤੇ 'ਮਾਰੂ ਮਹਲਾ ੩' ਦੇ ਸਿਰਲੇਖ ਹੇਠ ਮੁਬਾਰਿਕ ਸ਼ਬਦ ਦੇ 'ਰਹਾਉ' ਦਾ ਪਦਾ ਹੈ :

"ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥
ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥੧॥ਰਹਾਉ॥"

*'ਗੁਰਬਾਣੀ ਪਾਠ ਦਰਸ਼ਨ'* ਪੁਸਤਕ ਦੇ ਪੰਨਾ ੪੯੨ 'ਤੇ ਅਤੇ *'ਗੁਰਬਾਣੀ ਪਾਠ ਦਰਪਣ'* ਦੇ ਪੰਨਾ ੫੧੨ 'ਤੇ ਰਹਾਉ ਦੇ ਉਪਰੋਕਤ ਪਦੇ ਦੂਜੀ ਤੁਕ ਦਾ ਪਾਠ ਇੰਞ ਲਿਖਿਆ ਹੈ :

ਗੁਰ ਕੈ ਸਬਦਿ ਧਿਆਇ ਤੂ **'ਤਾ'** ਸਚਿ ਲਗੀ ਪਿਆਰੁ ॥
{ਪੰਨਾ ੯੯੪}

ਭਾਵ, ਇਨ੍ਹਾਂ ਦੋ ਹੀ ਪੁਸਤਕਾਂ ਵਿੱਚ ਛਪੀ ਤੁਕ ਦੇ ਤੁਕਾਂਸ਼ "...ਤਾ ਸਚਿ ਲਗੀ ਪਿਆਰੁ ॥ ਤੁਕਾਂਸ਼ ਵਿੱਚ ਸ਼੍ਰੋਮਣੀ ਕਮੇਟੀ ਵਾਲੀ ਬੀੜ ਦੀ ਪਾਵਨ ਤੁਕ ਤੋਂ ਤੱਤੇ ਕੰਨਾ (ਤਾ) ਵਾਧੂ ਹੈ। ਇਸ ਵਾਧੇ ਦਾ ਕਾਰਨ ਸੰਤ ਗਿਆਨੀ ਗੁਰਬਚਨ ਸਿੰਘ ਖ਼ਾਲਸਾ ਜੀ ਦਾ ਇਹ ਵਿਸ਼ੇਸ਼ ਨੋਟ ਹੈ: "ਜੋ ਲਾਹੌਰ ਵਿੱਚ ਬੀੜਾਂ ਛਪੀਆਂ ਸੀ, ਉਨ੍ਹਾਂ ਬੀੜਾਂ ਵਿੱਚ ਇਹ ਤੱਤਾ ਅੱਖੀਂ ਵੇਖਿਆ ਹੈ।" ਇਥੇ ਨੋਟ ਕਰਨ ਵਾਲਾ ਨੁਕਤਾ ਇਹ ਵੀ ਹੈ ਕਿ ਗਿਆਨੀ ਜੀ ਨੇ ਕੇਵਲ 'ਤੱਤਾ ਮੁਕਤਾ' ਹੀ ਵਾਧੂ ਵੇਖਿਆ ਸੀ, ਪਰ ਲਿਖਤ ਵਿੱਚ ਤੱਤੇ ਕੰਨਾ ਹੈ। ਸੰਤ ਗਿਆਨੀ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਾਂ ਹੇਠ ਛਪਦੀ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸੈਂਚੀ ਦੂਜੀ) ਉਪਰੋਕਤ ਤੁਕ ਦਾ ਪਾਠ ਵੀ ਸੰਤ ਗਿਆਨੀ ਗੁਰਬਚਨ ਸਿੰਘ ਖ਼ਾਲਸਾ ਜੀ ਦੀਆਂ ਉਪਰੋਕਤ ਦੋਹਾਂ ਪੁਸਤਕਾਂ ਅਨੁਸਾਰ ਹੀ ਛਪ ਰਿਹਾ ਹੈ।

ਭਾਈ ਬੰਨੋ ਵਾਲੀ ਕਾਨ੍ਹਪੁਰੀ ਬੀੜ, ਕਰਤਾਰਪੁਰੀ ਸ਼ਾਖ਼ ਦੀ ਕਾਨ੍ਹਗੜ੍ਹੀ ਬੀੜ, ਬਾਬਾ ਰਾਮਰਾਇ ਵਾਲੀ ਸੰਨ ੧੬੯੫ ਵਾਲੀ ਦੇਹਰਾਦੂਨੀ ਬੀੜ, ਦਮਦਮੀ ਸ਼ਾਖ਼ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ (ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ) ਸੁਨਹਿਰੀ ਬੀੜ ਅਤੇ ਮੁਕਤਸਰੀ ਬੀੜ ਵਿੱਚ ਪਾਠ ਓਹੀ ਹੈ, ਜੋ ਛਾਪੇ ਦੀ ਮੌਜੂਦਾ ਬੀੜ ਵਿੱਚ ਛਪ ਰਿਹਾ ਹੈ। ਸ਼੍ਰੋਮਣੀ ਕਮੇਟੀ ਦੁਆਰਾ ਸਿੰਘ ਸਾਹਿਬ ਜਥੇਦਾਰ ਗਿ. ਜੋਗਿੰਦਰ ਸਿੰਘ ਦੀ ਅਗਵਾਈ ਵਿੱਚ ਸਥਾਪਿਤ ਹੋਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਪਹਿਲਾਂ ਇਹ ਤੁਕ ਆਪਣੀਆਂ ਪੋਥੀਆਂ ਵਿੱਚ ਸੰਤ ਭਿੰਡਰਾਂਵਾਲਿਆਂ ਅਨੁਸਾਰ ਨੋਟ ਕਰ ਲਈ। ਪ੍ਰੰਤੂ ਜਥੇਦਾਰ ਵੇਦਾਂਤੀ ਜੀ ਅਨੁਸਾਰ ਵਿਚਾਰ ਕਰਨ ਉਪਰੰਤ ਪਤਾ ਚੱਲਿਆ ਕਿ ਪਿੰਗਲ ਮੁਤਾਬਿਕ ਸ਼ਰਤੀਆ ਪਦ 'ਤਾ' ਲਗਾਉਣ ਨਾਲ ਇਸ ਪਦੇ ਦਾ ਤੋਲ ਵਿਗੜਦਾ ਹੈ। ਦੂਜੀ ਵੱਡੀ ਗੱਲ ਸੀ ਕਿ ਕਿਸੇ ਪੁਰਾਤਨ ਲਿਖਤੀ ਬੀੜ ਦੇ ਹਵਾਲੇ ਦੀ ਗੱਲ ਤਾਂ ਛੱਡੋ, ਲਹੌਰੀ ਬੀੜਾਂ ਵਿੱਚੋਂ ਵੀ ਕਿਸੇ ਬੀੜ ਦਾ ਹਵਾਲਾ ਨਹੀਂ ਦਿੱਤਾ ਗਿਆ। ਇਸ ਲਈ 'ਸਟੱਡੀ ਟੀਮ' ਨੇ ਉਪਰੋਕਤ ਪਾਠ-ਭੇਦ ਨੂੰ ਮਹੱਤਵ ਨਹੀਂ ਦਿੱਤਾ।

ਇਸ ਖੋਜੀ ਟੀਮ ਦੇ ਬਹੁਤ ਹੀ ਸੂਝਵਾਨ ਮੈਂਬਰ ਗਿ. ਹਰਿਬੰਸ ਸਿੰਘ ਪਟਿਆਲਾ ਨੇ *'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ ਸਟੀਕ'* ਵਿੱਚ ਸ਼ਬਦ ਦੇ ਅਰਥ ਕਰਨ ਉਪਰੰਤ 'ਪਾਠ-ਭੇਦ' ਦੇ ਸਿਰਲੇਖ ਹੇਠ ਦਸਵੀਂ ਪੋਥੀ ਦੇ ਪੰਨਾ ੧੭੫ 'ਤੇ ਵਿਸ਼ੇਸ ਨੋਟ ਇੰਞ ਲਿਖਿਆ ਹੈ:

"*ਗੁਰਬਾਣੀ ਪਾਠ ਦਰਸ਼ਨ ਵਿੱਚ ਰਹਾਉ ਵਾਲੀ ਪੰਕਤੀ ਪੁਰਾਣੀਆਂ*

ਲਿਖਤੀ ਬੀੜਾਂ ਦੇ ਆਧਾਰ 'ਤੇ ਇਉਂ ਦਰਸਾਈ ਹੈ 'ਗੁਰ ਕੈ ਸਬਦਿ ਧਿਆਇ ਤੂ 'ਤਾ' ਸਚਿ ਲਗੀ ਪਿਆਰੁ ॥' ਪਰ ਆਪ ਜੀ ਨੇ ਕਿਸੇ ਪੁਰਾਤਨ ਬੀੜ ਦਾ ਹਵਾਲਾ ਨਹੀਂ ਦਿੱਤਾ। ਵਰਤਮਾਨ ਪਾਠ ਜੋ ਛਪ ਰਿਹਾ ਹੈ, ਇਹ ਬਿਲਕੁਲ ਠੀਕ ਹੈ, 'ਤਾ' ਲਾਉਣ ਨਾਲ ਮਾਤਰਾ ਵੱਧ ਜਾਂਦੀਆਂ ਹਨ।"

(੮) ਸਾਰਗ ਮਹਲਾ ੫ ॥ ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥
ਦਰਸਨ ਰੁਚਿਤ ਪਿਆਸ ਮਨਿ ਸੁੰਦਰ ਸਕਤ ਨ ਕੋਈ ਤੋਰਿ ॥੧॥ਰਹਾਉ॥
{ਗੁਰੂ ਗ੍ਰੰਥ ਸਾਹਿਬ-ਪੰ. ੧੨੨੮}

ਗੁਰਬਾਣੀ ਪਾਠ ਦਰਸ਼ਨ ਪੁਸਤਕ ਦੇ ਪੰਨਾ ੫੨੬ 'ਤੇ ॥ਰਹਾਉ॥ ਦੇ ਉਪਰੋਕਤ ਪਦੇ ਦੇ ਸਿਰਲੇਖ ਪ੍ਰਤੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਦਾ ਵਿਸ਼ੇਸ਼ ਨੋਟ ਇੰਞ ਹੈ : "{ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਹੁੰਦੇ ਹਨ, ਉਸ ਸਰੂਪ ਵਿੱਚ 'ਸਾਰਗ ਮਹਲਾ ੫' ਹੈ, ਕਰਤਾਰਪੁਰ ਵਾਲੇ ਸਰੂਪ ਵਿੱਚ ਨਹੀਂ ਹੈ।}"

ਇਸ ਨੋਟ ਤੋਂ ਨਿਸ਼ਚੇ ਨਹੀਂ ਹੁੰਦਾ ਕਿ ਉਹ ਸਰੂਪ ਕਿਹੜਾ ਹੈ, ਕਿਉਂਕਿ ਪ੍ਰਕਾਸ਼ ਹੋਣ ਵਾਲੇ ਸਰੂਪ ਸਮੇਂ ਸਮੇਂ ਬਦਲਦੇ ਰਹਿੰਦੇ ਹਨ। ਦਾਸ ਇਸ ਹਕੀਕਤ ਤੋਂ ਭਲੀਭਾਂਤ ਜਾਣੂ ਹੈ। ਕਾਰਨ ਹੈ ਕਿ ਅਕਾਲ ਪੁਰਖ ਸਾਹਿਬ ਜੀ ਦੀ ਕਿਰਪਾ ਸਦਕਾ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਹੋਣ ਨਾਤੇ ਦਾਸਰੇ ਨੂੰ ਖ਼ੁਦ ਇਹ ਸੇਵਾ ਨਿਭਾਉਣ ਦਾ ਮੌਕਾ ਮਿਲਦਾ ਰਿਹਾ ਹੈ। ਪ੍ਰੰਤੂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਨੇ ਸੰਨ ੧੯੭੫ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਰਾਉਂਦਿਆਂ ਉਪਰੋਕਤ ਸਿਰਲੇਖ ਸੰਬੰਧੀ ਵਿਸ਼ੇਸ਼ ਜਾਣਕਾਰੀ ਦਿੱਤੀ ਸੀ ਕਿ ਸੰਨ ੧੯੫੨ ਵਿੱਚ ਜਦੋਂ ਸ਼੍ਰੋਮਣੀ ਕਮੇਟੀ ਨੇ ਪਾਵਨ ਬੀੜ ਦੀ ਬਲਾਕਾਂ ਰਾਹੀਂ ਪਹਿਲੀ ਵਾਰ ਛਪਾਈ ਕਰਵਾਈ ਤਾਂ ਇਹ ਸਿਰਲੇਖ ਨਹੀਂ ਸੀ ਦਿੱਤਾ ਗਿਆ, ਕਿਉਂਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਨਹੀਂ ਸੀ। ਪਰ ਜਦੋਂ ਸੰਤ ਚੰਨਣ ਸਿੰਘ ਦੀ ਪ੍ਰਧਾਨਗੀ ਹੇਠ ਸੰਨ ੧੯੬੪ ਵਿੱਚ ਮੰਗਲਾਂ ਨੂੰ ਉਘੜ-ਦੁਘੜ ਕਰਨ ਉਪਰੰਤ ਬੀੜ ਛਪੀ ਤਾਂ ਇਸ ਸਿਰਲੇਖ ਦੇ ਵੀ ਦਰਸ਼ਨ ਹੋਏ। ਵੈਸੇ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਬੀੜ, ਜੋ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਹੈ, ਉਸ ਵਿੱਚ ਸਿਰਲੇਖ 'ਸਾਰਗ ਮਹਲਾ ੫' ਹੈ। ਪਾਠਕਾਂ ਨੂੰ ਖ਼ਿਆਲ ਹੋਣਾ ਚਾਹੀਦਾ ਹੈ ਕਿ ਸੰਨ ੧੯੫੨ ਵਿੱਚ ਪ੍ਰਿੰਸੀਪਲ ਸਾਹਿਬ ਇੱਕ ਪਾਸੇ ਸ਼੍ਰੋਮਣੀ

ਕਮੇਟੀ ਦੇ ਪ੍ਰਧਾਨ ਊਧਮ ਸਿੰਘ ਨਾਗੋਕੇ ਦੇ ਪੀ.ਏ. ਸਨ ਅਤੇ ਦੂਜੇ ਪਾਸੇ ਦਫ਼ਤਰ ਵਿੱਚ ਸ੍ਰ. ਰਵੇਲ ਸਿੰਘ ਜੀ ਨਾਲ ਸਹਾਇਕ ਸਕੱਤਰ ਸਨ।

ਭਾਈ ਕਾਨ੍ਹ ਸਿੰਘ ਜੀ ਨਾਭਾ ਗੁਰਮੁਖੀ, ਹਿੰਦੀ, ਸੰਸਕ੍ਰਿਤ, ਫ਼ਾਰਸੀ ਤੇ ਅੰਗਰੇਜ਼ੀ ਤੋਂ ਇਲਾਵਾ ਸੰਗੀਤ ਵਿਦਿਆ ਵਿੱਚ ਵੀ ਬੜੇ ਨਿਪੁੰਨ ਸਨ। ਉਨ੍ਹਾਂ ਨੇ *ਮਹਾਨ ਕੋਸ਼* ਵਿੱਚ ਟਿੱਪੀ ਰਹਿਤ 'ਸਾਰਗ' ਸ਼ਬਦ ਦਾ ਅਰਥ ਦਿੱਤਾ ਹੈ: ਸਾਰਗਿਆਤ੍ਾ। ਪਰ, ਜਦੋਂ ਰਾਗ ਦਾ ਨਾਮ ਤੇ ਉਸ ਦੀ ਸੰਗੀਤਕ ਬਣਤਰ ਲਿਖੀ ਹੈ ਤਾਂ ਨਾਮ ਟਿੱਪੀ ਸਹਿਤ 'ਸਾਰੰਗ' ਲਿਖਿਆ ਹੈ। ਛਾਪੇ ਦੀ ਮੌਜੂਦਾ ਬੀੜ ਵਿੱਚ ਵੀ ੧੫ ਵਾਰ ਰਾਗ ਦੇ ਸਿਰਲੇਖ ਵਜੋਂ 'ਸਾਰੰਗ' ਨਾਮ ਮਿਲਦਾ ਹੈ। *ਪਾਠ-ਭੇਦਾਂ ਦੀ ਸੂਚੀ* ਨੇ ੧੭ ਬੀੜਾਂ ਦੇ ਹਵਾਲੇ ਨਾਲ ਰਾਗ ਦਾ ਨਾਮ 'ਸਾਰੰਗ' ਤੇ 'ਸਾਰੰਗੁ' ਸ਼ੁਧ ਮੰਨੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਚੇਅਰਮੈਨ ਜਥੇਦਾਰ ਵੇਦਾਂਤੀ ਜੀ ਨੇ ਸੁਧਾਈ ਕਰ ਕੇ ਜੋ ਖਰੜਾ ਤਿਆਰ ਕੀਤਾ ਤੇ ਦਾਸ ਨਾਲ ਵਿਚਾਰਿਆ, ਉਸ ਵਿੱਚ ਇਸ ਰਾਗ ਦੇ ਸਾਰੇ ਸਿਰਲੇਖਾਂ ਵਿੱਚ ਨਾਂ ਟਿੱਪੀ ਤੇ ਔਂਕੜ ਸਹਿਤ 'ਸਾਰੰਗੁ' ਲਿਖਿਆ ਹੋਇਆ ਸੀ।

ਜਦੋਂ ਮੈਂ ਇਸ ਵਖਰੇਵੇਂ ਪੱਖੋਂ ਜਾਣਕਾਰੀ ਮੰਗੀ ਤਾਂ ਉਨ੍ਹਾਂ ਉੱਤਰ ਦਿੱਤਾ: "ਅਸਲ ਵਿੱਚ ਰਾਗ ਦਾ ਨਾਂ ਹੀ 'ਸਾਰੰਗ' ਹੈ। ਜੇ ਗੁਰਬਾਣੀ ਦੀ ਲਿਖਣ ਸ਼ੈਲੀ ਮੁਤਾਬਿਕ 'ਰਾਗੁ' ਲਫ਼ਜ਼ ਨੂੰ ਪੁਲਿੰਗ-ਵਾਚਕ ਜਾਣ ਕੇ 'ਰਾਗੁ' ਲਫ਼ਜ਼ ਹਰੇਕ ਥਾਂ ਔਂਕੜ ਸਹਿਤ ਲਿਖਿਆ ਗਿਆ ਹੈ। ਜਦੋਂ ਉਸ ਅੱਗੇ 'ਕਾ' 'ਦਾ' ਜਾਂ 'ਕੀ' ਤੇ 'ਦੀ' ਆਦਿਕ ਕੋਈ ਸੰਬੰਧਕੀ ਪਦ ਆਇਆ ਹੈ ਤਾਂ 'ਰਾਗ' ਲਫ਼ਜ਼ ਔਂਕੜ ਰਹਿਤ ਹੋ ਜਾਂਦਾ ਹੈ ਤਾਂ ਫਿਰ ਦੱਸੋ! ਪੁਲਿੰਗ-ਵਾਚਕ 'ਸਾਰੰਗ' ਲਫ਼ਜ਼ ਔਂਕੜ ਸਹਿਤ ਕਿਉਂ ਨਾ ਲਿਖਿਆ ਜਾਏ? ਛਾਪੇ ਦੀ ਪਾਵਨ ਬੀੜ ਵਿੱਚ 'ਰਾਗੁ ਵਡਹੰਸੁ' ੫੧ ਵਾਰ ਔਂਕੜ ਸਹਿਤ ਹੈ, ਕਿਉਂਕਿ ਪੁਲਿੰਗ ਹੈ। ਪਰ ਜਦੋਂ ਵਾਰ ਦਾ ਸਿਰਲੇਖ ਦਿੱਤਾ ਤਾਂ ਲਿਖਿਆ: 'ਵਡਹੰਸ ਕੀ ਵਾਰ ਮਹਲਾ ੪ ॥' ਵੇਖੋ! ਇੱਥੇ 'ਵਡਹੰਸ' ਲਫ਼ਜ਼ ਔਂਕੜ ਰਹਿਤ ਹੈ, ਕਿਉਂਕਿ ਉਸ ਅੱਗੇ ਸੰਬੰਧਕੀ ਪਦ 'ਕੀ' ਆ ਗਿਆ ਹੈ। 'ਕਲਿਆਨ' ਰਾਗ ਦਾ ਨਾਂ ੮ ਵਾਰ ਔਂਕੜ ਸਹਿਤ ਲਿਖਿਆ ਮਿਲਦਾ ਹੈ, ਕਿਉਂਕਿ ਪੁਲਿੰਗ ਹੈ। ਸਪੱਸ਼ਟ ਹੈ ਕਿ ਸਿਰਲੇਖਾਂ ਵਿੱਚ ਵੀ ਸਤਿਗੁਰੂ ਜੀ ਨੇ ਗੁਰਬਾਣੀ ਲਿਖਤ ਦੀ ਲਗਮਾਤ੍ਰੀ ਨਿਯਮਾਵਲੀ ਨੂੰ ਅੱਖੋਂ ਓਹਲੇ ਨਹੀਂ ਕੀਤਾ। ਇਸ ਲਈ ਸਾਡੇ ਵਿਚਾਰ ਮੁਤਾਬਿਕ 'ਸਾਰੰਗੁ' ਨਾਂਵ 'ਟਿੱਪੀ' ਤੇ ਔਂਕੜ ਸਹਿਤ ਹੀ ਸ਼ੋਭਨੀਕ ਹੈ। ਮੇਰਾ ਖ਼ਿਆਲ ਕਿ ਗੁਰਬਾਣੀ ਵਿਆਕਰਣ ਦੇ ਚਾਨਣ ਵਿੱਚ ਪੁਲਿੰਗ ਵਾਚਕ ਰਾਗਾਂ ਦੇ ਸਾਰੇ ਨਾਂ ਔਂਕੜ ਸਹਿਤ ਹੀ ਛਪਣੇ ਚਾਹੀਦੇ ਹਨ।"

(੯) *ਗੁਰਬਾਣੀ ਪਾਠ ਦਰਸ਼ਨ* ਪੁਸਤਕ ਦੇ ਪੰਨਾ ੪੯੯ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਾਪੇ ਵਾਲੀ ਪ੍ਰਚੱਲਤ ਬੀੜ ਦੇ ਪੰਨਾ ੧੦੩੮ 'ਤੇ ਮਾਰੂ ਸੋਲਹੇ ਮਹਲਾ ੧ ਦੇ ਸਿਰਲੇਖ ਹੇਠ ਅੰਕਿਤ ਪਾਵਨ ਤੁਕ ਇਉਂ ਲਿਖੀ ਹੈ : **"ਸਾਮ ਵੇਦੁ ਰੁਗੁ ਜੁਜਰੁ ਅਥਰਬਣੁ ॥"** ਇਸ ਦੇ ਸਾਹਮਣੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦਾ ਫ਼ੈਸਲਾਕੁੰਨ ਤੇ ਅਤਿ ਸੰਖਿਪ ਵਿਸ਼ੇਸ਼ ਨੋਟ ਹੈ {'ਰੁਗੁ' ਪਾਠ ਸ਼ੁਧ ਹੈ} ਸੰਤ ਗਿਆਨੀ ਜਰਨੈਲ ਸਿੰਘ ਜਥਾ ਭਿੰਡਰਾਂ ਮਹਿਤਾ ਵੱਲੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸੈਂਚੀ ਦੂਜੀ) ਵਿੱਚ ਵੀ ਉਪਰੋਕਤ ਤੁਕ *ਗੁਰਬਾਣੀ ਪਾਠ ਦਰਸ਼ਨ* ਤੇ *ਗੁਰਬਾਣੀ ਪਾਠ ਦਰਪਣ* ਮੁਤਾਬਿਕ ਹੂ-ਬਹੂ ਛਪ ਰਹੀ ਹੈ। ਸ਼੍ਰੋਮਣੀ ਕਮੇਟੀ ਦੁਆਰਾ ੧੯੫੨ ਵਿੱਚ ਛਾਪੀ ਬੀੜ ਵੀ ਇਹੀ ਪਾਠ ਸੀ, ਪਰ ਕਮੇਟੀ ਦੀਆਂ ਮੌਜੂਦਾ ਪ੍ਰਕਾਸ਼ਨਾਵਾਂ ਪਾਵਨ ਬੀੜਾਂ, ਸ਼ਬਦਾਰਥ ਤੇ ਸੰਥਾ ਸੈਂਚੀਆਂ ਵਿੱਚ ਉਪਰੋਕਤ ਇਉਂ ਛਪ ਰਹੀ ਹੈ : **"ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥"**।

ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਖੋਜ-ਪੁਸਤਕ '*ਪਾਠ-ਭੇਦਾਂ ਦੀ ਸੂਚੀ*' ਨੇ ਤਿੰਨ ਬੀੜਾਂ ਦੇ ਹਵਾਲੇ ਨਾਲ 'ਰਿਗੁ' ਪਾਠ ਨੂੰ ਸ਼ੁਧ-ਪਾਠ ਦੇ ਖ਼ਾਨੇ ਵਿੱਚ ਲਿਖਿਆ ਹੈ। ਭਾਵ, ਭਿੰਡਰਾਂਵਾਲੀ ਸੰਪਰਦਾ ਦੁਆਰਾ ਸ਼ੁਧ ਮੰਨੇ ਪਾਠ 'ਰੁਗੁ' ਦੀ ਥਾਂ 'ਰਿਗੁ' ਛਪ ਰਿਹਾ ਹੈ। ਵੈਸੇ ਵੀ ਗੁਰਬਾਣੀ ਕੋਸ਼ਾਂ ਵਿੱਚ 'ਰੁਗ' ਲਫ਼ਜ਼ 'ਰੋਗ' ਅਤੇ 'ਰੁੱਗ' ਪੰਜੇ ਦੀ ਲਪੇਟ। ਉਤਨੀ ਵਸਤ, ਜਿੰਨੀ ਹੱਥ ਦੇ ਪੰਜੇ ਵਿੱਚ ਆ ਸਕੇ; ਦੇ ਅਰਥ ਰੱਖਦਾ ਹੈ। '*ਸ਼ਬਦਾਰਥ*' ਨੇ ਉਪਰੋਕਤ ਤੁਕ ਪ੍ਰਤੀ ਵਿਸ਼ੇਸ਼ ਨੋਟ ਵਿੱਚ ਲਿਖਿਆ ਹੈ : "ਇਹ ਚਾਰ, ਚਾਰ ਵੇਦਾਂ ਦੇ ਨਾਮ ਹਨ।" '*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ ਸਟੀਕ*' ਅਤੇ '*ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*' ਵਿੱਚ ਵੀ ਸ਼੍ਰੋਮਣੀ ਕਮੇਟੀ ਵਾਲੇ ਪਾਠ ਨੂੰ ਸ਼ੁਧ ਮੰਨਦਿਆਂ ਹੂ-ਬਹੂ ਛਾਪਿਆ ਹੋਇਆ ਹੈ। *ਦਰਪਣ* ਨੇ ਪਦ-ਅਰਥ ਇਉਂ ਦਿੱਤਾ ਹੈ : ਰਿਗੁ = ਰਿਗ ਵੇਦ।

ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿੱਚਲੇ 'ਵੇਦ' ਪਦ ਦੇ ਇੰਦਰਾਜ ਵਿੱਚ ਵਿਆਖਿਆ ਕਰਦਿਆਂ ਲਿਖਿਆ ਹੈ : "ਸਭ ਤੋਂ ਪੁਰਾਣਾ ਰਿਗ ਵੇਦ ਹੈ। 'ਰਿਚ੍' ਨਾਮ ਉਸਤਤ ਦਾ ਹੈ। ਇਸੇ ਧਾਤੁ ਤੋਂ 'ਰਿਗ' ਸ਼ਬਦ ਬਣਿਆ ਹੈ।" ਭਾਵ, ਸੰਸਕ੍ਰਿਤ ਵਿੱਚ 'ਰਿਗ' ਲਫ਼ਜ਼ ਦਾ ਮੂਲ-ਧਾਤੂ, ਜਿਸ ਤੋਂ ਇਸ ਲਫ਼ਜ਼ ਦੀ ਬਣਤਰ ਬਣੀ, ਉਹ ਰਿਚ੍ ਹੈ।" ਸਪੱਸ਼ਟ ਹੈ ਕਿ 'ਰਿਗ' ਲਫ਼ਜ਼ ਵਿੱਚ ਰਾਰੇ ਸਿਹਾਰੀ ਮੂਲਿਕ ਹੈ। ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਅਨੁਸਾਰ 'ਰਿਗ' ਲਫ਼ਜ਼ ਇੱਕ-ਵਚਨ ਪੁਲਿੰਗ

ਹੋਣ ਕਰਕੇ ਔਂਕੜ ਸਹਿਤ (ਰਿਗੁ) ਆਉਂਦਾ ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਰਾਗ ਆਸਾ ਦੀ ਵਾਰ ਵਿੱਚ ਵਾਕ ਹੈ: "**ਰਿਗੁ** ਕਹੈ ਰਹਿਆ ਭਰਪੂਰਿ ॥" {ਪੰਨਾ ੪੭੦} ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਢਲੇ ਰੂਪ 'ਪੋਥੀ' ਸਾਹਿਬ ਦੇ ਮੁਖ ਲਿਖਾਰੀ ਭਾਈ ਗੁਰਦਾਸ ਜੀ ਦੀ ਰਚਿਤ ਪਹਿਲੀ ਵਾਰ ਵਿੱਚ 'ਰਿਗੁ' ਲਫ਼ਜ਼ ਦੀ ਅੱਖਰੀ ਬਣਤਰ ਇਹੀ ਮਿਲਦੀ ਹੈ। ਜਿਵੇਂ "**ਰਿਗੁ** ਕਹੈ ਸੁਣਿ ਗੁਰਮੁਖਹੁ, ਆਪੇ ਆਪਿ ਨ ਦੂਜੀ ਰਾਈ।" {ਪਉੜੀ ੯/੭} ਇਸ ਲਈ *'ਗੁਰਬਾਣੀ ਪਾਠ ਦਰਸ਼ਨ'* ਤੇ *'ਗੁਰਬਾਣੀ ਪਾਠ ਦਰਪਣ'* ਪੁਸਤਕਾਂ ਦੀ ਸੋਧ ਮੁਤਾਬਿਕ ਗੁਰਬਾਣੀ ਦੀ ਉਪਰੋਕਤ ਤੁਕ "ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥" ਵਿੱਚ '**ਰਿਗੁ**' ਪਾਠ ਨੂੰ '**ਰੁਗੁ**' ਲਿਖਣਾ ਕਿਸੇ ਪੱਖੋਂ ਵੀ ਸਹੀ ਨਹੀਂ ਜਾਪਦਾ। ਇਹੀ ਕਾਰਨ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੀ ਅਗਵਾਈ ਵਿੱਚ ਸੋਧੀ ਬੀੜ ਮੁਤਾਬਿਕ ਜਥੇਦਾਰ ਵੇਦਾਂਤੀ ਜੀ ਨੇ ਵੀ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ ਹੋ ਰਹੇ ਵਰਤਮਾਨ ਪਾਠ 'ਰਿਗੁ' ਦੇ ਸਰੂਪ ਨੂੰ ਹੀ ਸ਼ੁਧ ਮੰਨਿਆ ਹੈ।

**(੧੦)** ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਖੇ ਸੋਹਿਲੇ ਦੇ ਸੰਗ੍ਰਹਿ ਵਾਲਾ "ਰਾਗੁ ਧਨਾਸਰੀ ਮਹਲਾ ੧" ਦੇ ਸਿਰਲੇਖ ਹੇਠਲੇ ਸ਼ਬਦ ਦਾ ਪਾਠ ਹੈ: "ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥" {ਪੰਨਾ ੧੩} ਅਤੇ ਪਾਵਨ ਬੀੜ ਦੇ ਪੰਨਾ ੬੬੩ 'ਤੇ "ਧਨਾਸਰੀ ਮਹਲਾ ੧ ਆਰਤੀ ੧ੴ ਸਤਿਗੁਰ ਪ੍ਰਸਾਦਿ ॥" ਸਿਰਲੇਖ ਹੇਠ ਸ਼ਬਦ ਦੀ ਤੁਕ ਹੈ: "ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥"

*'ਗੁਰਬਾਣੀ ਪਾਠ ਦਰਸ਼ਨ'* ਤੇ *'ਗੁਰਬਾਣੀ ਪਾਠ ਦਰਪਣ'* ਵਿੱਚ ਉਪਰੋਕਤ ਤੁਕ ਵਿਚਲੇ ਪਦ 'ਮਲਆਨਲੋ' ਨੂੰ 'ਮਲਆਨ ਲੋ' ਦੇ ਰੂਪ ਵਿੱਚ ਪਦ-ਛੇਦ ਕਰਕੇ ਵਿਸ਼ਰਾਮ ਚਿੰਨ੍ਹਾਂ ਸਹਿਤ ਪੂਰੀ ਤੁਕ ਇਉਂ ਲਿਖੀ ਹੈ:

(ੳ) ਧੂਪੁ [੧੪]**ਮਲਆਨ** [੧੫]ਲੋ, ਪਵਣੁ ਚਵਰੋ ਕਰੇ; ਸਗਲ ਬਨਰਾਇ, ਫੂਲੰਤ ਜੋਤੀ ॥

ਇਸ ਤੁਕ ਦੇ ਸਾਹਮਣੇ ਦੂਜਾ ਪਾਠ ਇੰਵ ਲਿਖਿਆ ਹੈ: (੨) ਮਲ ਆਨਲੋ

ਇਸ ਪੰਨੇ ਦੇ ਫ਼ੁੱਟ-ਨੋਟ ੧੪ ਅਨੁਸਾਰ '**ਮਲਆਨ**' ਪਦ ਦਾ ਅਰਥ ਹੈ: ਮਲਿਆਗਰ ਚੰਦਨ। ਫ਼ੁੱਟ-ਨੋਟ ੧੫ ਮੁਤਾਬਿਕ '**ਲੋ**' ਪਦ ਦਾ ਅਰਥ

ਹੈ : ਪ੍ਰਯੰਤ ਤਕ ਜਾਂ ਆਨਲੋ ਪਾਠ ਮੰਨ ਕੇ ਅਗਨੀ । ਜਥਾ ਭਿੰਡਰਾਂ ਮਹਿਤਾ ਵੱਲੋਂ ਪ੍ਰਕਾਸ਼ਿਤ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਭਾਗ 'ਸੈਂਚੀ ਪਹਿਲੀ' ਵਿੱਚ *'ਗੁਰਬਾਣੀ ਪਾਠ ਦਰਸ਼ਨ'* ਪੁਸਤਕ ਮੁਤਾਬਿਕ ਉਪਰੋਕਤ ਤੁਕ ਦੇ ਹੂ-ਬਹੂ ਇਉਂ ਦਰਸ਼ਨ ਹੁੰਦੇ ਹਨ :

ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥
{ਪੰਨਾ ੧੩}

ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ *'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ'* ਵਿਖੇ '**ਮਲਆਨਲੋ**[੧]' ਸੰਧੀ-ਜਨਕ ਇੱਕੋ ਪਦ (ਸ਼ਬਦ) ਮੰਨ ਕੇ ਸੱਜੇ ਪਾਸੇ ਦੇ ਪੰਨੇ ਉੱਤੇ ਅਰਥ ਹੈ : ੧. ਮਲਯਾਨਿਲ, ਮਲਯ ਨੂੰ ਛੂਹ ਕੇ ਆਈ ਹਵਾ । 'ਮਲਯ' ਮਦਰਾਸ ਦੇ ਕੋਲ ਇੱਕ ਪਹਾੜ ਹੈ, ਜਿਸ ਉੱਤੇ ਚੰਦਨ ਹੁੰਦਾ ਹੈ। *'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'* ਵਿਖੇ ਵੀ *ਸ਼ਬਦਾਰਥ* ਵਾਂਗ **'ਮਲਆਨਲੋ'** ਪਦ ਨੂੰ ਸੰਧੀਜਨਕ ਇੱਕੋ ਪਦ ਮੰਨ ਕੇ ਅਤੇ ਫਿਰ ਉਸ ਨੂੰ ਵਿਸ਼ੇਸ਼ ਤੌਰ 'ਤੇ ਸੰਧੀ-ਸ਼ੇਧ ਕਰ ਕੇ ਅਰਥ ਇਉਂ ਦਿੱਤਾ ਹੈ : ਮਲਆਨਲੋ = {ਮਲਯ-ਅਨਲੋ} ਮਲਯ ਪਹਾੜ ਵਲੋਂ ਆਉਣ ਵਾਲੀ ਹਵਾ (ਅਨਲ = ਹਵਾ) । ਮਲਯ ਪਰਬਤ ਉੱਤੇ ਚੰਦਨ ਦੇ ਬੂਟੇ ਹੋਣ ਕਰਕੇ ਉਧਰੋਂ ਆਉਣ ਵਾਲੀ ਹਵਾ ਸੁਗੰਧੀ ਵਾਲੀ ਹੁੰਦੀ ਹੈ। ਮਲਯ ਪਹਾੜ ਭਾਰਤ ਦੇ ਦੱਖਣ ਵਿੱਚ ਹੈ । *'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ-ਸਟੀਕ'* ਵਿੱਚ 'ਅਰਥ ਭੇਦ ਅਤੇ ਨਿਰਣੈ' ਸਿਰਲੇਖ ਹੇਠ ਦਰਜ ਹੈ :

(ਅ) ਧੂਪੁ **ਮਲਆਨਲੋ**, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥

'ਮਲ੍ਯ' ਪਹਾੜ ਦਾ ਨਾਮ ਹੈ ਜਿਸ ਉੱਤੇ ਚੰਦਨ ਦੇ ਅਨੇਕਾਂ ਦਰੱਖ਼ਤ ਉੱਗਦੇ ਹਨ। 'ਆਨਲੋ' ਦੇ ਅਰਥ ਹਨ - ਹਵਾ, ਇਹ ਪਦ 'ਅਨਿਲ' ਦਾ ਰੂਪ ਹੈ । ਉਚਾਰਨ ਸਮੇਂ **'ਮਲਆਨਲੋ'** ਇਕੱਠਾ ਉਚਾਰਨ ਹੈ, ਪਰ ਅਰਥ ਕਰਨ ਸਮੇਂ ਸੰਧੀ ਸ਼ੇਧ ਰੀਤੀ ਅਨੁਸਾਰ ਅਰਥ ਕੀਤੇ ਜਾਂਦੇ ਹਨ ।

ਭਾਈ ਕਾਨ੍ਹ ਸਿੰਘ ਨਾਭਾ *(ਮਹਾਨ ਕੋਸ਼)* ਅਨੁਸਾਰ ਵੀ 'ਮਲਆਨਲੋ' ਇੱਕ ਸੰਧੀ-ਜਨਕ ਪਦ ਹੈ । ਇਸ ਦਾ ਸੰਸਕ੍ਰਿਤ ਮੂਲ-ਰੂਪ 'ਮਲਯਾਨਿਲ' ਅਤੇ ਵਿਆਕਰਣਿਕ-ਰੂਪ ਸੰਗਿਆ (ਨਾਂਵ, ਨਾਮ) ਮੰਨ ਕੇ ਅਰਥ ਦਿੱਤਾ ਹੈ : ਮਲਯ ਨੂੰ ਛੂਹ ਕੇ ਆਈ ਪੌਣ । ਕੋਸ਼ ਮੁਤਾਬਿਕ ਦੂਜਾ ਰੂਪ ਹੈ 'ਮਲਯਅਨਲ' ਜਿਸ ਦਾ ਅਰਥ ਹੈ : ਮਲਯ ਅਗਨਿ. ਮਲਯਾਨਲ । ਪਰ ਭਾਈ ਸਾਹਿਬ ਜੀ ਨੇ ਗੁਰਬਾਣੀ ਦੇ ਪ੍ਰਮਾਣ ਵਜੋਂ ਦਿੱਤੀ ਪਾਵਨ ਤੁਕ

"ਧੂਪੁ **ਮਲਆਨਲੋ** ਪਵਣੁ ਚਵਰੋ ਕਰੇ." (ਸੋਹਿਲਾ) ਲਿਖ ਕੇ **'ਮਲਆਨਲੋ'** ਪਦ ਨੂੰ ਸੰਸਕ੍ਰਿਤ ਦੇ ਸੰਧੀਜਨਕ ਇੱਕੋ ਪਦ ਵਜੋਂ ਹੀ ਵਿਚਾਰਿਆ ਜਾਪਦਾ ਹੈ ।

ਭਾਈ ਵੀਰ ਸਿੰਘ *(ਸ੍ਰੀ ਗੁਰੂ ਗ੍ਰੰਥ ਕੋਸ਼)* ਅਨੁਸਾਰ **'ਮਲਆਨਲੋ'** ਪਦ ਸੰਸਕ੍ਰਿਤ ਦਾ ਹੈ । ਮਲਜ : ਪਹਾੜ ਦਾ ਨਾਮ ਹੈ, ਅਨਿਲ = ਵਾਯੂ । 'ਮਲਜ' ਨਾਮੇ ਪਹਾੜ ਦੀ ਵਾਯੂ । ਮਲਜ ਪਹਾੜ ਦੱਖਣ ਦੇ ਪੱਛਮੀ ਹਿੱਸੇ ਨੂੰ ਕਹਿੰਦੇ ਹਨ, ਜਿਸ ਦਾ ਪ੍ਰਸਿੱਧ ਨਾਮ ਪੱਛਮੀ ਘਾਟ ਹੈ, ਕਿਨਾਰੇ ਨੂੰ ਮਾਲਾਬਾਰ ਬੀ ਕਹਿੰਦੇ ਹਨ । ਇਸ ਇਲਾਕੇ ਵਿੱਚ ਚੰਦਨ ਬਹੁਤ ਹੁੰਦਾ ਹੈ, ਚੰਦਨ ਦੀ ਸੁਗੰਧਿਤ ਵਾਯੂ ਹੋਣ ਕਰਕੇ ਗੁਰੂ ਜੀ ਨੇ ਕਿਹਾ ਹੈ - ਮਲਯਾਨ ਦੀ ਪਵਨ ਤੇਰੇ ਲਈ ਧੂਪ ਹੋ ਰਿਹਾ ਹੈ। ਯਥਾ - ਧੂਪੁ ਮਲਆਨਲੋ (੧੩) ।

ਗੁਰਬਾਣੀ ਦੇ ਕੋਸ਼ਾਂ ਅਤੇ ਸਟੀਕਾਂ ਵਿੱਚੋਂ ਕੇਵਲ ਨਿਰਮਲੇ ਵਿਦਵਾਨਾਂ ਦੀ ਅਗਵਾਈ ਵਿੱਚ ਤਿਆਰ ਹੋਏ ਸੰਪਰਦਾਈ ਸਟੀਕ, ਫ਼ਰੀਦਕੋਟ (ਫ਼ਰੀਦਕੋਟੀ ਟੀਕਾ) ਵਿੱਚ ਹੀ 'ਲੋ' ਪਦ ਨੂੰ ਵੱਖ ਕਰ ਕੇ 'ਅਗਨੀ' ਅਰਥ ਕੀਤਾ ਹੈ । ਇਸ ਟੀਕੇ ਦੇ ਮੁੱਢਲੇ ਲੇਖਕ ਹਨ ਗਿਆਨੀ ਬਦਨ ਸਿੰਘ ਡੇਰਾ ਸ਼ੇਖ਼ਵਾਂ, ਜਿਨ੍ਹਾਂ ਨੇ ਇਹ ਟੀਕਾ ਮਹਾਰਾਜਾ ਬਿਕ੍ਰਮ ਸਿੰਘ ਦੀ ਬੇਨਤੀ 'ਤੇ ੬ ਸਾਲ ੬ ਮਹੀਨੇ ਲਗਾ ਕੇ ਸੰਨ ੧੮੮੩ ਵਿੱਚ ਪੂਰਾ ਕੀਤਾ । ਪੰਡਤ ਤਾਰਾ ਸਿੰਘ ਨਿਰੋਤਮ ਇਸ ਦੇ ਸਹਾਇਕ ਲੇਖਾਰੀ ਸਨ, ਜਿਹੜੇ ਬਸੰਤ ਰਾਗ ਤਕ ਦੇ ਟੀਕੇ ਉਪਰੰਤ ਅਕਾਲ ਚਲਾਣਾ ਕਰ ਗਏ । ਸ੍ਰੀ ਪਟਨਾ ਸਾਹਿਬ ਦੇ ਮੁਖੀ ਮਹੰਤ ਸੁਮੇਰ ਸਿੰਘ ਨੇ ਇੱਕ ਕਮੇਟੀ ਬਣਾ ਕੇ ਸੁਧਾਈ ਕਰਨ ਉਪਰੰਤ ਇਸ ਨੂੰ ਛਾਪਣ ਦੀ ਪ੍ਰਵਾਨਗੀ ਦਿੱਤੀ । ਇਹ ਟੀਕਾ ਸਭ ਤੋਂ ਪਹਿਲਾਂ ਮਹਾਰਾਜਾ ਬਲਵੀਰ ਸਿੰਘ ਫ਼ਰੀਦਕੋਟ ਨੇ ਭਾਈ ਵੀਰ ਸਿੰਘ ਜੀ ਵਾਲੇ 'ਵਜ਼ੀਰ ਹਿੰਦ ਪ੍ਰੈਸ' ਸੰਨ ੧੯੦੬ ਤੋਂ ਛਪਵਾਇਆ ।

ਸਪੱਸ਼ਟ ਹੈ ਕਿ ਸੰਤ ਗਿ. ਗੁਰਬਚਨ ਸਿੰਘ 'ਖਾਲਸਾ' ਭਿੰਡਰਾਂਵਾਲਿਆਂ ਨੇ ਇਸ ਟੀਕੇ ਤੋਂ ਸੇਧ ਲੈਂਦਿਆਂ **'ਮਲਆਨਲੋ'** ਪਦ ਨੂੰ **'ਮਲਆਨ ਲੋ'** ਦੇ ਰੂਪ ਵਿੱਚ ਪਦ-ਛੇਦ ਕਰ ਕੇ *ਗੁਰਬਾਣੀ ਪਾਠ ਦਰਸ਼ਨ* (ਸੰਨ ੧੯੬੦) ਪੁਸਤਕ ਵਿੱਚ ਲਿਖਵਾਇਆ । ਪ੍ਰੰਤੂ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ ਹੋ ਰਹੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਅਤੇ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ*, ਸੰਥਾ ਪੋਥੀਆਂ ਤੇ ਗੁਟਕਿਆਂ ਵਿੱਚ ਇਹ ਪਾਠ 'ਮਲਜ ਪਹਾੜ ਦੀ ਹਵਾ' ਦੇ ਅਰਥਾਂ ਵਿੱਚ ਹੁਣ ਤਕ ਆਪਣੇ ਸੰਧੀ-ਜਨਕ ਰੂਪ ਵਜੋਂ 'ਮਲਆਨਲੋ' ਪਦ ਇਕੱਠਾ ਹੀ ਛਪ ਰਿਹਾ ਹੈ । ਇਹੀ ਹਨ ਪਦ-

ਛੇਦਕ ਪਾਠ-ਭੇਦ, ਜਿਹੜੇ ਭਿੰਡਰਾਂਵਾਲਿਆਂ ਦੀ ਪੁਸਤਕ *'ਗੁਰਬਾਣੀ ਪਾਠ ਦਰਸ਼ਨ'* ਵਿੱਚ ੨੫੦ ਦੇ ਲਗਭਗ ਹਨ।

ਅਖੰਡ ਕੀਰਤਨੀ ਜਥੇ ਤੇ ਸ਼੍ਰੋਮਣੀ ਕਮੇਟੀ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਪ੍ਰਮੁਖ ਮੈਂਬਰ ਰਹੇ ਮਰਹੂਮ ਭਾਈ ਜੁਗਿੰਦਰ ਸਿੰਘ ਤਲਵਾੜਾ ਦੀ ਪੁਸਤਕ *ਗੁਰਬਾਣੀ ਦਾ ਸਰਲ ਵਿਆਕਰਣ* ਮੁਤਾਬਿਕ ਸ਼ਬਦ ਜੋੜਾਂ ਦੇ ਵਖਰੇਵੇਂ ਵਾਲੇ ਪਾਠ ੫੦੦ ਦੇ ਲਗਭਗ ਹਨ। ਪਾਵਨ ਬੀੜ ਦੀ ਸ਼ੁਧ ਛਪਾਈ ਤੇ ਪ੍ਰਮਾਣਿਕਾ ਪ੍ਰਤੀ ਇਨ੍ਹਾਂ ਵਿੱਚ ਇਕਸਾਰਤਾ ਵੀ ਉਤਨੀ ਹੀ ਜ਼ਰੂਰੀ ਹੈ, ਜਿਤਨੀ ਅੱਖਰੀ ਤੇ ਲਗਮਾਤ੍ਰੀ ਪਾਠ-ਭੇਦਾਂ ਦੀ। ਵੈਸੇ ਤਾਂ ਅਰਥ-ਭੇਦ ਅਤੇ ਉਚਾਰਣਕ ਪਾਠ-ਭੇਦਾਂ ਵੀ ਇਕਸਾਰਤਾ ਵੀ ਲੋੜੀਂਦੀ ਹੈ, ਕਿਉਂਕਿ ਅਰਥ-ਭੇਦ ਪਾਠ ਦੀ ਲਗਮਾਤ੍ਰੀ ਨਿਯਮਾਵਲੀ ਨੂੰ ਬਹੁਤ ਪ੍ਰਭਾਵਿਤ ਕਰਦੇ ਹਨ।

ਇਸ ਲਈ ਸ੍ਰੀ ਅਕਾਲਪੁਰਖ ਸਾਹਿਬ ਜੀ ਦੇ ਸਨਮੁਖ ਹਾਰਦਿਕ ਜੋਦੜੀ ਹੈ ਕਿ ਉਹ ਖ਼ਾਲਸਾ ਪੰਥ ਨੂੰ ਸੁਮਤਿ ਤੇ ਸਨੇਹ ਦੀ ਹੋਰ ਦਾਤ ਬਖ਼ਸ਼ੇ ਤਾਂ ਕਿ ਉਹ ਪੰਥਕ-ਵ੍ਰਿਧੀ ਤੇ ਚੜ੍ਹਦੀਕਲਾ ਦੇ ਹਿਤਕਾਰੀ ਹੋਣ ਤੋਂ ਇਲਾਵਾ ਗੁਰਬਾਣੀ ਦੀ ਭਾਸ਼ਾਈ ਤੇ ਲਗਮਾਤ੍ਰੀ ਨਿਯਮਾਵਲੀ ਦੀ ਗਹਿਰੀ ਸੂਝ ਰੱਖਣ ਵਾਲੇ ਆਪਣੇ ਵਿਦਵਾਨ ਸੱਜਣਾਂ ਨੂੰ ਚੁਣੇ, ਜਿਹੜੇ ਇੱਕ-ਦੂਜੇ ਦੇ ਸਿਰ ਵੱਢਣ ਦੀ ਗੱਲ ਛੱਡ ਕੇ ਗੁਰਭਾਈਆਂ ਵਾਂਗ ਸਿਰ ਜੋੜ ਕੇ ਬੈਠਣ, ਨਿਰਪੱਖਤਾ ਸਹਿਤ ਵਿਚਾਰਨ ਅਤੇ ਉਪਰੋਕਤ ਕਿਸਮ ਦੇ ਸਾਰੇ ਪਾਠ-ਭੇਦਾਂ ਤੇ ਮਤ-ਭੇਦਾਂ ਨੂੰ ਮਿਟਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਅੰਕਿਤ 'ਧੁਰ ਕੀ ਬਾਣੀ' ਦੇ ਮੂਲ-ਪਾਠ ਨੂੰ ਪ੍ਰਗਟਾਅ ਕੇ ਉਸ ਦੀ ਸ਼ੁਧਤਾ, ਇਕਸਾਰਤਾ ਤੇ ਪ੍ਰਮਾਣਕਿਤਾ ਸਥਾਪਿਤ ਕਰਨ। ਅਸਲ ਵਿੱਚ ਏਹੀ ਹੈ ਸਭ ਤੋਂ ਮੁਖ ਤੇ ਮਜ਼ਬੂਤ ਪੰਥਕ-ਏਕਤਾ ਦਾ ਆਧਾਰ, ਜਿਸ ਵਿੱਚ ਛੁੱਪਿਆ ਹੈ ਪੰਥਕ-ਵ੍ਰਿਧੀ ਤੇ ਚੜ੍ਹਦੀਕਲਾ ਦਾ ਅਹਿਮ ਰਾਜ਼, ਜਿਸ ਦੀ ਬਦੌਲਤ ਪੰਥ ਆਪਣੀ ਅਜ਼ਾਦ ਹਸਤੀ ਦਾ ਪ੍ਰਗਟਾਵਾ ਕਰ ਸਕਦਾ ਹੈ।

ਇਸ ਪ੍ਰਕਾਰ ਸੰਸਾਰ ਦੇ ਹਰੇਕ ਖੇਤਰ ਵਿੱਚ ਖ਼ਾਲਸਾ ਜੀ ਕੇ ਬੋਲ-ਬਾਲੇ ਕਾਇਮ ਹੋ ਸਕਦੇ ਹਨ, ਜਿਨ੍ਹਾਂ ਪ੍ਰਤੀ ਸਰਬੱਤ ਖ਼ਾਲਸਾ ਇੱਕ-ਮਨਿ ਇੱਕ-ਚਿਤ ਹੋ ਕੇ ਹਰ ਰੋਜ਼ ਤੇ ਹਰੇਕ ਥਾਂ ਨਿਤਨੇਮ ਨਾਲ ਅਰਦਾਸ ਵਿੱਚ ਜੁੜਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਸਤਿਗੁਰੂ ਜੀ ਦੀ ਹੁਕਮ-ਰੂਪ ਤੇ ਭਰੱਪਣ-ਮਈ ਪਿਆਰ ਭਰੀ ਸੱਦ ਹੈ :

> ਹੋਇ ਇਕਤ੍ਰ ਮਿਲਹੁ ਮੇਰੇ ਭਾਈ ! ਦੁਬਿਧਾ ਦੂਰਿ ਕਰਹੁ ਲਿਵ ਲਾਇ ॥
> ਹਰਿ ਨਾਮੈ ਕੇ ਹੋਵਹੁ ਜੋੜੀ; ਗੁਰਮੁਖਿ ਬੈਸਹੁ ਸਫਾ ਵਿਛਾਇ ॥
> {ਬਸੰਤੁ ਮਹਲਾ ੫, ਪੰਨਾ ੧੧੮੫}

# ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥੇ (ਸੰਨ ੧੯੯੬) ਦੀ ਅੰਤ੍ਰਿਮ ਰਿਪੋਰਟ

'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥਾ' (ਸੰਨ ੧੯੯੬) ਅਰਥਾਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ', ਜਿਸ ਦੇ ਚੇਅਰਮੈਨ ਸਨ ਜਥੇਦਾਰ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ 'ਵੇਦਾਂਤੀ' ਜੀ, ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਸਮੂਹ ਗੁਰਬਾਣੀ ਪ੍ਰਕਾਸ਼ਨਾਵਾਂ ਦੇ ਆਪਸੀ ਮੇਲਾਨ ਉਪਰੰਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਪਾਵਨ ਪੰਨਾ ੧੧੦੬ ਤਕ ਦੀ ਆਪਣੇ ਕੀਮਤੀ ਸੁਝਾਵਾਂ ਤੇ ਹਸਤਾਖ਼ਰਾਂ ਸਹਿਤ ਜੋ ਅੰਤ੍ਰਿਮ ਰਿਪੋਰਟ ਸ਼੍ਰੋਮਣੀ ਕਮੇਟੀ ਨੂੰ ਸੌਂਪੀ, ਪੇਸ਼ ਹੈ ਉਸ ਦੀ ਫ਼ੋਟੋ ਕਾਪੀ :

**ਪਾਵਨ ਸਰੂਪਾਂ (ਲੜੀਦਾਰ ਅਤੇ ਨਿਖੜਵੇਂ ਪਦਾਂ ਵਾਲੇ) ਅਤੇ ਸ਼ਬਦਾਰਥ ਸੈਂਚੀਆਂ ਵਿਚ ਪਾਠ-ਭੇਦਾਂ ਅਤੇ ਛਾਪੇ ਦੀਆਂ ਗਲਤੀਆਂ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਗਠਿਤ ਕੀਤੀ ਗਈ ਕਮੇਟੀ ਦੀ ਅੰਤ੍ਰਿਮ ਰਿਪੋਰਟ।**

੧. **ਕਮੇਟੀ ਦਾ ਗਠਨ**

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਦੇ ਆਦੇਸ਼ ਅਨੁਸਾਰ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪੰਥਕ ਜਥੇਬੰਦੀਆਂ ਦੀ ਇਕ ਪ੍ਰਤੀਨਿਧ ਇਕਤ੍ਰਤਾ ਮਿਤੀ ੨੬ ਮਾਰਚ ੧੯੯੬ ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਬੁਲਾਈ ਗਈ, ਜਿਸ ਵਿਚ ਹੋਰ ਫੈਸਲਿਆਂ ਤੋਂ ਇਲਾਵਾ ਇਕ ਫੈਸਲੇ ਅਧੀਨ ਇਕ ਛੇ-ਮੈਂਬਰੀ ਕਮੇਟੀ ਦਾ ਗਠਨ ਕੀਤਾ ਗਿਆ, ਜਿਸ ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਛਾਪੇ ਜਾ ਰਹੇ ਪਾਵਨ ਸਰੂਪਾਂ (ਲੜੀਦਾਰ ਅਤੇ ਨਿਖੜਵੇਂ ਪਦਾਂ ਵਾਲੇ) ਅਤੇ ਸ਼ਬਦਾਰਥ ਸੈਂਚੀਆਂ ਵਿਚਲੇ ਪਰਸਪਰ ਪਾਠ-ਭੇਦਾਂ ਅਤੇ ਛਾਪੇ ਦੀਆਂ ਗਲਤੀਆਂ ਦੀ ਨਿਸ਼ਾਨ-ਦੇਹੀ ਕਰਨ ਦੀ ਸੇਵਾ ਸੌਂਪੀ ਗਈ।

੨. **ਕਮੇਟੀ ਦੀ ਅੰਤ੍ਰਿਮ ਰਿਪੋਰਟ**

ਉਪ੍ਰੋਕਤ ਵਰਣਿਤ ਕਮੇਟੀ ਵਲੋਂ ਮਿਤੀ ੪.੫.੧੯੯੬ ਨੂੰ ਸਤਿਗੁਰੂ ਪਾਤਿਸ਼ਾਹ ਜੀ ਦੀ ਅਸੀਸ ਲੈ ਕੇ ਕਾਰਜ ਅਰੰਭ ਕੀਤਾ ਗਿਆ। ਇਹ ਅਜ ਤਕ ੧੧੦੬ ਪੰਨੇ ਤਕ ਮੁਕੰਮਲ ਹੋ ਸਕ੍ਰਿਆ ਹੈ! ਏਥੋਂ ਤਕ ਦੇ ਪਾਠ-ਭੇਦਾਂ ਬਾਰੇ ਅਤਿ ਸੰਖੇਪ ਸਬਦਾਂ ਵਿਚ ਅੰਤ੍ਰਿਮ ਰਿਪੋਰਟ ਪੇਸ਼ ਹੈ। ਇਸ ਤੋਂ ਅਗਲਾ ਕਾਰਜ ਸ਼੍ਰੋ: ਗੁ: ਪ੍ਰ: ਕ: ਦਾ ਉਕਤ ਰਿਪੋਰਟ ਪ੍ਰਤੀ ਪ੍ਰਤੀਕਰਮ ਜਾਣਨ ਉਪਰੰਤ ਹੀ ਆਰੰਭ ਕੀਤਾ ਜਾਏਗਾ।

੩. **ਲੜੀਦਾਰ ਅਤੇ ਨਿਖੜਵੇਂ ਪਦਾਂ ਵਾਲੇ ਸਰੂਪ ਵਿਚਲੇ ਪਰਸਪਰ ਪਾਠ-ਭੇਦ**

੩.੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜੀਦਾਰ ਸਰੂਪ (ਸੰਨ ੧੯੯੧) ਅਤੇ ਨਿਖੜਵੇਂ ਪਦਾਂ ਵਾਲੇ ਸਰੂਪ (ਸੰਨ ੧੯੯੪) ਵਿਚਲੀ ਬਾਣੀ ਦਾ ਪਰਸਪਰ ਮੇਲਾਨ ਕੀਤੇ ਜਾਣ ਤੇ ਜੋ ਪਾਠ-ਭੇਦ ਦ੍ਰਿਸ਼ਟੀ-ਗੋਚਰ ਹੋਏ ਹਨ, ਉਹਨਾਂ ਦਾ ਵੇਰਵਾ ਨਾਲ ਨਥੀ ਅੰਤਿਕਾ 'ੳ' ਵਿਚ ਦਿਤਾ ਗਿਆ ਹੈ।

੩.੨. **ਪੈਰ-ਚਿੰਨ੍ਹਾਂ ਦੀ ਅਸ਼ੁਧ ਰੂਪ ਵਿਚ ਛਪਾਈ**

੩.੨.੧. ਮੇਲਾਨ ਕਰਨ ਸਮੇਂ ਵੇਖਿਆ ਗਿਆ ਹੈ ਕਿ ਉਪ੍ਰੋਕਤ ਦੋਹਾਂ ਪਾਵਨ ਸਰੂਪਾਂ ਵਿਚਲੀ ਸਮੱਗਰ ਬਾਣੀ ਦੀ ਛਪਾਈ ਵਿਚ ਪੈਰ-ਚਿੰਨ੍ਹਾਂ ਦੀ ਛਪਾਈ ਸ਼ੁਧ ਰੂਪ ਵਿਚ ਨਹੀਂ ਕੀਤੀ ਜਾ ਰਹੀ। 'ਹ' ਦੇ ਸੂਚਕ ਪੈਰ-ਚਿੰਨ੍ਹ ਲਈ, ਨਿਖੜਵੇਂ ਪਦਾਂ ਵਾਲੇ ਪਾਵਨ ਸਰੂਪ ਵਿਚ (੍ਹ) ਚਿੰਨ੍ਹ ਦੀ ਛਪਾਈ ਕੀਤੀ ਮਿਲਦੀ ਹੈ ਜਦ ਕਿ ਲੜੀਦਾਰ ਸਰੂਪ ਵਿਚ ਇਸ ਪੈਰ-ਚਿੰਨ੍ਹ ਲਈ ਤਕਰੀਬਨ ਸਾਰੀ ਥਾਈਂ ਇਕ ਬਿੰਦੂ (.) ਜਿਹੇ ਚਿੰਨ੍ਹ ਦੀ ਛਪਾਈ ਕੀਤੀ ਮਿਲਦੀ ਹੈ। ~~ਕੇਹੀ ਹਾਸੋ-ਹੀਣੀ ਸਥਿਤੀ ਹੈ~~? 'ਹ' ਦੇ ਸੂਚਕ ਪੈਰ-ਚਿੰਨ੍ਹ ਦੇ ਉਪ੍ਰੋਕਤ ਦੋਵੇਂ ਸਰੂਪ ਸਹੀ ਨਹੀਂ ਜਾਪਦੇ।

੩.੨.੨. ਪੈਰ-ਚਿੰਨ੍ਹ 'ਯ' ਛਪਾਈ ਦੀ ਵੀ ਸਹੀ ਰੂਪ ਵਿਚ ਨਹੀਂ ਮਿਲਦੀ। ਸੋ, 'ਹ' ਅਤੇ 'ਯ' ਦੇ ਸੂਚਕ ਪੈਰ-ਚਿੰਨ੍ਹਾਂ ਦੇ ਸਹੀ ਸਰੂਪਾਂ ਦੀਆਂ ਪ੍ਰੈਸ-ਕਲਮਾਂ ਸਪੈਸ਼ਲ ਤੌਰ ਤੇ ਬਣਵਾ ਕੇ ਪਾਵਨ-ਸਰੂਪਾਂ ਅਤੇ ਗੁਰਬਾਣੀ ਦੀਆਂ ਸੈਂਚੀਆਂ/ਗੁਟਕਿਆਂ ਦੀ ਸ਼ੁਧ ਛਪਾਈ ਕੀਤੇ ਜਾਣ ਦੀ ਲੋੜ ਹੈ।

੩.੨.੩. ਭਾਰ-ਚਿੰਨ੍ਹ (ੱ) ਦੇ ਸਰੂਪ ਦੀ ਵਿਭਿਨਤਾ ਤੋਂ ਇਲਾਵਾ ਪਾਵਨ ਸਰੂਪਾਂ ਅਤੇ ਸ਼ਬਦਾਰਥ ਸੈਂਚੀਆਂ ਵਿਚ ਭਾਰ ਚਿੰਨ੍ਹ ਦੀ ਵਰਤੋਂ ਬਾਰੇ ਵੀ ਪਰਸਪਰ ਭੇਦ ਹਨ ਜਿਨ੍ਹਾਂ ਦਾ ਵੇਰਵਾ ਅੰਤਿਕਾ 'ਅ-ੲ-ਸ' ਵਿਚ ਦਿਤਾ ਜਾ ਰਿਹਾ ਹੈ।

੩.੨.੪. ਕੁਝ ਸ਼ਬਦਾਂ (ਲਫ਼ਜ਼ਾਂ) ਵਿਚਲੇ ਕਿਸੇ ਅਖਰ ਥਲੇ ਪੈਰ- ਚਿੰਨ੍ਹ (੍) ਦੀ ਛਪਾਈ ਕੀਤੀ ਮਿਲਦੀ ਹੈ। ਜਿਨ੍ਹਾਂ ਅਖਰਾਂ ਦੇ ਥਲੇ ਇਹ ਚਿੰਨ੍ਹ ਲਗਾ ਹੋਇਆ ਹੈ ਉਹਨਾਂ ਵਿਚੋਂ ਬਹੁਤੇ ਮੁਕਤਾ-ਰੂਪ ਨਹੀਂ, ਸਗੋਂ ਉਹਨਾਂ ਨੂੰ ਕੋਈ ਨ ਕੋਈ 'ਲਗ' ਲਗੀ ਹੋਈ ਹੈ। ਇਸ ਲਈ ਇਸ ਪੈਰ-ਚਿੰਨ੍ਹ ਦੇ 'ਹਲੰਤ' ਹੋਣ ਦੀ ਸੰਭਾਵਨਾ ਨਹੀਂ ਜਾਪਦੀ। ਅਜਿਹੇ ਕੁਝ ਸ਼ਬਦਾਂ (ਲਫ਼ਜ਼ਾਂ) ਦੀ ਸੂਚੀ ਅੰਤਿਕਾ-ਹ ਵਜੋਂ ਨਾਲ ਨਥੀ ਹੈ।

ਉਪਰ ਸੰਕੇਤ ਕੀਤੇ ਗਏ ਪੈਰ-ਚਿੰਨ੍ਹ ਦੀ ਸੰਗਯਾ ਕੀ ਹੈ, ਇਸਦਾ ਸ਼ੁਧ ਸਰੂਪ ਕੀ ਹੈ, ਅਤੇ ਇਹ ਕਿਹੜੀ ਧੁਨੀ ਦਾ ਸੂਚਕ ਹੈ, ਇਸ ਬਾਰੇ ਗੁਰਬਾਣੀ ਦੀ ਸੂਝ-ਬੂਝ ਰਖਣ ਵਾਲੇ ਭਾਸ਼ਾ-ਵਿਗਿਆਨ ਦੇ ਮਾਹਰ ਕੁਝ ਗੁਰਮਤੀ ਵਿਦਵਾਨ ਸਜਣਾਂ ਦੀ ਮੀਟਿੰਗ ਬੁਲਾਅ ਕੇ ਪੰਥ-ਪਧਰ 'ਤੇ ਵਿਚਾਰ ਅਤੇ ਨਿਰਣਾ ਕੀਤੇ ਜਾਣ ਦੀ ਲੋੜ ਹੈ।

## ੩.੩. ਛਪਾਈ ਵਿਚ ਕੁਝ ਅਖਰਾਂ/ਲਗਾ ਮਾਤ੍ਰਾਂ ਦੀ ਟੁਟ-ਭਜ

ਛਪਾਈ ਵਿਚ ਲੋੜੀਂਦੀ ਸਾਵਧਾਨੀ ਨਾ ਵਰਤੇ ਜਾਣ ਦੇ ਫਲ-ਸਰੂਪ ਲੜੀਦਾਰ ਸਰੂਪ ਵਿਚ ਬਹੁਤ ਸਾਰੇ ਅਖਰਾਂ/ਲਗਾਂ-ਮਾਤ੍ਰਾਂ ਦੀ ਟੁਟ-ਭਜ ਦ੍ਰਿਸ਼ਟੀ ਗੋਚਰ ਹੋਈ ਹੈ। ਅਜਿਹੀਆਂ ਛਾਪੇ ਦੀਆਂ ਉਕਾਈਆਂ ਦੀ ਸੂਚੀ ਅੰਤਿਕਾ 'ਕ' ਵਜੋਂ ਨਾਲ ਨਥੀ ਹੈ। ਸਟਾਕ ਵਿਚ ਜਿੰਨੇ ਸਰੂਪ ਹਨ ਉਹਨਾਂ ਵਿਚਲੇ ਟੁਟ-ਭਜ ਵਾਲੇ ਅਖਰਾਂ ਦੀ ਸੁਧਾਈ ਕਰ ਕੇ ਹੀ ਇਹ ਸਰੂਪ ਗੁਰਸਿਖ ਸ਼ਰਧਾਲੂਆਂ ਨੂੰ ਦਿਤੇ ਜਾਣ।

## ੩.੪. ਨਾਸਕੀ-ਚਿਨ੍ਹਾਂ ਦੀ ਛਪਾਈ ਵਿਚ ਅਣਗਹਿਲੀ

੩.੪.੧. ਮੇਲਾਨ ਸਮੇਂ ਵੇਖਿਆ ਗਿਆ ਹੈ ਕਿ ਕੁਝ ਸ਼ਬਦਾਂ ਵਿਚ ਨਾਸਕੀ-ਚਿੰਨ੍ਹ ਬਿੰਦੀ (ਂ) ਦੀ ਛਪਾਈ ਠੀਕ ਥਾਂ ਦੀ ਬਜਾਏ ਆਸੇ ਪਾਸੇ ਹੋਈ ਪਈ ਹੈ ਬੇਅੰਤ ਉਦਾਹਰਣਾਂ ਵਿਚੋਂ ਟੂਕ-ਮਾਤ੍ਰ ਕੁਝ ਉਦਾਹਰਣਾਂ ਦੀ ਸੂਚੀ ਅੰਤਿਕਾ 'ਖ' ਵਜੋਂ ਨਾਲ ਨਥੀ ਹੈ।

੩.੪.੨. ਏਸੇ ਤਰ੍ਹਾਂ ਛਾਪੇ ਦੀ ਅਣਗਹਿਲੀ ਕਾਰਨ ਕੁਝ ਸਬਦਾਂ ਦੇ ਮੂਲਕ-ਅੰਗੀ ਨਾਸਕੀ-ਚਿੰਨ੍ਹ ਛਪਣੋ ਰਹਿ ਗਏ ਹੋਣ ਦੀ ਸੰਭਾਵਨਾ ਜਾਪਦੀ ਹੈ। ਬੇਅੰਤ ਉਦਾਹਰਣਾਂ ਵਿਚੋਂ ਟੂਕ-ਮਾਤ੍ਰ ਕੁਝ ਉਦਾਹਰਣਾਂ ਦੀ ਸੂਚੀ ਅੰਤਿਕਾ 'ਗ' ਵਜੋਂ ਨਾਲ ਨਥੀ ਹੈ।

ਉਪ੍ਰੋਕਤ ਕਿਸਮ ਦੇ ਸ਼ਬਦਾਂ ਵਿਚਲੇ ਨਾਸਕੀ ਚਿੰਨ੍ਹਾਂ ਦੀ ਸਹੀ ਸਥਿਤੀ ਬਾਰੇ ਮੂਲ-ਅਧਾਰ ਅਥਵਾ ਪੁਰਾਤਨ ਪਰਮਾਣੀਕ ਲਿਖਤੀ ਬੀੜ (ੰ) ਤੋਂ ਅਗਵਾਈ ਲਏ ਜਾਣ ਦੀ ਲੋੜ ਜਾਪਦੀ ਹੈ।

੩.੪.੩ ਪਾਵਨ ਸਰੂਪ (ਲੜੀਦਾਰ ਅਤੇ ਪਦ-ਛੇਦ) ਵਿਚ ਪਰਸਪਰ ਨਾਸਕੀ-ਚਿੰਨ੍ਹਾਂ ਦੀ ਵਰਤੋਂ ਵਿਚ ਵੀ ਇਕਸਾਰਤਾ ਨਹੀਂ। ਏਸੇ ਤਰ੍ਹਾਂ ਪਾਵਨ ਸਰੂਪ ਦੇ ਸ਼ਬਦਾਰਥ ਸੈਂਚੀਆਂ ਨਾਲ ਵੀ ਇਸ ਪਖੋਂ ਕਈ ਫਰਕ ਹਨ। ਇਹਨਾਂ ਫਰਕਾਂ ਦੀ ਇਕ ਵਖਰੀ ਸੂਚੀ ਵੀ ਅੰਤਿਕਾ 'ਘ' ਵਜੋਂ ਨਾਲ ਨਥੀ ਹੈ।

## ੩.੫ ਬਿਸ੍ਰਾਮ-ਚਿੰਨ੍ਹਾਂ ਦੇ ਫਰਕ

ਪਾਵਨ ਸਰੂਪਾਂ (ਲੜੀਦਾਰ ਅਤੇ ਪਦ-ਛੇਦ) ਵਿਚਲੀਆਂ ਕੁਝ ਤੁਕਾਂ ਵਿਚ ਬਿਸ੍ਰਾਮ-ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਕਈ ਫਰਕ ਹਨ। ਏਸੇ ਤਰ੍ਹਾਂ ਪਾਵਨ ਸਰੂਪ ਦੇ ਸ਼ਬਦਾਰਥ ਸੈਂਚੀਆਂ ਨਾਲ ਵੀ ਬਿਸ੍ਰਾਮ-ਚਿਨ੍ਹਾਂ ਦੀ ਵਰਤੋਂ ਦੇ ਕਈ ਫਰਕ ਹਨ। ਇਹਨਾਂ ਫਰਕਾਂ ਦੀਆਂ ਸੂਚੀਆਂ ਅੰਤਿਕਾ 'ਙ' 'ਚ' 'ਛ' ਵਜੋਂ ਨਾਲ ਨਥੀ ਹਨ।

## ੩.੬. ਪਾਵਨ ਸਰੂਪਾਂ ਦੀਆਂ ਵਖ ਵਖ ਐਡੀਸ਼ਨਾਂ ਵਿਚ ਪਾਠ-ਭੇਦ

ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪਾਵਨ ਸਰੂਪਾਂ ਦੀਆਂ ਬੀਤੇ ਸਮੇਂ ਵਿਚ ਕਈ ਐਡੀਸ਼ਨਾਂ ਛਾਪੀਆਂ ਗਈਆਂ। ਹਰ ਨਵੀਂ ਐਡੀਸ਼ਨ ਦੀ ਛਪਾਈ ਸਮੇਂ ਪ੍ਰਕਾਸ਼ਨਾਂ ਦੇ ਸੰਨ-ਸੰਮਤ ਬਾਰੇ ਸੂਚਨਾ ਬੀੜ ਦੇ ਸਰਵਰਕ ਉਤੇ ਦਿਤੀ

ਜਾਣੀ ਚਾਹੀਦੀ ਸੀ ਪਰ ਪਿਛਲੀਆਂ ਸਾਰੀਆਂ ਐਡੀਸ਼ਨਾਂ ਦੀ ਛਪਾਈ ਸਮੇਂ ਅਜਿਹਾ ਨਹੀਂ ਕੀਤਾ ਜਾਂਦਾ ਰਿਹਾ। ਅਜਿਹੀ ਸੂਚਨਾ ਕੇਵਲ ਪ੍ਰਚਲਤ ਐਡੀਸ਼ਨ ਵਾਲੇ ਸਰੂਪ ਵਿਚ (ਲੜੀਦਾਰ ਸਰੂਪ ਦਾ ਸੰਨ ੧੯੯੧, ਨਿਖੜਵੇਂ ਪਦਾਂ ਵਾਲੇ ਸਰੂਪ ਦਾ ਸੰਨ ੧੯੯੪) ਦਿਤੀ ਗਈ ਮਿਲਦੀ ਹੈ।

ਵਖ ਵਖ ਸਮੇਂ ਪ੍ਰਕਾਸ਼ਤ ਹੋਈਆਂ ਵਖ ਵਖ ਐਡੀਸ਼ਨਾਂ ਵਾਲੀਆਂ ਬੀੜਾਂ ਵਿਚੋਂ ਕੇਵਲ ਇਕ ਐਡੀਸ਼ਨ ਦਾ ਪਰਚਲਤ ਐਡੀਸ਼ਨ ਨਾਲ ਕੁਝ ਕੁ ਪੰਨਿਆਂ ਦੇ ਪੰਰਸਪਰ ਮੇਲਾਨ ਕੀਤੇ ਜਾਣ ਤੇ ਇਹ ਵੇਖਿਆ ਗਿਆ ਹੈ ਕਿ ਇਹਨਾਂ ਵਿਚ ਅਖਰਾਂ, ਲਗਾਂ-ਮਾਤ੍ਰਾਂ, ਸਿਰਲੇਖਾਂ, ਅੰਕਾਂ ਆਦਿ ਦੇ ਪਰਸਪਰ ਸੈਂਕੜੇ ਭੇਦ ਮਿਲਦੇ ਹਨ ਜਿਨ੍ਹਾਂ ਵਿਚੋਂ ਕੇਵਲ ਟੂਕ-ਮਾਤ੍ਰ ਫਰਕਾਂ ਦੀਆਂ ਕੁਝ ਕੁ ਉਦਾਹਰਣਾਂ ਦੀ ਸੂਚੀ ਅੰਤਿਕਾ 'ਜ' 'ਝ' 'ਞ' 'ਟ' ਵਜੋਂ ਨਾਲ ਨੱਥੀ ਹੈ।

ਪਾਵਨ ਸਰੂਪ ਦੀ ਛਪਾਈ ਵਿਚ ਬਾਰ ਬਾਰ ਅਤੇ ਗੁਪਤੋ-ਗੁਪਤੀ ਪ੍ਰੈਸ-ਅਮਲੇ ਦੀ ਪਧਰ ਤੇ ਕੀਤੀਆਂ ਜਾ ਰਹੀਆਂ ਪਾਠ-ਸੁਧਾਈਆਂ ਦਾ ਸਿਖ ਸੰਗਤਾਂ ਉਤੇ ਅਣਸੁਖਾਵਾਂ ਪ੍ਰਭਾਵ ਪੈਂਦਾ ਹੈ। ਇਸ ਸਮੱਸਿਆ ਦਾ ਪੰਥ-ਪ੍ਰਵਾਣਿਤ ਸਥਾਈ ਹਲ ਹੋਣਾ ਚਾਹੀਦਾ ਹੈ।

### ੩.੭. ਛਾਪੇ ਦੀਆਂ ਉਕਾਈਆਂ ਅਜੇ ਵੀ ਮੌਜੂਦ

ਸਮੇਂ ਸਮੇਂ ਅੰਦਰ-ਖਾਤੇ ਕੀਤੀਆਂ ਗਈਆਂ ਪਾਠ-ਸੁਧਾਈਆਂ ਦੇ ਬਾਵਜੂਦ ਛਾਪੇ ਦੀ ਅਣਗਹਿਲੀ ਕਾਰਨ ਕੁਝ ਸ਼ਬਦਾਂ ਉਤੇ ਅਜੇ ਵੀ ਸਿਰਲੇਖ ਛਪਣੋਂ ਰਹੇ ਹੋਏ ਹਨ ਅਤੇ ਕਈ ਲਫ਼ਜ਼ਾਂ ਦੇ ਲਗ-ਮਾਤ੍ਰੀ ਸਰੂਪਾਂ ਵਿਚ ਵੀ ਛਾਪੇ ਦੀਆਂ ਉਕਾਈਆਂ ਦੀ ਸੰਭਾਵਨਾ ਲਗਦੀ ਹੈ। ਛਾਪੇ ਦੀਆਂ ਅਜਿਹੀਆਂ ਸੈਂਕੜੇ ਉਕਾਈਆਂ ਵਿਚੋਂ ਟੂਕ-ਮਾਤ੍ਰ ਕੁਝ ਉਦਾਹਰਣਾਂ ਦੀ ਸੂਚੀ ਅੰਤਿਕਾ 'ਠ' 'ਡ' 'ਢ' 'ਣ' ਵਜੋਂ ਨਾਲ ਨਥੀ ਹੈ।

### ੩.੮. ਬੀੜਾਂ ਦੀ ਸੁਧ ਲਿਖਾਈ/ਛਪਾਈ ਵਿਚ ਕੌਮੀ ਅਣਗਹਿਲੀ

ਆਰੰਭ ਕਾਲ ਵਿਚ ਪਾਵਨ ਬੀੜ ਦੇ ਹਥ-ਲਿਖਤੀ ਉਤਾਰੇ ਸੁ-ਸਿਖਿਅਤ ਅਤੇ ਅਣ-ਸਿਖਿਅਤ, ਦੋਹਾਂ ਕਿਸਮਾਂ ਦੇ ਲਿਖਾਰੀਆਂ ਦੁਆਰਾ ਹੁੰਦੇ ਰਹੇ। ਇਤਿਹਾਸ ਵਿਚੋਂ ਕੋਈ ਪ੍ਰਮਾਣ ਨਹੀਂ ਮਿਲਦਾ ਕਿ ਅਜਿਹੇ ਹਥ-ਲਿਖਤੀ ਉਤਾਰਿਆਂ ਦੀ ਸੁਧਤਾਈ ਨੂੰ ਯਕੀਨੀ ਬਨਾਉਣ ਲਈ ਕੌਮ ਵਲੋਂ ਸੰਸਥਕ ਪਧਰ 'ਤੇ ਕੋਈ ਯਤਨ ਕੀਤੇ ਗਏ ਹੋਣ। ਫਿਰ ਜਦੋਂ ਛਾਪਾ-ਖਾਨਾ ਹੋਂਦ ਵਿਚ ਆਇਆ ਤਾਂ ਪਾਵਨ ਬੀੜਾਂ ਦੀ ਛਪਾਈ ਦਾ ਕੰਮ ਵਪਾਰੀ ਪ੍ਰਕਾਸ਼ਕਾਂ ਵਲੋਂ ਹੀ ਹਥਿਆਇਆ ਗਿਆ। ਇਕ ਸਮਾਂ ਅਜਿਹਾ ਵੀ ਸੀ ਜਦੋਂ ਪਾਵਨ ਬੀੜਾਂ ਦੀ ਛਪਾਈ ਦਰਜਨ ਕੁ ਦੇ ਕਰੀਬ ਵਪਾਰੀ ਪ੍ਰਕਾਸ਼ਕਾਂ ਵਲੋਂ ਕਰਵਾਈ ਜਾ ਰਹੀ ਸੀ। ਸ਼ੁਰੂ ਸ਼ੁਰੂ ਵਿਚ ਕਈ ਸਿਆਣੇ ਪ੍ਰਕਾਸ਼ਕ ਭੈ-ਭਾਵਨੀ ਵਜੋਂ ਪਾਵਨ ਬੀੜ ਦੀ ਛਪਾਈ ਵਿਚ ਹੋ ਗਈਆਂ ਛਾਪੇ ਦੀਆਂ ਗਲਤੀਆਂ ਦਾ ਸੋਧ-ਪਤਰ ਵੀ ਛਾਪਦੇ ਰਹੇ (ਵੇਖੋ ਅੰਤਿਕਾ 'ਤ')। ਪਰ ਫਿਰ ਇਹ ਪਿਰਤ ਵੀ ਸਮਾਪਤ ਹੋ ਗਈ। ਇਸ ਸਮੇਂ ਵੀ ਵਪਾਰੀ ਪ੍ਰਕਾਸ਼ਕਾਂ ਵਲੋਂ ਗੁਰਬਾਣੀ ਦੀ ਕੀਤੀ ਜਾ ਰਹੀ ਛਪਾਈ ਦੀ ਸੁਧਤਾਈ ਨੂੰ ਯਕੀਨੀ ਬਨਾਉਣ ਲਈ ਸੰਸਥਕ-ਪਧਰ 'ਤੇ ਜਾਂ ਕੌਮੀ ਪਧਰ ਤੇ ਕਿਸੇ ਯਤਨ ਕੀਤੇ ਜਾਣ ਦਾ ਕੋਈ ਸੰਕੇਤ ਨਹੀਂ ਮਿਲਦਾ।

ਇਸ ਕੌਮੀ ਅਣਗਹਿਲੀ ਦੇ ਫਲ-ਸਰੂਪ ਲਿਖਤ ਅਥਵਾ ਛਾਪੇ ਦੀਆਂ ਗਲਤੀਆਂ ਵਿਚ ਨਿਰੰਤਰ ਵਾਧਾ ਹੁੰਦਾ ਗਿਆ। ਇਸ ਅਧੋਗਤੀ ਦੇ ਪੇਸ਼-ਨਜ਼ਰ ਸੂਝਵਾਨ ਸਿਖ ਵਿਦਵਾਨ ਭਾ: ਸਾ: ਭਾਈ ਜੋਧ ਸਿੰਘ ਜੀ ਨੂੰ ੧੯੩੨ ਵਿਚ 'ਗੁਰਮਤਿ ਨਿਰਣਯ' ਦੀ ਉਥਾਨਕਾ ਵਿਚ ਸਮੁੱਚੀ ਕੌਮ ਨੂੰ ਇਸ ਸਬੰਧੀ ਹੇਠ ਲਿਖੇ ਸ਼ਬਦਾਂ ਵਿਚ ਚਿਤਾਵਨੀ ਦੇਣ ਤੇ ਮਜਬੂਰ ਹੋਣਾ ਪਿਆ:-

> "............ਵਾਹ ਲਗਦੀ ਗੁਰਬਾਣੀ ਨੂੰ ਸੁਧ ਛਾਪਣ ਦਾ ਜਤਨ ਕੀਤਾ ਗਿਆ ਹੈ ਅਤੇ ਇਸ ਵਿਚ ਬਹੁਤ ਸਾਰੀ ਸਹਾਇਤਾ ਮੈਨੂੰ ਆਪਣੇ ਨੌਜਵਾਨ ਮਿਤ੍ਰ ਭਾਈ ਸਾਹਿਬ ਸਿੰਘ ਜੀ ਲੈਕਚਰਾਰ ਪੰਜਾਬੀ ਅਤੇ ਧਰਮ ਵਿਦਿਆ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਜੀ ਪਾਸੋਂ ਪ੍ਰਾਪਤ ਹੋਈ ਹੈ। ਪਰ ਇਸ ਸੋਧ

ਵਿਚ ਇਕ ਖਤਰਾ ਜੋ ਮੈਨੂੰ ਪ੍ਰਤੀਤ ਹੋਇਆ ਹੈ, ਉਸ ਵਲ ਪੰਥ ਦੇ ਮੁਖੀ ਜਥਿਆਂ ਦਾ ਖਿਆਲ ਦਿਵਾਏ ਬਿਨਾਂ ਮੈਂ ਰਹਿ ਨਹੀਂ ਸਕਦਾ।

ਸਸਤਾ ਵੇਚਣ ਦੀ ਦੌੜ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਵਿਚ ਲਗ, ਕੰਨੇ ਆਦਿ ਦੀਆਂ ਬਹੁਤ ਅਸ਼ੁਧੀਆਂ ਆ ਗਈਆਂ ਹਨ। ਜੇ ਕਿਸੇ ਜ਼ੁੰਮੇਵਾਰ ਜਥੇ ਨੇ ਇਹ ਬੀੜਾਂ ਪ੍ਰਕਾਸ਼ਤ ਕਰਨ ਦਾ ਕੰਮ ਆਪਣੇ ਜ਼ੁੰਮੇ ਨ ਲਿਆ ਤਾਂ ਥੋੜੇ ਚਿਰ ਮਗਰੋਂ ਸੁਧ ਪਾਠ ਸਹੀ ਕਰਨਾ ਅਤਿ ਕਠਿਨ ਹੋ ਜਾਵੇਗਾ। ਮੈਂ ਬਾਣੀ ਦਾ ਪਾਠ ਜੋ ਸੁਧ ਤੋਂ ਸੁਧ ਬੀੜ ਪ੍ਰਾਪਤ ਹੋ ਸਕਦੀ ਹੈ ਉਸ ਤੋਂ ਲੀਤਾ ਹੈ ਪਰੰਤੂ ਹੋ ਸਕਦਾ ਹੈ ਕਿ ਤਾਂ ਵੀ ਕੋਈ ਉਕਾਈ ਰਹਿ ਗਈ ਹੋਵੇ।

-ਉਥਾਨਕਾ ਗੁਰਮਤਿ ਨਿਰਣਯ ਪੰਨਾ 'ਸ'

ਜਦੋਂ ਛਾਪੇ ਦੀਆਂ ਗਲਤੀਆਂ ਬਾਰੇ ਸੰਗਤਾਂ ਵਲੋਂ ਵਾ-ਵੇਲਾ ਉਠਿਆ ਤਾਂ ਸ੍ਰੋ: ਗੁ: ਪ੍ਰ: ਕਮੇਟੀ ਵਲੋਂ ਪਾਵਨ ਸਰੂਪਾਂ ਦੀ ਛਪਾਈ ਦਾ ਕੰਮ ਅਰੰਭ ਕੀਤਾ ਗਿਆ। ਕਾਫੀ ਸੁਧਾਰ ਹੋਇਆ, ਪਰ ਕੰਮ ਅਜੇ ਵੀ ਪੂਰਨ ਤਸੱਲੀ-ਬਖਸ਼ ਨਹੀਂ।

### ੩.੯. ਗਲਤ-ਫਹਿਮੀ ਦਾ ਸਮਾਧਾਨ

ਬੀੜਾਂ ਦੀ ਛਪਾਈ ਸੰਬੰਧੀ ਵਾਸਤਵਿਕ ਸਮੱਸਿਆ ਤੋਂ ਬੇ-ਖਬਰ ਕੁਝ ਵੀਰ ਗਲਤ-ਫਹਿਮੀ ਦਾ ਸ਼ਿਕਾਰ ਹੋ ਕੇ ਬੀੜਾਂ ਵਿਚਲੀਆਂ ਛਾਪੇ ਦੀਆਂ ਗਲਤੀਆਂ ਦੀ ਚਰਚਾ ਕਰਨ ਵਾਲੇ ਵਿਅਕਤੀਆਂ ਉਤੇ ਕੁਫਰ ਦਾ ਦੋਸ਼ ਥਾਪਣ ਤਕ ਜਾਂਦੇ ਹਨ। ਜੇ ਅਜਿਹੇ ਵੀਰ ਆਪਣੀ ਹਠ-ਧਰਮੀ ਛਡ ਕੇ ਧੀਰਜ-ਤਹੱਮਲ ਨਾਲ ਵਿਚਾਰ-ਖੇਤਰ ਵਿਚ ਆਉਣ ਦੀ ਖੇਚਲ ਕਰਨ ਤਾਂ ਉਹਨਾਂ ਨੂੰ ਬੀੜਾਂ ਦੀ ਛਪਾਈ ਵਿਚ ਛਾਪੇ ਦੀਆਂ ਗਲਤੀਆਂ ਦੀ ਹੋਂਦ ਦਾ ਅਹਿਸਾਸ ਕਰਵਾਇਆ ਜਾ ਸਕਦਾ ਹੈ।

ਸਵਾਲਾਂ ਦਾ ਸਵਾਲ ਇਹ ਹੈ ਕਿ ਕੀ ਇਸ ਅਸਲੀਅਤ ਨੂੰ 'ਹਊ-ਪਰ੍ਹੇ' ਹੀ ਕਰਦੇ ਜਾਈਏ ਜਾਂ ਪੰਥਕ ਪਧਰ 'ਤੇ ਇਸ ਦੇ ਸਥਾਈ ਹਲ ਲੱਭਣ ਲਈ ਯਤਨਸ਼ੀਲ ਹੋਇਆ ਜਾਵੇ।

ਹੋਰ, ਧਰਮਾਂ ਵਾਲਿਆਂ ਨੇ ਤਾਂ ਆਪੋ ਅਪਣੇ ਧਰਮ-ਗ੍ਰੰਥਾਂ ਵਿਚੋਂ ਛਾਪੇ ਦੀਆਂ ਉਕਾਈਆਂ ਦੂਰ ਕਰ ਕੇ ਉਹਨਾਂ ਦਾ ਪ੍ਰਮਾਣਿਕ ਰੂਪ ਪ੍ਰਗਟ ਕਰ ਲਿਆ ਹੋਇਆ ਹੈ। ਅਸੀਂ ਅਵੇਸਲੇ ਹੋਏ ਬੈਠੇ ਹਾਂ, ਆਖਰ-ਕਿਉਂ? ਬਾਕੀਆਂ ਦੇ ਤਾਂ ਕੇਵਲ 'ਧਰਮ-ਗ੍ਰੰਥ' ਹਨ, ਸਾਡਾ 'ਗੁਰੂ ਗ੍ਰੰਥ' ਹੈ। ਸਾਡੀ ਜ਼ਿਮੇਦਾਰੀ ਕਿਤੇ ਵਧ ਹੈ।

**ਸਪਸ਼ਟ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਅਭੁਲੁ ਗੁਰੂ ਕਰਤਾਰੁ' ਦਾ ਅਭੁਲ ਸਰੂਪ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਕਿਸਮ ਦੀ ਕੋਈ ਉਕਾਈ ਸਮਝਣੀ ਕੁਫ਼ਰ ਹੈ। ਗਲਤੀਆਂ ਕੇਵਲ ਛਪਾਈ ਦੀਆਂ ਹਨ ਅਤੇ ਸਾਨੂੰ ਹੀ ਤੁਰਤ ਦੂਰ ਕਰਨੀਆਂ ਬਣਦੀਆਂ ਹਨ। ਦੇਰੀ ਕਰਨ ਨਾਲ ਇਹ ਸਮੱਸਿਆ ਹੋਰ ਉਲਝਣ ਦੀ ਸੰਭਾਵਨਾ ਹੈ। ਖਬਰਦਾਰ ਹੋਈਏ! ਸਾਵਧਾਨ ਹੋਈਏ!**

ਸੋ, ਅਜਿਹੀਆਂ ਲਿਖਤ/ਛਾਪੇ ਦੀਆਂ ਗਲਤੀਆਂ ਦੀ ਸੁਧਾਈ ਬਾਰੇ ਛਾਪੇ ਦੀ ਪ੍ਰਚਲਤ ਬੀੜ ਦਾ ਮੂਲ-ਅਧਾਰ ਅਥਵਾ ਪਰਮਾਣੀਕ ਹਥ-ਲਿਖਤ ਬੀੜ (¹) ਨਾਲ ਸਮੁੱਚਾ ਮੇਲਾਨ ਕਰ ਕੇ, ਪੰਥਕ ਪਧਰ ਤੇ ਚਾਰਾ-ਜੋਈ ਕੀਤੇ ਜਾਣ ਦੀ ਲੋੜ ਜਾਪਦੀ ਹੈ। ਪ੍ਰੈਸ-ਅਮਲੇ ਦੇ ਪਧਰ ਤੇ ਅੰਦਰ-ਖਾਤੇ ਨਿਰੰਤਰ ਕੀਤੀਆਂ ਜਾ ਰਹੀਆ ਪਾਠ-ਸੁਧਾਈਆਂ ਦੀ ਪਿਰਤ ਇਤਰਾਜ਼-ਯੋਗ ਵੀ ਹੈ ਅਤੇ ਹਾਨੀ-ਕਾਰਕ ਵੀ ਹੈ।

### ੩.੧੦ ਜੁੜਤ-ਪਦਾਂ ਦੇ ਨਿਖੜਵੇਂ ਸ਼ਬਦ-ਜੋੜਾਂ ਦੀ ਛਪਾਈ

ਪੁਰਾਤਨ ਲਿਖਤੀ ਬੀੜਾਂ ਵਿਚ ਗੁਰਬਾਣੀ ਦੀ ਲਿਖਾਈ ਲੜੀਦਾਰ ਰੂਪ ਵਿਚ ਕੀਤੀ ਮਿਲਦੀ ਹੈ। ਇਸ ਅਧਾਰ 'ਤੇ ਸ੍ਰੋ: ਗੁ: ਪ੍ਰ: ਕਮੇਟੀ ਵਲੋਂ ਵੀ ਅਰੰਭ ਵਿਚ ਪਾਵਨ ਬੀੜ ਦੀ ਛਪਾਈ ਲੜੀਦਾਰ ਰੂਪ ਵਿਚ ਹੀ ਕੀਤੀ ਗਈ ਸੀ। ਬਾਅਦ ਵਿਚ ਵਪਾਰੀ ਪ੍ਰਕਾਸ਼ਕਾਂ ਦੀ ਰੀਸੇ ਸ੍ਰੋ: ਗੁ: ਪ੍ਰ: ਕਮੇਟੀ ਵਲੋਂ ਵੀ ਪਾਵਨ ਸਰੂਪ ਦੀ ਛਪਾਈ ਨਿਖੜਵੇਂ ਪਦਾਂ ਦੇ ਰੂਪ ਵਿਚ ਕਰਵਾਈ ਗਈ। ਨਿਖੜਵੇਂ ਪਦਾਂ ਦੇ ਰੂਪ ਵਿਚ ਪਾਵਨ ਸਰੂਪ ਦੀ

ਨਿਖੜਵੇਂ ਸ਼ਬਦ-ਜੋੜ ਅਜਿਹੇ ਹਨ ਜਿਨ੍ਹਾਂ ਦੀ ਨਿਖੇੜ-ਵਿਧੀ ਬਾਰੇ ਵਿਦਵਾਨਾਂ ਦੇ ਪਰਸਪਰ ਮਤ-ਭੇਦ ਹਨ।

ਇਸ ਕਮੇਟੀ ਦਾ ਸੁਝਾਅ ਹੈ ਕਿ ਗੁਰਬਾਣੀ ਵਿਚ ਆਏ ਸਮੱਗਰ ਜੁੜਤ-ਪਦਾਂ (ਜੋ ਤਕਰੀਬਨ ਪੰਜ ਕੁ ਸੌ ਹਨ) ਦੇ ਨਿਖੜਵੇਂ ਸ਼ਬਦ-ਜੋੜਾਂ ਬਾਰੇ ਪੰਥਕ ਪਧਰ 'ਤੇ ਨਿਰਣਾ ਕਰ ਕੇ ਪੰਥ-ਪ੍ਰਵਾਣਿਤ ਨਿਖੜਵੇਂ ਸ਼ਬਦ-ਜੋੜਾਂ ਦੀ ਛਪਾਈ ਪਾਵਨ ਬੀੜ ਵਿਚ ਅਤੇ ਸ਼ਬਦਾਰਥ ਦੀਆਂ ਸੈਂਚੀਆਂ ਵਿਚ ਇਕਸਾਰ ਕਰਵਾਈ ਜਾਣੀ ਚਾਹੀਦੀ ਹੈ।

੪. ਸ਼ਬਦਾਰਥ ਸੈਂਚੀਆਂ

੪.੧. ਸ਼ਬਦਾਰਥ ਦੇ ਪਹਿਲੇ ਭਾਗ ਦੀ ਭੂਮਿਕਾ ਵਿਚ ਵਰਣਤ ਹੇਠ ਲਿਖੇ ਤਥ ਵਿਸ਼ੇਸ਼ ਧਿਆਨ ਖਿਚਦੇ ਹਨ:-

"ਪਾਠ ਦੀ ਸੁਧਾਈ ਉਸ ਬੀੜ ਨਾਲ ਮੇਲ ਕੇ ਕੀਤੀ ਗਈ ਹੈ ਜਿਹੜੀ ਸ: ਸ: ਚਰਨ ਸਿੰਘ ਜੀ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਕਰ ਕੇ ਲਿਆਏ ਸਨ। ਅਸੀਂ ਉਨ੍ਹਾਂ ਦੇ ਭ੍ਰਾਤਾ ਸਰਦਾਰ ਪ੍ਰੀਤਮ ਸਿੰਘ ਦੇ ਅਤੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਉਸ ਸੋਧੀ ਹੋਈ ਬੀੜ ਦੇ ਦਰਸ਼ਨ ਕਰਾਏ।"

ਦੂਜੀ ਐਡੀਸ਼ਨ ਵਿਚ ਇਹ ਗੱਲਾਂ ਹੋਰ ਵਧਾਈਆਂ ਗਈਆਂ ਹਨ:-

੧ ........................

੨. ........................

੩. ਪਾਠ ਦੀ ਵਧੇਰੇ ਸੁਧਾਈ ਕਰਕੇ ਨਾਵੇਂ ਮਹਲੇ ਦੀ ਬਾਣੀ ਦੀ।

੪. ........................

ਉਪ੍ਰੋਕਤ ਤੱਥਾਂ ਨੂੰ ਮੁੱਖ ਰੱਖਦਿਆਂ ਹੋਇਆਂ ਪਾਵਨ ਬੀੜਾਂ ਨਾਲ ਮੇਲਨ ਕਰਨ ਲਈ ਸ਼ਬਦਾਰਥ ਦੀ ਦੂਜੀ ਐਡੀਸ਼ਨ ਅਤੇ ਅੰਤਿਮ ਐਡੀਸ਼ਨ ਦੋਵੇਂ ਸੰਮਿਲਤ ਕੀਤੀਆਂ ਗਈਆਂ। (ਦੂਜੀ ਐਡੀਸ਼ਨ ਦੀਆਂ ਕੇਵਲ ਪਹਿਲੀਆਂ ਦੋ ਸੈਂਚੀਆਂ ਹੀ ਉਪਲਬਧ ਹੋ ਸਕੀਆਂ ਇਸ ਲਈ ਤੀਜੀ ਅਤੇ ਚੌਥੀ; ਇਹ ਦੋਵੇਂ ਸੈਂਚੀਆਂ, ਤੀਜੀ ਐਡੀਸ਼ਨ ਦੀਆਂ ਸੰਮਿਲਤ ਕੀਤੀਆਂ ਗਈਆਂ।)

ਜਿਥੋਂ ਤਕ ਉਪਰ ਸੰਕੇਤ ਕੀਤੀ ਭੂਮਿਕਾ ਦੇ ਨੰ: ੩ ਉਤੇ ਪਾਠ-ਸੁਧਾਈਆਂ ਦਾ ਸੰਬੰਧ ਹੈ, ਸ਼ਬਦਾਰਥ ਦੀ ਛਪਾਈ ਸ਼੍ਰੋ: ਗੁ: ਪ੍ਰ: ਕਮੇਟੀ ਦੇ ਪ੍ਰਬੰਧ ਹੇਠ ਆਉਣ ਮਗਰੋਂ, ਇਹਨਾਂ ਬਾਰੇ ਪੰਥਕ-ਪਧਰ 'ਤੇ ਗੰਭੀਰ ਵਿਚਾਰ ਵਟਾਂਦਰਾ ਕੀਤੇ ਬਗੈਰ ਇਹਨਾਂ ਉਤੇ ਲਕੀਰ ਫੇਰ ਦਿਤੀ ਗਈ ਹੈ। ਕਾਰਨ ਗੁਰੂ ਜਾਣੇ! ਇਹ ਬੜਾ ਗੰਭੀਰ ਮਾਮਲਾ ਹੈ।

੪.੨. ਕਰਤਾਰਪੁਰੀ ਬੀੜ ਦੇ ਪਾਠਾਂ ਦੀ ਜਾਣ ਬੁਝ ਕੇ ਅਣਦੇਖੀ

ਸ਼ਬਦਾਰਥੀ ਵਿਦਵਾਨਾਂ ਦੀ ਉਪਰੋਕਤ ਲਿਖਤ ਤੋਂ ਵਿਦਿਤ ਹੁੰਦਾ ਹੈ ਕਿ ਉਹਨਾਂ ਨੇ ਸ਼ਬਦਾਰਥ ਸੈਂਚੀਆਂ ਵਿਚਲੀ ਮੂਲ-ਬਾਣੀ ਦੀ ਪਾਠ-ਸੁਧਾਈ ਉਸ ਪਾਵਨ ਬੀੜ ਨਾਲ ਕੀਤੀ ਜੋ ਸ੍ਰੀ ਕਰਤਾਰਪੁਰੀ ਬੀੜ ਨਾਲ ਸੋਧੀ ਹੋਈ ਸੀ ਪਰ ਸ਼ਬਦਾਰਥ ਸੈਂਚੀਆਂ ਦੇ ਅਧਿਐਨ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸ਼ਬਦਾਰਥ ਵਿਚਲੀ ਮੂਲ-ਬਾਣੀ ਵਿਚ ਕਰਤਾਰਪੁਰੀ ਬੀੜ ਦੇ ਕਈ ਪਾਠਾਂ ਦੀ ਸ਼ਬਦਾਰਥੀ ਵਿਦਵਾਨਾਂ ਵਲੋਂ ਜਾਣ ਬੁਝ ਕੇ ਅਣਦੇਖੀ ਕੀਤੀ ਹੋਈ ਹੈ। ਇਸ ਪਰਸਪਰ ਵਿਰੋਧੀ ਵਤੀਰੇ ਦਾ ਕਾਰਨ ਕਿਧਰੇ ਸਪਸ਼ਟ ਕੀਤਾ ਹੋਇਆ ਨਹੀਂ। ਅਜਿਹੀਆਂ ਕੁਝ ਉਦਾਹਰਣਾਂ ਦੀ ਸੂਚੀ ਅੰਤਿਕਾ 'ਥ' ਵਜੋਂ ਨਾਲ ਨੱਥੀ ਹੈ।

੪.੩. ਸ਼ਬਦਾਰਥ ਸੈਂਚੀਆਂ ਦੇ ਪਾਵਨ ਬੀੜ ਨਾਲ ਪਾਠ-ਭੇਦ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਵਿਚ ਅੰਕਿਤ ਬਾਣੀ ਦਾ ਸ਼ਬਦਾਰਥ ਦੀਆਂ ਦੋਹਾਂ ਐਡੀਸ਼ਨਾਂ (ਦੂਜੀ/ਤੀਜੀ ਅਤੇ ਸਤਵੀਂ) ਵਿਚ ਅੰਕਿਤ ਬਾਣੀ ਨਾਲ ਪਰਸਪਰ ਮੇਲਨ ਕਰਨ 'ਤੇ ਜੋ ਪਾਠ-ਭੇਦ ਦ੍ਰਿਸ਼ਟੀ ਗੋਚਰ ਹੋਏ, ਉਹਨਾਂ ਦੀਆਂ ਸੂਚੀਆਂ ਅੰਤਿਕਾ 'ਦ' 'ਧ' ਵਜੋਂ ਨਾਲ ਨੱਥੀ ਹਨ।

## ੪.੪. ਸ਼ਬਦਾਰਥ-ਸੈਂਚੀਆਂ ਦੀਆਂ ਵਖ ਵਖ ਐਡੀਸ਼ਨਾਂ ਵਿਚ ਪਰਸਪਰ ਪਾਠ-ਭੇਦ

ਸ਼ਬਦਾਰਥ-ਸੈਂਚੀਆਂ ਦੀਆਂ ਵਖ ਵਖ ਐਡੀਸ਼ਨਾਂ ਵਿਚ ਅੰਕਿਤ ਮੂਲ-ਬਾਣੀ ਦੇ ਪਰਸਪਰ ਬੇਅੰਤ ਪਾਠ-ਭੇਦ ਹਨ। ਕੁਝ ਪਾਠ-ਭੇਦ ਛਪਾਈ ਦੀਆਂ ਗਲਤੀਆਂ ਕਾਰਨ ਹਨ ਪਰ ਕਈ ਪਾਠ-ਭੇਦ ਕੀਤੀਆਂ ਗਈਆਂ ਪਾਠ-ਸੁਧਾਈਆਂ ਕਾਰਨ ਹਨ। ਸ਼ਬਦਾਰਥ ਦੀ ਦੂਜੀ/ਤੀਜੀ ਐਡੀਸ਼ਨ ਵਿਚ ਮੰਗਲਾਂ ਸਿਰਲੇਖਾਂ ਦੀ ਤਰਤੀਬ ਵਰਤਮਾਨ ਐਡੀਸ਼ਨ ਵਿਚਲੀ ਤਰਤੀਬ ਤੋਂ ਅਡਰੀ ਹੈ। ਵਰਤਮਾਨ ਐਡੀਸ਼ਨ ਵਾਲੀ ਤਰਤੀਬ ਪੰਥਕ ਫੈਸਲੇ ਅਨੁਸਾਰ ਹੈ। ਸ਼ਬਦਾਰਥ ਦੀ ਛਪਾਈ ਵਿਚ ਲਾਪਰਵਾਹੀ ਕਾਰਨ ਬੇਅੰਤ ਅਸ਼ੁਧੀਆਂ ਵੇਖਣ ਵਿਚ ਆਉਂਦੀਆਂ ਹਨ।

## ੪.੫. ਮਹਲਾ ੯ ਦੀ ਬਾਣੀ ਦੀ ਛਪਾਈ ਵਿਚ ਪਾਠ-ਭੇਦ

ਜਿਵੇਂ ਕਿ ਸ਼ਬਦਾਰਥ ਦੀ ਭੂਮਿਕਾ ਵਿਚਲੇ ਉਲੇਖ ਤੋਂ ਵਿਦਤ ਹੁੰਦਾ ਹੈ, ਸ਼ਬਦਾਰਥ ਦੀ ਦੂਜੀ ਐਡੀਸ਼ਨ ਵਿਚ ਸ਼ਬਦਾਰਥੀ ਵਿਦਵਾਨ-ਮੰਡਲੀ ਵਲੋਂ ਮਹਲਾ ੯ ਦੀ ਬਾਣੀ ਵਿਚਲੀਆ ਛਾਪੇ ਦੀਆਂ ਗਲਤੀਆਂ ਦੀ ਵਿਸ਼ੇਸ਼ ਤੌਰ ਤੇ ਪਾਠ-ਸੁਧਾਈ ਕੀਤੀ ਗਈ ਸੀ। ਸ਼ਬਦਾਰਥ ਦੀਆਂ ਮਗਰਲੀਆਂ (ਬਾਅਦ ਵਿਚ ਛਪਣ ਵਾਲੀਆਂ) ਐਡੀਸ਼ਨਾਂ ਵਿਚ ਮਹਲਾ ੯ ਦੀ ਮੂਲ-ਬਾਣੀ ਦੀ ਛਪਾਈ ਦੂਜੀ ਐਡੀਸ਼ਨ ਅਨੁਸਾਰ ਕੀਤੀ ਨਹੀਂ ਮਿਲਦੀ। ਵਖ ਵਖ ਐਡੀਸ਼ਨਾਂ ਵਿਚ ਕਾਫ਼ੀ ਰੋਲ-ਘਚੋਲਾ ਪਾਇਆ ਮਿਲਦਾ ਹੈ।

ਸ਼ਬਦਾਰਥ ਦੀ ਦੂਜੀ/ਤੀਜੀ ਐਡੀਸ਼ਨ ਵਿਚ ਅੰਕਿਤ ਮਹਲਾ ੯ ਦੀ ਬਾਣੀ ਦੇ ਸ਼ਬਦ-ਸਰੂਪਾਂ ਅਤੇ ਸ਼ਬਦਾਰਥ ਦੀ ਅੰਤਲੀ ਐਡੀਸ਼ਨ ਵਿਚ ਅੰਕਿਤ ਮੂਲ-ਬਾਣੀ ਦੇ ਸ਼ਬਦ-ਸਰੂਪਾਂ ਦੇ ਪਰਸਪਰ ਵੱਡੀ ਗਿਣਤੀ ਵਿਚ ਲਗ-ਮਾਤ੍ਰੀ ਭੇਦ ਹਨ। ਇਹਨਾਂ ਪਾਠ-ਭੇਦਾਂ ਦੀ ਸੂਚੀ ਅੰਤਿਕਾ 'ਨ' ਵਜੋਂ ਨਾਲ ਨਥੀ ਹੈ।

ਗੁਰਬਾਣੀ ਦੀ ਸੂਝ-ਬੂਝ ਵਾਲੇ ਗੁਰਮਤੀ ਵਿਦਵਾਨਾਂ ਦੀ ਕਮੇਟੀ ਦੁਆਰਾ ਇਹਨਾਂ ਲਗ-ਮਾਤ੍ਰੀ ਪਾਠ-ਭੇਦਾਂ ਦੀ ਪੜਚੋਲ ਕਰਵਾ ਕੇ ਪੰਥਕ ਪੱਧਰ ਉਤੇ ਨਿਰਣਾ ਲਏ ਜਾਣ ਦੀ ਲੋੜ ਹੈ।

## ੪.੬. ਗੁਰਬਾਣੀ ਦੀ ਛਪਾਈ ਵਿਚ ਸ਼ਬਦਾਂ ਦੀ ਸੈਟਿੰਗ

ਸ਼ਬਦਾਰਥ ਦੀ ਦੂਜੀ ਐਡੀਸ਼ਨ ਵਿਚ ਮੂਲ-ਬਾਣੀ ਦੀ ਛਪਾਈ ਗੁਰਪੁਰਵਾਸੀ ਪ੍ਰਿੰ: ਤੇਜਾ ਸਿੰਘ ਜੀ ਨੇ ਆਪਣੀ ਦੇਖ-ਰੇਖ ਵਿਚ ਕਰਵਾਈ ਸੀ। ਇਸ ਐਡੀਸ਼ਨ ਦੀ ਛਪਾਈ ਵਿਚ ਸ਼ਬਦਾਂ ਦੀ ਸੈਟਿੰਗ ਅਰਥ-ਭਾਵ ਦੇ ਪਖੋਂ ਬੜੀ ਮਹੱਤਵ-ਪੂਰਨ ਹੈ। ਕੁਝ ਸ਼ਬਦਾਂ ਨੂੰ ਇਕੱਠਿਆਂ ਰੱਖਿਆ ਗਿਆ ਸੀ, ਕੁਝ ਵਿਚ ਵਾਲ-ਵਿਥ ਰੱਖੀ ਗਈ ਸੀ ਅਤੇ ਕੁਝ ਨੂੰ ਬਿਲਕੁਲ ਵਖਰਾ ਛਾਪਿਆ ਗਿਆ ਸੀ। ਸ਼ਬਦਾਰਥ ਦੀਆਂ ਮਗਰਲੀਆਂ ਐਡੀਸ਼ਨਾਂ ਦੀ ਛਪਾਈ ਵਿਚ ਸ਼ਬਦਾਂ ਦੀ ਸੈਟਿੰਗ ਬਾਰੇ ਲਾ-ਪ੍ਰਵਾਹੀ ਵਰਤੀ ਗਈ ਹੈ।

ਕਮੇਟੀ ਦਾ ਸੁਝਾਅ ਹੈ ਕਿ ਪ੍ਰਿੰਟਿੰਗ ਦੀ ਟੈਕਨੀਕ ਅਤੇ ਗੁਰਬਾਣੀ ਦੇ ਅਰਥ-ਪਰਮਾਰਥ ਦੀ ਸੂਝ-ਬੂਝ ਰਖਣ ਵਾਲੇ ਸਜਣਾਂ ਦੀ ਦੇਖ-ਰੇਖ ਵਿਚ ਅਤੇ ਸ਼ਬਦਾਰਥ ਦੀ ਦੂਜੀ ਐਡੀਸ਼ਨ ਵਿਚਲੀ ਸ਼ਬਦ-ਸੈਟਿੰਗ ਦੀ ਅਗਵਾਈ ਵਿਚ ਸ਼ਬਦਾਰਥ ਦੀ ਅਗੇ ਨੂੰ ਛਪਣ ਵਾਲੀ ਐਡੀਸ਼ਨ ਦੀ ਛਪਾਈ ਕਰਵਾਈ ਜਾਵੇ। ਇਹ ਸ਼ਬਦ-ਸੈਟਿੰਗ ਸ਼ਬਦਾਰਥ ਸੈਂਚੀਆਂ ਅਤੇ ਨਿਖੜਵੇਂ ਪਦਾਂ ਵਾਲੇ ਪਾਵਨ ਸਰੂਪ, ਦੋਹਾਂ ਵਿਚ ਇਕਸਾਰ ਹੋਵੇ।

ਲੜੀਦਾਰ ਸਰੂਪ, ਨਿਖੜਵੇਂ ਪਦਾਂ ਵਾਲੇ ਸਰੂਪ ਅਤੇ ਸ਼ਬਦਾਰਥ ਸੈਂਚੀਆਂ ਵਿਚ ਹਰੇਕ ਪੰਨੇ ਉਤੇ ਗੁਰਬਾਣੀ ਦੀ ਛਪਾਈ ਵਿਚ ਹਰ ਪੱਖੋਂ ਇਕਸਾਰਤਾ ਯਕੀਨੀ ਬਣਾਏ ਜਾਣ ਦੀ ਲੋੜ ਹੈ।

## ੪.੭. ਸ਼ਬਦਾਰਥ ਦੀਆਂ ਅਰਥ-ਟਿਪਣੀਆਂ ਦੇ ਰੀਵੀਊ ਦੀ ਲੋੜ

ਸ਼ਬਦਾਰਥੀ ਵਿਦਵਾਨਾਂ ਵਲੋਂ ਲੜੀਦਾਰ ਬੀੜ ਵਿਚਲੇ ਜੁੜਤ-ਪਦਾਂ ਦੇ ਕੁਝ ਨਿਖੜਵੇਂ ਸ਼ਬਦ-ਜੋੜ ਨਿਰਧਾਰਤ ਕਰ ਕੇ ਸ਼ਬਦਾਰਥ ਦੀ ਦੂਜੀ ਅਤੇ ਤੀਜੀ ਐਡੀਸ਼ਨ ਵਿਚ ਛਾਪੇ ਗਏ ਸਨ ਅਤੇ ਇਸ ਦੇ ਅਧਾਰ 'ਤੇ ਹੀ ਉਹਨਾਂ ਦੇ ਪਦ-ਅਰਥ ਸਾਹਮਣੇ ਪੰਨੇ ਦੀਆਂ ਅਰਥ-ਟਿਪਣੀਆਂ ਵਿਚ ਦਿਤੇ ਗਏ ਸਨ। ਸ਼ਬਦਾਰਥ ਦੀਆਂ ਮਗਰਲੀਆਂ ਐਡੀਸ਼ਨਾਂ ਦੀ ਛਪਾਈ ਸਮੇਂ ਕੁਝ ਸ਼ਬਦਾਂ ਦੇ ਸ਼ਬਦ-ਜੋੜ ਬਦਲੇ ਗਏ ਹਨ, ਪਰ ਸਾਹਮਣੇ ਪੰਨੇ 'ਤੇ ਅਰਥ-ਟਿਪਣੀਆਂ ਪੁਰਾਣੀਆਂ ਹੀ ਛਪ ਰਹੀਆਂ ਹਨ, ਜਿਸ ਕਾਰਨ ਪਾਠਕਾਂ ਨੂੰ

ਟਾਪਲਾ ਲਗਦਾ ਹੈ। ਸਪਸ਼ਟਤਾ ਲਈ ਟੂਕ-ਮਾਤ੍ਰ ਉਦਾਹਰਣਾਂ ਥਲੇ ਦਿਤੀਆਂ ਜਾ ਰਹੀਆਂ ਹਨ:-

| ਪੰਨਾ | ਅੰਕ/ਪਦਾ | ਦੂਜੀ ਛਾਪ ਵਿਚਲਾ ਪਾਠ | ਸਤਵੀਂ ਛਾਪ ਵਿਚਲਾ ਪਾਠ | ਹਵਾਲਾ |
|---|---|---|---|---|
| ੭੪ | ੪॥੨੭॥ ਰਹਾਉ/੧ | ਜਾਣਸਹਿ | ਜਾਣ ਸਹਿ | ੨, ਮਤ ਜਾਣਸੈਂ...... |
| ੧੪੮ | ਪਉੜੀ ੨੩ ਸਲੋਕ ੧/੨ | ਕਿ ਸੁਕ | ਕਿਸੁਕ | ੨੮. ਖੁਸ਼ਕ, ਤਿਹਾਏ। |
| ੨੫੬ | ਪਉੜੀ ੩੧ ਤੁਕ ੨ | ਸੋਭਾਦੂ | ਸੋਭਾ ਦੂ | ੨੬. ਸੋਭਾ ਵਾਲਾ |
| ੩੨੯ | ੩॥੩੩॥ ਰਹਾਉ/੧ | ਕੀਨ | ਕੀ ਨ | ਕਿਵੇਂ? |
| ੪੧੬ | ੮॥੯॥ ੨ | ਦਰਸਨ | ਦਰਸ ਨ | ਦਰਸਨ। |
| ੪੩੩ | ੩੫॥੧॥ ੧੯/੩ | ਤਰਨਾ | ਤਰ ਨਾ | ੧੯. ਨਾ ਅਸੀਂ ਤਰਨਾ ਜਾਣਦੇ ਹਾਂ......... |

ਇਸ ਪਖੋਂ ਸ਼ਬਦਾਰਥ ਸੈਂਚੀਆਂ ਦਾ ਸਮੁਚੇ ਤੌਰ ਤੇ ਰੀਵੀਊ ਕੀਤਾ ਜਾਣਾ ਬਣਦਾ ਹੈ।

### ੪.੮. ਵਖ ਵਖ ਬੀੜਾਂ ਵਿਚਲੇ ਪਾਠ-ਭੇਦਾਂ ਬਾਰੇ ਟਿਪਣੀਆਂ

ਸ਼ਬਦਾਰਥ ਦੀਆਂ ਅਰਥ-ਟਿਪਣੀਆਂ ਵਾਲੇ ਪੰਨਿਆਂ 'ਤੇ ਬੀੜਾਂ ਦੇ ਪਾਠ-ਭੇਦਾਂ ਬਾਰੇ ਹੇਠ ਲਿਖੇ ਨੋਟ ਦਿਤੇ ਮਿਲਦੇ ਹਨ:ਜਿਵੇਂ:

| ਟਿਪਣੀ ਦਾ ਵੇਰਵਾ | ਪੰਨਾ ਨੰਬਰ ਦਾ ਹਵਾਲਾ |
|---|---|
| 'ਕਈ ਬੀੜਾਂ ਵਿਚ ਪਾਠ---------ਹੈ।' | ਪੰਨਾ ੫੮, ੬੨, ੧੧੫, ੧੬੬, ੨੧੩, ੩੩੪, ੪੦੯, ੫੦੫, ੫੦੮, ੬੩੬, ੭੧੦, ੮੦੭, ੩੯, ੭੪, ੮੩, ੯੫੦, ੭੦, ੧੦੦੦, ੩, ੧੪, ੧੧੦੩, ੬੨,੬੪, ੬੬,੬੯, ੮੯, ੯੪, ੯੫, ੧੨੫੫, ੮੨, ੯੪, ੧੩੧੯, ੨੧, ੨੩, ੫੧, ੫੨, ੮੧, ੧੪੧੭ |
| 'ਕਰਤਾਰਪੁਰੀ ਬੀੜ ਵਿਚ ਪਾਠ-ਹੈ।' | ਪੰਨਾ ੫੩੭, ੭੭੮, ੮੦੨, ੯੫੪, ੫੫, ੬੮, ੧੦੭੧ ੮,੨੫, ੫੨, ੧੧੩੯, ੯੫, ੧੨੧੫, ੩੬, ੫੧, ੫੩, ੬੩, ੬੪, ੭੩, ੭੮, ੯੬, ੧੩੦੨, ੫, ੨੯, ੩੧, ੪੯, ੫੩, ੫੭, ੫੯, ੭੫, ੭੬,੮੨, ੧੪੧੪, ੧੬ |

ਇਹ ਨੋਟ ਜਨ-ਸਾਧਾਰਨ ਦੇ ਮਨ ਵਿਚ ਦੁਬਿਧਾ ਪੈਦਾ ਕਰਨ ਦਾ ਕਾਰਨ ਬਣਦੇ ਹਨ। ਅਜਿਹੇ ਨੋਟ ਦੇਣ ਵੇਲੇ ਸ਼ਬਦਾਰਥੀ ਵਿਦਵਾਨਾਂ ਦਾ ਅਸਲੀ ਮਨਸ਼ਾ ਕੀ ਸੀ, ਇਸ ਬਾਰੇ ਕੁਝ ਆਖ ਸਕਣਾ ਸੰਭਵ ਨਹੀਂ। ਇਹਨਾਂ ਬਾਰੇ ਪੰਥਕ ਪਧਰ 'ਤੇ ਵਿਚਾਰ ਕੀਤਾ ਜਾਣਾ ਜਰੂਰੀ ਹੈ ਅਤੇ ਜੇ ਸ਼ਬਦਾਰਥ ਵਿਚ ਛਪ ਰਹੇ ਪਾਠ ਹੀ ਸ਼ੁਧ ਹਨ ਤਾਂ ਫਿਰ ਇਹਨਾਂ ਨੋਟਾਂ (ਟਿਪਣੀਆਂ) ਨੂੰ ਛਪਾਈ ਵਿਚ ਲਿਆਉਣ ਦੀ ਕੀ ਲੋੜ ਹੈ?

## ੫. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰਬਾਣੀ ਦਾ ਪੰਥ-ਪ੍ਰਵਾਨਿਤ ਉਚਾਰਣ-ਬੋਧ ਅਤੇ ਅਰਥ-ਬੋਧ

ਗੁਰਬਾਣੀ ਦਾ ਸ਼ੁਧ ਉਚਾਰਣ ਇਕ ਮਹੱਤਵਪੂਰਨ ਵਿਸ਼ਾ ਹੈ। ਇਸ ਵਿਸ਼ੇ ਦੀ ਮਹੱਤਤਾ ਨੂੰ ਮੁਖ ਰਖਦਿਆਂ ਬੀਤੇ ਸਮੇਂ ਵਿਚ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਵਖ ਵਖ ਥਾਈਂ ਪਾਠ-ਬੋਧ ਸਮਾਗਮ ਕਰਵਾਏ ਗਏ। ਇਸ ਤੋਂ ਇਲਾਵਾ ਵਖ ਵਖ ਜਥੇਬੰਦੀਆਂ ਵਲੋਂ ਆਪਣੇ ਤੌਰ ਤੇ ਸਮੇਂ ਸਮੇਂ ਪਾਠ-ਬੋਧ ਸਮਾਗਮ ਨਿਰੰਤਰ ਕੀਤੇ ਜਾ ਰਹੇ ਹਨ। ਇਹਨਾਂ ਪਾਠ-ਬੋਧ ਸਮਾਗਮਾਂ ਵਿਚ ਵੇਖਿਆ ਗਿਆ ਹੈ ਕਿ ਗੁਰਬਾਣੀ ਦੇ ਉਚਾਰਣ ਵਿਚ ਇਕਸਾਰਤਾ ਨਹੀਂ। ਕੁਝ ਵਿਦਵਾਨ ਸ਼ਬਦਾਂ ਦੇ ਅੰਤਲੇ ਅਖਰਾਂ ਨੂੰ ਲਗੇ ਹੁਸ੍ਵ ਸ੍ਵਰਾਂ ਸਿਹਾਰੀ ( ਿ ) ਅਤੇ ਔਂਕੜ (ੁ) ਨੂੰ ਉਚਾਰਣ ਦਾ ਭਾਗ ਬਨਾਉਣ ਦੇ ਹਕ ਵਿਚ ਹਨ ਅਤੇ ਕਈ ਇਹਨਾਂ ਦਾ ਸੰਬੰਧ ਕੇਵਲ ਅਰਥਾਂ ਨਾਲ ਦਸ ਕੇ ਇਹਨਾਂ ਨੂੰ ਉਚਾਰਣ ਵਿਚ ਛਡੇ ਜਾਣ ਦੀ ਵਕਾਲਤ ਕਰਦੇ ਹਨ। ਇਸ ਤੋਂ ਇਲਾਵਾ ਕੁਝ ਵਿਦਵਾਨ ਸ਼ਬਦਾਂ ਦੇ ਅੰਤਲੇ ਸ੍ਵਰਾਂ ਦਾ ਗੁਰਬਾਣੀ ਵਿਆਕਰਣ ਦੇ ਅਧਾਰ 'ਤੇ ਨਾਸਕੀ ਉਚਾਰਣ ਕਰਨ ਦਾ ਪਖ ਪੂਰਦੇ ਹਨ ਪਰ ਕਈ ਇਸ ਦਾ ਵਿਰੋਧ ਕਰਦੇ ਹਨ ਭਾਵੇਂ ਇਤਿਹਾਸ ਅਤੇ ਰਵਾਇਤ ਇਸ ਦੀ ਹਾਮੀ ਭਰਦੇ ਹਨ। ਉਚਾਰਣ ਦੇ ਹੋਰ ਵੀ ਕਈ ਵਾਦ-ਗ੍ਰਸਤ ਪੱਖ ਹਨ; ਜਿਵੇਂ:-

(੧) ਕਈ ਸ਼ਬਦਾਂ (ਮਸਕਤਿ, ਮੁਸਲਾ ਆਦਿ) ਦਾ ਅਰਥ ਉਹਨਾਂ ਵਿਚਲੇ ਕਿਸੇ ਅਖਰ ਦੀ ਧੁਨੀ ਦੇ ਦੂੱਤ (ਅਧਕ ਸਹਿਤ) ਉਚਾਰਣ ਕੀਤੇ ਜਾਣ ਨਾਲ ਹੀ ਨਿਖਰਦਾ ਹੈ ਪਰ ਕਈ ਸਜਣ ਅਜਿਹੇ ਉਚਾਰਣ ਦਾ ਵਿਰੋਧ ਕਰਦੇ ਹਨ।

(੨) ਕਾਨ (ਕ੍ਰਿਸ਼ਨ), ਨਾਨਾ (ਨਿਕਾ), ਕੰਨ (ਕੰਧਾ) ਆਦਿ ਸ਼ਬਦਾਂ ਦੇ ਅੰਤਲੇ 'ਨ' ਦਾ ਉਚਾਰਣ ਭਾਰ ਸਹਿਤ ਕੀਤੇ ਜਾਣ ਨਾਲ ਇਹਨਾਂ ਦਾ ਅਰਥ ਸਪਸ਼ਟ ਹੁੰਦਾ ਹੈ ਪਰ ਕਈ ਸਜਣ ਅਜਿਹੇ ਉਚਾਰਣ ਦਾ ਵਿਰੋਧ ਕਰਦੇ ਹਨ।

(੩) ਕਈ ਸ਼ਬਦਾਂ ਦੇ ਅੰਤ ਵਿਚ ਕੁਝ ਸੂਚਨਾਵਾਂ ਅੰਕਿਤ ਹਨ; ਜਿਵੇਂ:-

"ਮਹਲੇ ਪਹਿਲੇ ਸਤਾਰਹ ਅਸਟਪਦੀਆ॥ (ਪੰਨਾ੬੪)"
"ਸਤ ਚਉਪਦੇ ਮਹਲੇ ਚਉਥੇ ਕੇ॥ (ਪੰਨਾ ੯੬)"
"ਇਹੁ ਸਲੋਕੁ ਆਦਿ ਅੰਤਿ ਪੜਣਾ॥ (ਪੰਨਾ ੨੬੨)"

ਕਈ ਵਿਦਵਾਨ ਪਾਠ ਕਰਦੇ ਸਮੇਂ ਇਹਨਾਂ ਸੂਚਨਾਵਾਂ ਨੂੰ ਉਚਾਰਣ ਦਾ ਭਾਗ ਬਨਾਉਣ ਦੇ ਮੁਦਈ ਹਨ ਜਦ ਕਿ ਕਈ ਇਹਨਾਂ ਨੂੰ ਛਡ ਦੇਣ ਦੇ ਹਕ ਵਿਚ ਹਨ।

(੪) 'ਮਹਲਾ' ਦਾ ਉਚਾਰਣ ਕਈ ਵੀਰ 'ਮਹੱਲਾ' ਵਾਂਗ ਕਰਦੇ ਹਨ ਅਤੇ ਕਈ 'ਮਹਿਲਾ' ਵਾਂਗ।

(੫) ਸ਼ਬਦਾਂ ਦੇ ਵਿਚਕਾਰਲੇ ਅਤੇ ਅੰਤਲੇ ਮੁਕਤਾ ਰੂਪ 'ਹ' ਦਾ ਉਚਾਰਣ 'ਹਿ' ਵਾਂਗ ਪ੍ਰਚਲਤ ਹੈ ਜੋ ਇਸ ਦੇ ਲਿਖਤੀ ਸਰੂਪ ਦਾ ਅਨੁਸਰਨ ਨਹੀਂ ਕਰਦਾ।

(੬) ਕੁਝ ਸਿਰਲੇਖਾਂ ਵਿਚ 'ਮਹਲੇ' ਅਥਵਾ 'ਘਰ' ਬਾਰੇ ਸੂਚਨਾ ਅੰਕਾਂ ਤੋਂ ਇਲਾਵਾ ਸ਼ਬਦਾਂ ਵਿਚ ਵੀ ਦਿਤੀ ਹੋਈ ਹੈ; ਜਿਵੇਂ:-

"ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧॥ (ਪੰਨਾ ੧੪)"
"ਗੂਜਰੀ ਮਹਲਾ ੩ ਤੀਜਾ॥ (ਪੰਨਾ ੪੯੨)"
"ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ॥ (ਪੰਨਾ ੫੨੪)"
"ਸਵਈਏ ਮਹਲੇ ਪਹਿਲੇ ਕੇ ੧॥ (ਪੰਨਾ ੧੩੮੯)"

ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਅੰਕਾਂ ਦੁਆਰਾ ਦਰਸਾਏ ਮਹਲੋ/ਘਰ ਦੀ ਸੂਚਨਾ ਦੇ ਉਚਾਰਣ ਦੀ ਸੇਧ ਸ਼ਬਦਾਂ ਦੁਆਰਾ ਅੰਕਿਤ ਸੂਚਨਾ ਰਾਹੀਂ ਦਿਤੀ ਹੋਈ ਹੈ, ਇਸ ਲਈ ਦੋਹਾਂ ਸੂਚਨਾਵਾਂ ਵਿਚੋਂ ਕੇਵਲ ਇਕ ਨੂੰ ਉਚਾਰਣ ਦਾ ਭਾਗ ਬਨਾਉਣਾ ਚਾਹੀਦਾ ਹੈ ਪਰ ਕਈ ਸਜਣ ਦੋਹਾਂ ਦੇ ਉਚਾਰਣ ਦਾ ਪਖ ਪੂਰਦੇ ਹਨ।

(੭) ਰਾਗ ਰਾਮਕਲੀ ਦੀ ਪਹਿਲੀ ਵਾਰ ਵਿਚ ਪਹਿਲੀ ਪਉੜੀ ਦੇ ਮਗਰੋਂ ਰਹਾਉ ਦੀ ਤੁਕ "ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ" ਹੈ। ਕਈ ਵਿਦਵਾਨ ਇਸ ਰਹਾਉ ਵਾਲੀ ਪੰਗਤੀ ਨੂੰ ਵਾਰ ਦੀ ਹਰ ਪਉੜੀ ਦੇ ਅੰਤ ਵਿਚ ਉਚਾਰਣ ਕੀਤੇ ਜਾਣ ਦਾ ਸਮਰਥਨ ਕਰਦੇ ਹਨ ਪਰ ਕਈ ਅਜਿਹਾ ਕੀਤੇ ਜਾਣ ਦਾ ਵਿਰੋਧ ਕਰਦੇ ਹਨ।

(੮) ਸ਼ਬਦਾਂ ਦੇ ਵਿਚਕਾਰ ਜਾਂ ਅੰਤ ਵਿਚ ਆਏ 'ਯ' ਅਤੇ ਪੈਰ-ਚਿੰਨ੍ਹ 'ਵ' ਦੇ ਉਚਾਰਣ ਬਾਰੇ ਵੀ ਵਿਚਾਰਾਂ ਦਾ ਵਖਰੇਵਾਂ ਹੈ।

ਸੋ, ਉਚਾਰਣ ਦੇ ਉਪ੍ਰੋਕਤ ਅਤੇ ਹੋਰ ਸਮੁਚੇ ਪਖਾਂ ਬਾਰੇ ਪੰਥਕ ਪਧਰ 'ਤੇ ਨਿਰਣੇ ਲਏ ਜਾਣ ਦੀ ਲੋੜ ਹੈ।

੬. <u>ਅਰਥ-ਬੋਧ</u>

ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮਗਰ ਬਾਣੀ ਦਾ ਸਟੀਕ ਫਰੀਦਕੋਟੀ ਟੀਕੇ ਦੇ ਰੂਪ ਵਿਚ ਸਾਹਮਣੇ ਆਇਆ। ਇਹ ਟੀਕਾ ਗਿਆਨੀ ਬਦਨ ਸਿੰਘ ਜੀ ਦੀ ਅਗਵਾਈ ਵਿਚ ਉਸ ਵੇਲੇ ਦੀ ਸਨਾਤਨ ਵਿਦਵਾਨ-ਮੰਡਲੀ ਵਲੋਂ ਤਿਆਰ ਕੀਤਾ ਗਿਆ ਸੀ। ਇਸ ਤੋਂ ਮਗਰੋਂ ਹੁਣ ਤਕ ਵਿਅਕਤੀਗਤ ਤੌਰ ਤੇ ਕੀਤੇ ਕਈ ਟੀਕੇ ਹੋਂਦ ਵਿਚ ਆਏ ਹਨ। ਇਹਨਾਂ ਸਾਰਿਆਂ ਦੇ ਤੁਲਨਾਤਮਿਕ ਅਧਿਐਨ ਕਰਨ 'ਤੇ ਬਹੁਤੀ ਥਾਈਂ ਅਰਥ-ਭੇਦ ਨਜ਼ਰੀ ਪੈਂਦੇ ਹਨ। ਸੰਪ੍ਰਦਾਈ ਟੀਕਿਆਂ ਵਿਚ ਇਕ ਇਕ ਤੁਕ ਦੇ ਇਕ ਤੋਂ ਵਧੇਰੇ ਅਰਥ ਕੀਤੇ ਮਿਲਦੇ ਹਨ। ਭਾਈ ਵੀਰ ਸਿੰਘ ਜੀ ਪੰਜ-ਗ੍ਰੰਥੀ ਸਟੀਕ ਦੇ ਮੁਖ-ਬੰਧ ਵਿਚ ਲਿਖਦੇ ਹਨ:-

> "ਇਸ 'ਧੁਰ ਕੀ ਬਾਣੀ' ਵਿਚ ਜੋ ਕੁਝ ਸਤਿਗੁਰਾਂ ਨੇ ਲਿਖਿਆ ਹੈ ਉਸ ਦਾ ਅਰਥ ਇਕੋ ਹੀ ਹੋ ਸਕਦਾ ਹੈ। ਜੋ ਪਰਿਪਾਟੀ ਕਈ ਕਈ ਅਰਥ ਖਿਚ ਕੇ ਕਰਨ ਦੀ ਨਵੀਨ ਚਲੀ ਹੈ, ਠੀਕ ਨਹੀਂ ਹੈ।"

ਸਿੱਖ ਧਰਮ ਦੇ ਅਲੋਚਕ ਅਤੇ ਵਿਰੋਧੀ ਲੋਕ ਕਈ ਕਚ-ਘਰੜ ਗਿਆਨੀਆਂ ਵਲੋਂ ਕੀਤੇ ਟੀਕਿਆਂ ਵਿਚੋਂ ਮਿਲਦੇ ਗਲਤ ਅਰਥਾਂ ਨੂੰ ਹਥ-ਠੋਕਾ ਬਣਾ ਕੇ ਸਿੱਖ ਧਰਮ ਵਿਰੁਧ ਭੰਡੀ-ਪ੍ਰਚਾਰ ਕਰਦੇ ਅਤੇ ਭੋਲੇ ਭਾਲੇ ਸਾਧਾਰਨ ਸਿੱਖਾਂ ਨੂੰ ਭੁਚਲਾਉਂਦੇ ਰਹਿੰਦੇ ਹਨ। ਸੋ, ਸਿੱਖ ਸੰਗਤਾਂ, ਪੰਥ ਦੀ ਪ੍ਰਤੀਨਿਧ ਸੰਸਥਾ ਸ੍ਰੋ: ਗੁ: ਪ੍ਰ: ਕਮੇਟੀ ਤੋਂ ਇਕ ਮੁਸਤਨਿਦ (ਪ੍ਰਮਾਣੀਕ) ਟੀਕੇ ਦੀ ਆਸ ਲਾਈ ਬੈਠੀਆਂ ਹਨ, ਜਿਸ ਤੋਂ ਇੰਟਰਨੈਟ ਰਾਹੀਂ ਸਾਰਾ ਸਿਖ-ਜਗਤ ਲਾਭ ਲੈ ਸਕੇ ਅਤੇ ਇਸ ਦੀ ਪ੍ਰਮਾਣੀਕਤਾ ਉਤੇ ਗੌਰਵ ਕਰ ਸਕੇ।

ਸ੍ਰੋ: ਗੁ: ਪ੍ਰ: ਕਮੇਟੀ ਨੂੰ ਹੋਰ ਸਮਾਂ ਗਵਾਉਣ ਤੋਂ ਪਹਿਲਾਂ ਗੁਰਮਤੀ ਸਿੱਖ ਵਿਦਵਾਨਾਂ ਦੀ ਮੰਡਲੀ ਦੁਆਰਾ ਅਜਿਹੇ ਮੁਸਤਨਿਦ (ਪ੍ਰਮਾਣੀਕ) ਟੀਕੇ ਦੀ ਤਿਆਰੀ ਦਾ ਪ੍ਰਬੰਧ ਕਰਨਾ ਬਣਦਾ ਹੈ।

੭. <u>ਫੁਟਕਲ</u>

ਇਸ ਵਿਚ ਕੋਈ ਸੰਦੇਹ ਨਹੀਂ ਕਿ ਬਜ਼ਾਰੀ ਪ੍ਰਾਈਵੇਟ ਪ੍ਰਕਾਸ਼ਕਾਂ ਦੇ ਮੁਕਾਬਲੇ 'ਤੇ ਸ੍ਰੋ: ਗੁ: ਪ੍ਰ: ਕਮੇਟੀ ਵਲੋਂ ਪਾਵਨ ਸਰੂਪ ਅਤੇ ਸੈਂਚੀਆਂ ਦੀ ਕੀਤੀ ਗਈ ਛਪਾਈ ਕਈ ਗੁਣਾ ਸ਼ੁੱਧ ਅਤੇ ਸਪਸ਼ਟ ਹੈ ਪਰ ਇਸ ਦੇ ਬਾਵਜੂਦ ਇਹ ਛਪਾਈ ਅਸ਼ੁਧੀਆਂ ਤੋਂ ਮੁਕਤ ਨਹੀਂ ਕਹੀ ਜਾ ਸਕਦੀ।

ਪਾਵਨ ਸਰੂਪ ਅਤੇ ਸੈਂਚੀਆਂ ਦੇ ਰੂਪ ਵਿਚ ਗੁਰਬਾਣੀ ਦੀ ਕੀਤੀ ਜਾ ਰਹੀ ਛਪਾਈ ਵਿਚ ਉਸ ਪੱਧਰ ਦੀ ਸਾਵਧਾਨੀ ਨਹੀਂ ਵਰਤੀ ਜਾ ਰਹੀ ਜਿੰਨੀ ਕੁ ਸਾਵਧਾਨੀ ਲੋੜੀਂਦੀ ਹੈ ਅਤੇ ਜਿੰਨੀ ਸਾਵਧਾਨੀ ਦੀ ਪੰਥ ਦੀ ਪ੍ਰਤੀਨਿਧ ਸੰਸਥਾ ਤੋਂ ਸਿੱਖ-ਜਗਤ ਆਸ ਰਖਦਾ ਹੈ।

ਪਾਵਨ ਸਰੂਪ ਦੀ ਛਪਾਈ ਵਿਚ ਛਾਪੇ ਦੀਆਂ ਗਲਤੀਆਂ ਦੀ ਹੋਂਦ ਜਿਥੇ ਇਕ ਪਾਸੇ ਇਸ ਪ੍ਰਤੀਨਿਧ ਸੰਸਥਾ ਦੀ ਸਾਖ ਨੂੰ ਧੁੰਦਲਾ ਕਰਦੀ ਹੈ ਉਥੇ ਇਹ ਸਿੱਖ-ਸੰਗਤਾਂ ਦੇ ਰੋਹ ਦਾ ਕਾਰਨ ਬਣਦੀ ਹੈ।

ਸੋ, ਸਾਰਾ ਤਾਣ ਲਾ ਕੇ ਇਹ ਯਕੀਨੀ ਬਨਾਉਣ ਦੀ ਲੋੜ ਹੈ ਕਿ ਪਾਵਨ ਸਰੂਪ ਅਤੇ ਸ਼ਬਦਾਰਥ-ਸੈਂਚੀਆਂ ਦੀ ਛਪਾਈ ਵਿਚ ਕਿਸੇ ਕਿਸਮ ਦੀ ਕੋਈ ਗਲਤੀ ਨਾ ਰਹੇ ਅਤੇ ਸ਼ੁਧ ਛਪਾਈ ਉਤੇ ਹਰੇਕ ਸਿਖ ਗੌਰਵ ਕਰ ਸਕੇ।

ਹਥ ਲਿਖਤ ਤਕਨੀਕ ਮਗਰੋਂ ਛਾਪੇ ਦੀ ਤਕਨੀਕ ਹੋਂਦ ਵਿਚ ਆਈ ਅਤੇ ਹੁਣ ਕੰਪਿਊਟਰ ਦੀ ਤਕਨੀਕ ਪ੍ਰਚਲਤ ਹੈ।

ਜੇਕਰ ਡਾਟਾ (data) ਕੰਪਿਊਟਰ ਵਿਚ ਵੀ ਛਾਪੇ ਦੀਆਂ ਗਲਤੀਆਂ ਵਾਲਾ ਸ਼ਾਮਲ ਹੋ ਗਿਆ ਤਾਂ ਇਹ ਅਸ਼ੁਧੀਆਂ ਅਗੇ ਤੋਂ ਅਗੇ ਚਲਦੀਆਂ ਜਾਣਗੀਆਂ ਜਿਸ ਨਾਲ ਵੱਡੀ ਹਾਨੀ ਹੋਣ ਦੀ ਸੰਭਾਵਨਾ ਹੈ।

ਗੁਰੂ-ਪੰਥ ਦੇ ਦਾਸ,

੧. ਜੋਗਿੰਦਰ ਸਿੰਘ "ਵੇਦਾਂਤੀ" ਜੋਗਿੰਦਰ ਸਿੰਘ ਵੇਦਾਂਤੀ
੨. ਜੋਗਿੰਦਰ ਸਿੰਘ 'ਤਲਵਾੜਾ' ਜੋਗਿੰਦਰ ਸਿੰਘ
੩. ਹਰਿਬੰਸ ਸਿੰਘ
੪. ਵਿਕਰਮ ਸਿੰਘ ਵਿਕਰਮ ਸਿੰਘ
੫. ਅਵਤਾਰ ਸਿੰਘ ਬਧਨੀ ਕਲਾਂ
੬. ਪ੍ਰਕਾਸ਼ ਸਿੰਘ

ਉਪ੍ਰੋਕਤ ਰਿਪੋਰਟ ਦਾ ਉਤਾਰਾ ਹੇਠ ਲਿਖੇ ਅਧਿਕਾਰੀਆਂ ਨੂੰ ਭੇਜਿਆ ਜਾਂਦਾ ਹੈ:-

੧. ਜਥੇਦਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ,
੨. ਪ੍ਰਧਾਨ ਸਾਹਿਬ, ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ

ਬੇਨਤੀ ਹੈ ਕਿ ਉਪ੍ਰੋਕਤ ਰਿਪੋਰਟ ਦੇ ਸਾਰੇ ਮੁਦਿਆਂ ਉਤੇ ਧਾਰਮਿਕ ਸਲਾਹਕਾਰ ਕਮੇਟੀ ਦੀ ਮੀਟਿੰਗ ਵਿਚ ਘੋਖਵੀਂ ਵਿਚਾਰ ਕਰ ਕੇ ਨਿਰਣੇ ਲਏ ਜਾਣ। ਉਚਿਤ ਹੋਵੇਗਾ ਕਿ ਰਿਪੋਰਟ ਵਿਚ ਅੰਕਿਤ ਮਸਲਿਆਂ ਦੀ ਸਪਸ਼ਟਤਾਈ ਕਰਨ ਲਈ ਮੀਟਿੰਗ ਵਿਚ ਸਾਡੀ ਕਮੇਟੀ ਦੇ ਮੈਂਬਰਾਂ ਨੂੰ ਵੀ ਸੱਦ ਲਿਆ ਜਾਵੇ।

ਜੋਗਿੰਦਰ ਸਿੰਘ ਵੇਦਾਂਤੀ

ਜੋਗਿੰਦਰ ਸਿੰਘ ਵੇਦਾਂਤੀ
(ਕਨਵੀਨਰ)

ਸੂਚਨਾ ਹਿਤ ਉਤਾਰਾ:-

੧. ਜਥੇਦਾਰ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ।
੨. ਜਥੇਦਾਰ ਸਾਹਿਬ, ਤਖ਼ਤ ਸ੍ਰੀ ਦਮਦਮਾ ਸਹਿਬ, ਤਲਵੰਡੀ ਸਾਬੋ।

ਅੰਤਿਕਾ ਸੂਚੀ

**ਅੰਤਿਕਾ-ੳ (ਹਵਾਲਾ ਰਿਪੋਰਟ ੩.੧)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਲੜੀਦਾਰ ਸਰੂਪ (ਸੰਨ ੧੯੯੧) ਅਤੇ ਪਦ-ਛੇਦ ਸਰੂਪ (ਸੰਨ ੧੯੯੪) ਵਿਚਲੇ ਪਾਠ-ਭੇਦ।

**ਅੰਤਿਕਾ - ਅ-ੲ-ਸ (ਹਵਾਲਾ ਰਿਪੋਰਟ ੩.੨.੩)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਲੜੀਦਾਰ ਸਰੂਪ, ਪਦ-ਛੇਦ ਸਰੂਪ ਅਤੇ ਸ਼ਬਦਾਰਥ ਸੰਚੀਆਂ ਵਿਚ ਭਾਰ-ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਭੇਦ:-

(੧) ਲੜੀਦਾਰ ਅਤੇ ਪਦ-ਛੇਦ ਸਰੂਪ ਵਿਚਲੇ ਭਾਰ-ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਭੇਦ। ਅੰਤਿਕਾ-ਅ

(੨) ਲੜੀਦਾਰ ਸਰੂਪ ਅਤੇ ਸ਼ਬਦਾਰਥ ਦੀ ਸਤਵੀਂ ਛਾਪ ਵਿਚਲੇ ਭਾਰ-ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਭੇਦ। ਅੰਤਿਕਾ-ੲ

(੩) ਲੜੀਦਾਰ ਸਰੂਪ ਅਤੇ ਸ਼ਬਦਾਰਥ ਦੀ ਦੂਜੀ/ਤੀਜੀ ਛਾਪ ਵਿਚਲੇ ਭਾਰ-ਚਿਨ੍ਹਾਂ ਦੀ ਵਰਤੋਂ ਦੇ ਪਰਸਪਰ ਭੇਦ। ਅੰਤਿਕਾ-ਸ

**ਅੰਤਿਕਾ-ਹ (ਹਵਾਲਾ ਰਿਪੋਰਟ ੩.੨.੪)**

- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਕੁਝ ਤੁਕਾਂ ਦੀ ਸੂਚੀ ਜਿਨ੍ਹਾਂ ਵਿਚਲੇ ਕੁਝ ਸਬਦਾਂ ਦੇ ਕਿਸੇ ਅਖਰ ਥਲੇ ਲੜੀਦਾਰ ਸਰੂਪ ਵਿਚ (.) ਅਤੇ ਪਦ-ਛੇਦ ਸਰੂਪ ਵਿਚ (੍) ਚਿੰਨ੍ਹ ਲਗਾ ਹੋਇਆ ਹੈ। ਇਹਨਾਂ ਦੋਹਾਂ ਚਿੰਨ੍ਹਾਂ ਵਿਚੋਂ ਕਿਹੜਾ ਰੂਪ ਸਹੀ ਹੈ ਅਤੇ ਉਸ ਦੀ ਸਹੀ ਧੁਨੀ ਕੀ ਹੈ ਇਸ ਬਾਰੇ ਪੰਥਕ-ਪਧਰ ਤੇ ਨਿਰਣਾ ਕੀਤੇ ਜਾਣ ਦੀ ਲੋੜ ਹੈ।

**ਅੰਤਿਕਾ-ਕ (ਹਵਾਲਾ ਰਿਪੋਰਟ ੩.੩)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਲੜੀਦਾਰ ਸਰੂਪ ਵਿਚਲੇ ਅਖਰਾਂ ਅਤੇ ਲਗਾਂ-ਮਾਤ੍ਰਾਂ ਦੀ ਟੁਟ-ਭਜ ਦੀ ਸੂਚੀ।

**ਅੰਤਿਕਾ-ਖ-ਗ-ਘ (ਹਵਾਲਾ ਰਿਪੋਰਟ ੩.੪.੧, ੨, ੩)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਪਾਵਨ ਸਰੂਪਾਂ ਅਤੇ ਸ਼ਬਦਾਰਥ ਸੰਚੀਆਂ ਵਿਚ ਨਾਸਕੀ-ਚਿੰਨ੍ਹਾਂ ਦੀ ਛਪਾਈ ਬਾਰੇ ਪਰਸਪਰ ਭੇਦ:-

(੧) ਨਾਸਕੀ-ਚਿੰਨ੍ਹ (*) ਛਪਾਈ ਵਿਚ ਸਹੀ ਥਾਂ ਦੀ ਬਜਾਏ ਆਸੇ ਪਾਸੇ ਲਗੇ ਹੋਏ। ਅੰਤਿਕਾ-ਖ

(੨) ਟੂਕ-ਮਾਤ੍ਰ ਉਦਾਹਰਣਾਂ ਦੀ ਸੂਚੀ ਜਿਥੇ ਮੂਲਕ-ਅੰਗੀ ਨਾਸਕੀ-ਚਿੰਨ੍ਹ ਛਪਾਈ ਵਿਚ ਰਹਿ ਗਏ ਹਨ। ਅੰਤਿਕਾ-ਗ

(੩) ਪਾਵਨ ਸਰੂਪਾਂ (ਲੜੀਦਾਰ ਅਤੇ ਪਦ-ਛੇਦ) ਅਤੇ ਸ਼ਬਦਾਰਥ ਸੰਚੀਆਂ ਵਿਚ ਨਾਸਕੀ ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਭੇਦ। ਅੰਤਿਕਾ-ਘ

**ਅੰਤਿਕਾ-ਙ-ਚ-ਛ (੩.੫)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਪਾਵਨ ਸਰੂਪਾਂ (ਲੜੀਦਾਰ ਅਤੇ ਪਦ-ਛੇਦ) ਅਤੇ ਸ਼ਬਦਾਰਥ ਸੰਚੀਆਂ ਵਿਚ ਬਿਸਰਾਮ ਚਿੰਨ੍ਹਾਂ ਦੀ ਵਰਤੋਂ ਦੇ ਫਰਕ:-

(੧) ਲੜੀਦਾਰ ਸਰੂਪ ਅਤੇ ਪਦ-ਛੇਦ ਸਰੂਪ ਵਿਚ ਬਿਸ੍ਰਾਮ-ਚਿੰਨ੍ਹਾਂ ਦੀ ਵਰਤੋਂ ਦੇ ਫਰਕ। ਅੰਤਿਕਾ-ਙ

(੨) ਲੜੀਦਾਰ ਬੀੜ ਅਤੇ ਸ਼ਬਦਾਰਥ ਦੀ ਦੂਜੀ/ਤੀਜੀ ਛਾਪ ਵਿਚ ਬਿਸ੍ਰਾਮ ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਫਰਕ। ਅੰਤਿਕਾ-ਚ

(੩) ਲੜੀਦਾਰ ਬੀੜ ਅਤੇ ਸ਼ਬਦਾਰਥ ਦੀ ਸਤਵੀਂ ਛਾਪ ਵਿਚ ਬਿਸ੍ਰਾਮ-ਚਿੰਨ੍ਹਾਂ ਦੀ ਵਰਤੋਂ ਦੇ ਪਰਸਪਰ ਫਰਕ। ਅੰਤਿਕਾ-ਛ

**ਅੰਤਿਕਾ-ਜ-ਝ-ਞ-ਟ (ਹਵਾਲਾ ਰਿਪੋਰਟ ੩.੬)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਪਾਵਨ ਸਰੂਪ ਦੀਆਂ ਐਡੀਸ਼ਨਾਂ ਵਿਚ ਪਰਸਪਰ ਭੇਦ:-

(੧) ਸਿਰਲੇਖਾਂ ਦੇ ਪਰਸਪਰ ਫਰਕ। ਅੰਤਿਕਾ-ਜ

(੨) ਅਖਰਾਂ ਦੇ ਪਰਸਪਰ ਫਰਕ। ਅੰਤਿਕਾ-ਝ

(੩) ਲਗਾਂ-ਮਾਤ੍ਰਾਂ ਦੇ ਪਰਸਪਰ ਭੇਦ। ਅੰਤਿਕਾ-ਞ

(੪) ਅੰਕਾਂ ਦੇ ਪਰਸਪਰ ਭੇਦ। ਅੰਤਿਕਾ-ਟ

**ਅੰਤਿਕਾ-ਠ-ਡ-ਢ-ਣ (ਹਵਾਲਾ ਰਿਪੋਰਟ ੩.੭)**

- ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਪਾਵਨ ਸਰੂਪ ਦੀ ਵਰਤਮਾਨ ਛਾਪ (ਸੰਨ ੧੯੯੧-ਲੜੀਦਾਰ ਅਤੇ ਸੰਨ ੧੯੯੪-ਪਦ-ਛੇਦ) ਵਿਚ ਛਾਪੇ ਦੀਆਂ ਸੰਭਾਵੀ ਉਕਾਈਆਂ ਦੀਆਂ ਟੂਕ-ਮਾਤ੍ਰ ਉਦਾਹਰਣਾਂ:-

(੧) ਸ਼ਬਦਾਂ ਦਾ ਵੇਰਵਾ ਜਿਨ੍ਹਾਂ ਉਤੇ ਸਿਰਲੇਖ ਛਪਣੋਂ ਰਹੇ ਹੋਏ ਹਨ ਜਾਂ ਅਧੂਰੇ ਸਿਰਲੇਖ ਛਪੇ ਹੋਏ ਹਨ। ਅੰਤਿਕਾ-ਠ

(੨) ਲੜੀਦਾਰ ਸਰੂਪ, ਪਦ-ਛੇਦ ਸਰੂਪ ਅਤੇ ਸ਼ਬਦਾਰਥ ਸੰਚੀਆਂ ਵਿਚ ਅੰਕਾਂ ਦੇ ਪਰਸਪਰ ਭੇਦ। ਅੰਤਿਕਾ-ਡ

(੩) ਸ਼ਬਦਾਂ ਦੇ ਸਿਰਲੇਖਾਂ ਵਿਚ ਗਿਣਤੀ ਦੇ ਵਡੇ ਘਰ ਮਗਰੋਂ ਛੋਟਾ ਘਰ ਛਾਪਿਆ ਹੋਇਆ। ਅੰਤਿਕਾ-ਢ

(੪) ਛਾਪੇ ਦੀਆਂ ਸੰਭਾਵੀ ਲਗ-ਮਾਤ੍ਰੀ ਉਕਾਈਆਂ ਦੀਆਂ ਟੂਕ-ਮਾਤ੍ਰ ਉਦਾਹਰਣਾਂ। ਅੰਤਿਕਾ-ਣ

**ਅੰਤਿਕਾ-ਤ (ਹਵਾਲਾ ਰਿਪੋਰਟ ੩.੮)**

- ਛਾਪੇ ਦੇ ਆਰੰਭ-ਕਾਲ ਵਿਚ ਵਪਾਰੀ ਪ੍ਰਕਾਸ਼ਕਾਂ ਵਲੋਂ ਛਪੇ "ਗਲਤੀ-ਨਾਮਾ ਗੁਰੂ ਗਰੰਥ ਸਾਹਿਬ ਕਾ" ਦਾ ਨਮੂਨਾ।

**ਅੰਤਿਕਾ-ਥ (ਹਵਾਲਾ ਰਿਪੋਰਟ ੪.੨)**

ਸ਼ਬਦਾਰਥ ਦੀਆਂ ਸੰਚੀਆਂ ਵਿਚ ਮੂਲ-ਬਾਣੀ ਦੀ ਛਪਾਈ ਸਮੇਂ ਸ਼ਬਦਾਰਥੀ ਵਿਦਵਾਨਾਂ ਵਲੋਂ ਸ੍ਰੀ ਕਰਤਾਰਪੁਰੀ ਬੀੜ ਦੇ ਪਾਠਾਂ ਦੀ ਜਾਣ ਬੁਝ ਕੇ ਅਣਦੇਖੀ ਕੀਤੇ ਜਾਣ ਦੀਆਂ ਕੁਝ ਉਦਾਹਰਣਾਂ ਦੀ ਸੂਚੀ।

**ਅੰਤਿਕਾ------ਦ-ਧ (ਹਵਾਲਾ ਰਿਪੋਰਟ ੪.੩)**

- ਸ਼੍ਰੋ: ਗੁ:ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਪਾਵਨ ਸਰੂਪਾਂ (ਲੜੀਦਾਰ ਅਤੇ ਪਦ-ਛੇਦ) ਵਿਚ ਛਪੀ ਮੂਲ-ਬਾਣੀ ਦੇ ਸ਼ਬਦਾਰਥ-ਸੰਚੀਆਂ ਵਿਚ ਛਪੀ ਮੂਲ-ਬਾਣੀ ਨਾਲ ਪਰਸਪਰ-ਭੇਦ:-

(੧) ਪਾਵਨ ਸਰੂਪ ਅਤੇ ਸ਼ਬਦਾਰਥ ਦੀ ਦੂਜੀ/ਤੀਜੀ ਛਾਪ ਵਿਚਲੇ ਪਾਠ-ਭੇਦਾਂ ਦੀ ਸੂਚੀ। ਅੰਤਿਕਾ-ਦ

ਛਾਪ (੨) ਪਾਵਨ ਸਰੂਪਾਂ ਅਤੇ ਸ਼ਬਦਾਰਥ ਦੀ ਸਤਵੀਂ/ਵਿਚਲੇ ਪਾਠ-ਭੇਦਾਂ ਦੀ ਸੂਚੀ।
ਅੰਤਿਕਾ-ਧ

**ਅੰਤਿਕਾ-ਨ (ਹਵਾਲਾ ਰਿਪੋਰਟ ੪.੫)**

- ਸ਼ਬਦਾਰਥ ਦੀ ਦੂਜੀ/ਤੀਜੀ, ਚੌਥੀ ਅਤੇ ਸਤਵੀਂ ਐਡੀਸ਼ਨ ਵਿਚ ਪ੍ਰਕਾਸ਼ਤ ਮਹਲਾ ੯ ਦੀ ਮੂਲ-ਬਾਣੀ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ।

(ਸਹਿ-ਲਗਾਂ ਦੀ ਕੁਲ ਗਿਣਤੀ ੨੪੯ - ਪੰਨੇ)

*******************



ਭਾਈ ਬੰਨੋ ਵਾਲੀ ਬੀੜ ਦੀ ਸੰਮਤ ਬਦਲੀ : ਚਿਤ੍ਰ ਨੰ. ੧-੧



ਭਾਈ ਬੰਨੋ ਵਾਲੀ ਬੀੜ ਦੀ ਸੰਮਤ ਬਦਲੀ : ਚਿਤ੍ਰ ਨੰ. ੧-੧ (ੲ)



ਜਥੇਦਾਰ ਵੇਦਾਂਤੀ ਜੀ ਅਤੇ ਜਥੇਦਾਰ ਬਾਬਾ ਦਇਆ ਸਿੰਘ ਜੀ ਸੁਰਸਿੰਘ : ਚਿਤ੍ਰ ਨੰ. ੧-੨



ਸੁਰਸਿੰਘੀ ਬੀੜ ਦਾ ਤਤਕਰੇ ਵਿੱਚ ('ਸੋ ਦਰੁ' ਤੇ 'ਸੋ ਪੁਰਖੁ') ਦੀ ਪ੍ਰਤੀਕ : ਚਿਤ੍ਰ ਨੰ. ੧-੩



ਸੁਰਸਿੰਘੀ ਬੀੜ ਦਾ 'ਜਪੁ' (ਸੰਪੂਰਨ ਮੰਗਲ ਸੱਜੇ ਤੇ ਸਿਰਲੇਖ ਖੱਬੇ) : ਚਿਤ੍ਰ ਨੰ. ੧-੪



ਭਾਈ ਜੋਗਰਾਜ ਵਾਲੀ ਬੀੜ-ਯੂ.ਪੀ.ਏ. ੨੪੪ (ਭਾਈ ਸਾਹਿਬ ਦਾ ਅਕਾਲ-ਚਲਾਣਾ ਅਤੇ ਗੁਰੂ ਸਾਹਿਬਾਨ ਦੇ ਜੋਤੀ-ਜੋਤਿ ਸਮਾਵਣ ਦੇ ਚਲਿਤ੍ਰ) : ਚਿਤ੍ਰ ਨੰ. ੨-੧

ਭਾਈ ਜੋਗਰਾਜ ਵਾਲੀ ਬੀੜ ਦੀ ਰਾਗਮਾਲਾ ਤੇ ਨਵਾਂ ਪਤਰਾ : ਚਿਤ੍ਰ ਨੰ. ੨-੪

ਕਰਤਾਰਪੁਰੀ ਬੀੜ ਦੇ ਤਤਕਰੇ ਵਿੱਚ ਰਾਗਮਾਲਾ ਦੀ ਟੇਡੀ ਪ੍ਰਤੀਕ : ਚਿਤ੍ਰ ਨੰ. ੨-੪ ਏ

ਕਰਤਾਰਪੁਰੀ ਬੀੜ ਦੇ ਤਤਕਰੇ ਵਿੱਚ 'ਜਪੁ' ਗੁਰੂ ਰਾਮਦਾਸ ਜੀ ਕੀ ਪ੍ਰਤੀਕ :
ਚਿਤ੍ਰ ਨੰ. ੨-੪ ਬੀ



ਭਾਈ ਗੁਰਦਾਸ ਜੀ ਦੇ ਹੱਥ ਲਿਖਤ ਗੁੱਟਕੇ ਵਿੱਚ 'ਸੋ ਪੁਰਖੁ' ਸੰਗ੍ਰਹਿ : ਚਿਤ੍ਰ ਨੰ. ੨-੪ ਸੀ



ਸੁਰਸਿੰਘੀ ਬੀੜ ਵਿੱਚ ਸਿਰੀਰਾਗ ਦਾ ਸੰਪੂਰਨ ਮੰਗਲ : ਚਿਤ੍ਰ ਨੰ. ੨-੫



ਸੁਰਸਿੰਘੀ ਬੀੜ ਵਿੱਚ ਜੈਤਸਰੀ ਦਾ ਸੰਪੂਰਨ ਮੰਗਲ : ਚਿਤ੍ਰ ਨੰ. ੨-੬



ਸੁਰਸਿੰਘੀ ਬੀੜ ਵਿੱਚ ਬੈਰਾੜੀ ਦਾ ਸੰਪੂਰਨ ਮੰਗਲ : ਚਿਤ੍ਰ ਨੰ. ੨-੭



ਕਾਨ੍ਹਗੜੀ ਬੀੜ ਵਿੱਚ ਤੁਖਾਰੀ ਦਾ ਸੰਪੂਰਨ ਮੰਗਲ : ਚਿਤ੍ਰ ਨੰ. ੨-੮

ਬਾਬਾ ਰਾਮਰਾਇ ਦੀ ਸੰਪਦਾਈ ਬੀੜ (ਸੰਨ ੧੬੯੫) ਵਿੱਚ ਮੁੰਦਾਵਣੀ 'ਤੇ ਭੋਗ ਦੀ ਸੂਚਨਾ :
ਚਿਤ੍ਰ ਨੰ. ੨-੧੧

ਜਥੇਦਾਰ ਵੇਦਾਂਤੀ ਜੀ, ਡਾ. ਅਮਰ ਸਿੰਘ ਤੇ ਪ੍ਰਿੰਸੀਪਲ ਵਿਕਰਮ ਸਿੰਘ ਜੀ ਆਦਿ
ਖੋਜੀ ਵਿਦਵਾਨ ਸ੍ਰੀ ਕਰਤਾਰਪੁਰ ਕਿਲੇ ਦੇ ਮੁਖ-ਪ੍ਰਬੰਧਕ ਮਾਤਾ ਜੀ ਨਾਲ : ਚਿਤ੍ਰ ਨੰ. ੩-੧



ਕਰਤਾਰਪੁਰੀ ਬੀੜ ਦੇ ਪਤਰਾ ਨੰ. ੭੦੩-'ਰਣਝੁੰਝਨੜਾ...' ਦੇ ਦਰਸ਼ਨ : ਚਿਤ੍ਰ ਨੰ. ੩-੨



ਕਰਤਾਰਪੁਰੀ ਬੀੜ ਦੇ ਪਤਰਾ ਨੰ. ੯੯੬-'ਛਾਡਿਮਨ...' ਦੇ ਦਰਸ਼ਨ : ਚਿਤ੍ਰ ਨੰ. ੩-੩



ਕਰਤਾਰਪੁਰੀ ਬੀੜ ਦੇ ਪਤਰਾ ਨੰ. ੯੭੨-'ਮੁੰਦਾਵਣੀ' ਦੇ ਦਰਸ਼ਨ : ਚਿਤ੍ਰ ਨੰ. ੩-੪



ਕਰਤਾਰਪੁਰੀ ਬੀੜ ਦੇ ਪਤਰਾ ਨੰ. ੯੭੫-'ਰਾਗਮਾਲਾ' ਦੇ ਦਰਸ਼ਨ : ਚਿਤ੍ਰ ਨੰ. ੩-੫




ਲੈਮੀਨੇਸ਼ਨ ਕਰਤਾ ਭਾਈ ਬਸੰਤ ਸਿੰਘ ਕੈਲੇ ਦੀ ਲਿਖਤ, ਮਿਤੀ ਤੇ ਹਸਤਾਖਰ : ਚਿਤ੍ਰ ਨੰ. ੩-੬



ਕਰਤਾਰਪੁਰੀ ਬੀੜ ਦਾ ਤਤਕਰਾ ਤੇ ਲਿਖਣ ਸੰਮਤ : ਚਿਤ੍ਰ ਨੰ. ੩-੭ ਤੇ ੨-੪ ਬੀ



ਕਰਤਾਰਪੁਰੀ ਬੀੜ ਵਿਖੇ 'ਜਪੁ' ਦੇ ਆਰੰਭਕ ਪਤਰੇ ਦਾ ਦਰਸ਼ਨ : ਚਿਤ੍ਰ ਨੰ. ੪-੧



ਕਰਤਾਰਪੁਰੀ ਬੀੜ ਦੇ ਪਤਰਾ ਨੰ. ੧੫੫ 'ਤੇ ਭੁੱਲ ਦੀ ਸੋਧ : ਚਿਤ੍ਰ ਨੰ. ੪-੨



ਕਰਤਾਰਪੁਰੀ ਬੀੜ ਦੇ ਪਤਰਾ ਨੰ. ੨੬੬ 'ਤੇ ਭੁੱਲ ਦੀ ਸੋਧ : ਚਿਤ੍ਰ ਨੰ. ੪-੩



ਸੁਨਹਿਰੀ ਬੀੜ ਦੇ ਪਤਰਾ ਨੰ. ੩੫੪ 'ਤੇ ਨਵੇਂ ਲਿਖਾਰੀ ਦੀ ਭੁੱਲ : ਚਿਤ੍ਰ ਨੰ. ੪-੪



ਸੁਨਹਿਰੀ ਬੀੜ ਦੇ ਪਤਰਾ ਨੰ. ੪੩੯ 'ਤੇ ਨਵੇਂ ਲਿਖਾਰੀ ਦੀ ਮਨਮਰਜ਼ੀ : ਚਿਤ੍ਰ ਨੰ. ੪-੫



ਅਹੀਆਪੁਰ ਪੋਥੀ-ਭਾਗ ਦੂਜਾ ਵਿਖੇ ਬਾਬਾ ਸਹੰਸਰ ਰਾਮ ਦੀਆਂ ਰਚਨਾਵਾਂ : ਚਿਤ੍ਰ ਨੰ. ੪-੬



ਅਹੀਆਪੁਰ ਪੋਥੀ ਵਿਖੇ ਆਦਿ ਮੰਗਲ (ਮੂਲ-ਮੰਤ੍ਰ) ਨੂੰ ਵਿਗਾੜਨ ਦਾ ਯਤਨ : ਚਿਤ੍ਰ ਨੰ. ੪-੭



ਕਰਤਾਰਪੁਰੀ ਬੀੜ ਵਿਖੇ ਸਤਵੇਂ ਗੁਰੂ ਪਾਤਸ਼ਾਹ ਜੀ ਦਾ ਫੋਟੋ : ਚਿਤ੍ਰ ਨੰ. ੪-੮



ਜਪੁ ਦਾ ਆਰੰਭਕ ਪਤਰਾ ਨਵਾਂ ਤੇ ਲਿਖਤ ਰਾਗਮਾਲਾ ਵਾਲੀ : ਚਿਤ੍ਰ ਨੰ. ੪-੧੨
ਚਿਤ੍ਰ ਨੰ. ੪-੧੩ (ਵੇਖੋ ਚਿਤ੍ਰ ਨੰ. ੨-੧੦)
ਚਿਤ੍ਰ ਨੰ. ੪-੧੪ (ਵੇਖੋ ਚਿਤ੍ਰ ਨੰ. ੨-੧੧)



ਬੂੜੇ ਸੰਧੂ ਵਾਲੀ ਬੀੜ ਵਿਖੇ ‘ਮੁੰਦਾਵਣੀ’, ਸਲੋਕ ਵਾਰਾਂ ਤੇ ਵਧੀਕ ਦੇ ਅੰਤ ਵਿੱਚ :
ਚਿਤ੍ਰ ਨੰ. ੪-੧੫



ਬੂੜੇ ਸੰਧੂ ਵਾਲੀ ਬੀੜ ਵਿਖੇ ਰਾਗਮਾਲਾ ਤੇ ਲੁਕਵੇਂ ਢੰਗ ਦਾ ਲਿਖਣ ਦਾ ਸੰਮਤ ੧੬੬੨ :
ਚਿਤ੍ਰ ਨੰ. ੪-੧੬ ਤੇ ੪-੧੬ ਏ



ਬੂੜੇ ਸੰਧੂ ਵਾਲੀ ਬੀੜ ਦੀ ਸਮਾਪਤੀ ਭਾਈ ਗੁਰਦਾਸ ਵਾਲੀ ਸ਼ਾਖ ਵਾਂਗ
ਭੱਟ ਸਵਈਆਂ ’ਤੇ : ਚਿਤ੍ਰ ਨੰ. ੪-੧੭

## ਮਿਤੀ 19-8-52 ਦੀ ਕਾਰਵਾਈ

1. ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ਕਿ ਪ੍ਰਚਲਤ ਛਾਪੇ ਵਿ ਆਈਆਂ ਬੀੜਾਂ ਵਿਚ ਜੋ ਸੋਧ ਅੱਗੇ ਕੀਤੀ ਜਾ ਚੁੱਕੀ ਹੈ, ਉਸਨੂੰ ਬਰਕਰਾਰ ਰਖਿਆ ਜਾਵੇ। ਬਾਕੀ ਲਗ ਮਾਤਰਾ ਦੀਆਂ ਜਿਤਨੀਆਂ ਭੁੱਲਾਂ ਛਪਣ ਵਿਚ ਪੈ ਗਈਆਂ ਹਨ ਉਨ੍ਹਾਂ ਦੀ ਸੋਧ ਕਰ ਲਈ ਜਾਵੇ।

ਇਸ ਅਨੁਸਾਰ ਹੇਠ ਦਿੱਤੇ ਸ਼ਬਦਾਂ ਨੂੰ ਅਗੇ ਦਸੇ ਅਨੁਸਾਰ ਸੋਧ ਕੇ ਛਾਪਿਆ ਜਾਵੇ

| ਪੰਨਾ ਨੰ: | ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ | ਦੀ ਥਾਂ | ਛਾਪੇ ਦੀਆਂ ਪ੍ਰਚਲਤ ਬੀੜਾਂ ਵਿਚ ਛਾਪਿਆ ਜਾਵੇ |
|---|---|---|---|
| 478 | ਬੁਨਨਾ ਤਨਨਾ | " " | ਬੁਨਨਾ ਤਨਨਾਂ |
| 478 | ਮੰਦਿਲੁ | " " | ਮਿਦਲੁ |
| 954 | ਰੋਵਹਿ ਬਿਰਪਾ | " " | ਰੋਵਹਿ ਬਿਰਪਨ |
| 955 | ਤਿਨਾ ਕੀ ਰੋਧੀ ਰੋਟਿ | " " | ਰੋਧੀ |
| 963 | ਸਿਤਾਂਪ | " " | ਸਿਤਾਪ |
| 975 | ਸਲ ਸਲਲੇ | " " | ਸਲਲ ਸਲਲੇ |
| 1025 | ਦੁਖ ਦਾਲਦੁ | " " | ਦਾਲਦੂ |
| 1050 | ਸਤਿਗੁਰੁ ਸਚੇ ਲਾਏ ਸੁਧ ਹੈ | | |
| 1068 | ਪਾਤੁ ਨ ਪਏ | " " | ਪਾਏ |
| 1089 | ਇਤ੍ਰ | " " | ਵਿਤ੍ਰ |
| 1095 | ਡਾਖਣੇ ਮਹਲਾ-5 | " " | ਡਖਣੇ |
| 1120 | ਵੇਕਾਰ | " " | ਵੇਕਾਰਾ |
| 1161 | ਪ੍ਰੇਮ ਪਲੀਤਾ | " " | ਪ੍ਰੇਮ ਪਲੀਤਾ |
| 1165 | ਬਿਨਤੀ ਕਰੈ ਪਟਰਾਨੀ ਸੁਧ ਹੈ। | | |
| 1264 | ਪਾਟ ਪਟੰਬਰ ਬਹੁ ਬਿਸਤਰ ਕਰ ਸੁਧ ਹੈ। | | |
| 711 | ਗੁਰੁ ਪੂਰ ਕੇਰਾ | " " | ਗੁਰੁ ਪੂਰ ਕਾ |
| 732 | ਗੁਰਿ ਮਿਲਿਆ ਸਭ ਭੁਖ ਗਵਾਈ ਸੁਧ ਹੈ। | | |
| 848 | ਬਿਲਾਵਨ | " " | ਬਿਲਾਵਲ |
| 857 | ਕਿੰਚਰ | " " | ਕਿੰਚਤ |
| 875 | ਏਕੁ ਮੁਕਦ | " " | ਏਕੁ |
| 1266 | ਤੂ ਤ ਤੂ | " " | ਤੂ ਤੂ ਤੂ |
| 1359 | ਰਚੰਤਪੁਰਖਹ | " " | ਪੁਰਖਾ |
| 1373 | ਭੁਯੰਗਮ | " " | ਭੁਯੰਗਮ |
| 1374 | ਮੁਲਾਂ | " " | ਮੁਲਾਂ |
| 1396 | ਸਵੀਏ | " " | ਸਵਈਏ |
| 1397 | ਸਤਗੁਰ | " " | ਸਤਗੁਰ |

ਛਪੀਆਂ ਬੀੜਾਂ ਦੀ ਸੁਧਾਈ ਦਾ ਮਤਾ (ਫ਼ੋਟੋ ਕਾਪੀ) : ਚਿਤ੍ਰ ਨੰ. ੫-੩



ਸ੍ਰੀ ਕਰਤਾਰਪੁਰੀ ਬੀੜ ਵਿਖੇ ਸ੍ਰੀ ਰਾਗ ਦੇ ਆਦਿ-ਮੰਗਲ ਦੀ ਕਟ-ਵੱਢ : ਚਿਤ੍ਰ ਨੰ. ੫-੪



ਮੁਕਤਸਰ ਵਾਲੀ ਦਮਦਮੀ ਬੀੜ ਵਿੱਚ ਪਾਠ 'ਤੇਰੇ' : ਚਿਤ੍ਰ ਨੰ. ੬-੧




ਗੁਰਦੁਆਰਾ ਪੰਜਾ ਸਾਹਿਬ (ਪਾਕਿਸਤਾਨ) ਦੀ ਸਹਾਇਤਾ ਨਾਲ ਛਪੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਨਵੰਬਰ ੧੯੩੬ ਵਾਲੀ ਪਹਿਲੀ ਐਡੀਸ਼ਨ ਦੀ ਪਹਿਲੀ ਪੋਥੀ : ਚਿਤ੍ਰ ਨੰ. ੬-੧ ਏ

ਵਾਸਾ ॥ ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥੨॥ ਅੰਤਰਿ
ਨਾਮੁ ਪਿਆਰੇ ॥ ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥ ਗਿਆਨੁ ਪ੍ਰਚੰਡੁ
ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥ ਤਨੁ ਮਨੁ ਅਰਪਿ ਸੀਗਾਰ ਬਣਾਏ ਹਰਿ ਪ੍ਰਭ ਸਾਚੇ ਭਾਇਆ ॥
ਜੋ ਪ੍ਰਭੁ ਕਹੈ ਸੋਈ ਪਰੁ ਕੀਜੈ ਨਾਨਕ ਅੰਕਿ ਸਮਾਇਆ ॥੩॥ ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ
ਆਇਆ ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ ॥ ਸੰਤ ਜਨਾ ਮਿਲਿ ਮੰਗਲ
ਗਾਏ ਹਰਿ ਜੀਉ ਆਪਿ ਸਵਾਰੀ ॥ ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥ ਨਾਨਕ ਪ੍ਰਭੁ
ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥੪॥੧॥੩॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਛੰਤ ਮਹਲਾ ੪ ਘਰੁ ੩

ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥ ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥
ਸਬਦ ਘਨੇਰੇ ਹਰਿ ਪ੍ਰਭ ਨੇਰੇ ਤੂ ਕਰਤਾ ਸਭ ਥਾਈ ॥ ਅਹਿਨਿਸਿ ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵ ਲਾਈ ॥
ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥ ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ
ਦੂਜਾ ॥੧॥ ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥ ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ
ਸੁਆਮੀ ਰਾਮ ॥ ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥ ਗੁਰਮਤਿ ਸਚੁ ਪਾਈਐ ਸਹਜਿ
ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥ ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥ ਨਾਨਕ
ਪ੍ਰਭੁ ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥੨॥ ਇਹੁ ਜਗੋ ਦੂਤਰੁ ਮਨਮੁਖੁ ਪਾਰਿ ਨ ਪਾਈ ਰਾਮ ॥ ਅੰਤਰੇ
ਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ ॥ ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ ਜਨਮੁ ਗਵਾਇਆ ॥
ਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ ॥ ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ
ਈ ॥ ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ ॥੩॥ ਹਉ ਪੂਛਉ ਅਪਨਾ ਸਤਿਗੁਰੁ ਦਾਤਾ
ਨ ਬਿਧਿ ਦੁਤਰੁ ਤਰੀਐ ਰਾਮ ॥ ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ ॥ ਜੀਵਤਿਆ ਮਰੀਐ

ਜਥਾ ਭਿੰਡਰਾਂ ਮਹਿਤਾ ਚੌਕ ਵਲੋਂ ਛਪੀ ਪੋਥੀ ਵਿੱਚ ਬਦਲਿਆ ਪਾਠ 'ਨੇਰੇ' : ਚਿਤ੍ਰ ਨੰ. ੬-੨

ਰਆਪੇਪ੍ਰਭਿਪਾਲਾ॥ਨਾਨਕਜਾਚੈਸਾਧਰਵਾਲਾ॥੨॥੬॥੨੪॥ਬਿਲਾਵਲੁਮਹਲਾ੫
ਮਨੁਮਹਿਸਿਚਹੁਹਰਿਹਰਿਨਾਮ॥ਅਨਦਿਨੁਕੀਰਤਨੁਹਰਿਗੁਣਗਾਮ॥੧॥ਐਸੀਪ੍ਰੀਤਿ
ਕਰਹੁਮਨਮੇਰੇ॥ਆਠਪਹਰਪ੍ਰਭਜਾਨਹੁਨੇਰੇ॥੧॥ਰਹਾਉ॥ਕਹੁਨਾਨਕਜਾਕੇਨਿਰਮਲਭਾ
ਗ॥ਹਰਿਚਰਨੀਤਾਕਾਮਨੁਲਾਗ॥੨॥੭॥੨੫॥ਬਿਲਾਵਲੁਮਹਲਾ੫ ॥ਰੋਗੁਗਇ
ਆਪ੍ਰਭੁਆਪਿਗਵਾਇਆ॥ਨੀਦਪਈਸੁਖਸਹਜਿਘਰਿਆਇਆ॥੧॥ਰਹਾਉ॥ਰਜਿਰ
ਜਿਭੋਜਨੁਖਾਵਹੁਮੇਰੇਭਾਈ॥ਅੰਮ੍ਰਿਤਨਾਮੁਰਿਦਮਾਹਿਧਿਆਈ॥੧॥ਨਾਨਕਗੁਰਪੂਰੇਸਰਨ
ਾਈ॥ਜਿਨਿਅਪਨੇਨਾਮਕੀਪੈਜਰਖਾਈ॥੨॥੮॥੨੬॥ਬਿਲਾਵਲੁਮਹਲਾ੫ ॥ਸਤਿਗੁਰ

'ਗੁਰੂ ਗ੍ਰੰਥ ਡੈਕੋਰੇਟਿਵ' ਬੀੜ ਵਿੱਚ ਪਾਠ 'ਘਰਿ ਆਇਆ' : ਚਿਤ੍ਰ ਨੰ. ੬-੨ ਏ

ਸ੍ਰੀ ਅਨੰਦਪੁਰ ਵਾਲੀ ਦੇਹਰਾਦੂਨੀ ਹੱਥ-ਲਿਖਤ ਬੀੜ (ਸੰਨ ੧੬੯੫) ਪਾਠ 'ਰੁਣ' :
ਚਿਤ੍ਰ ਨੰ. ੬-੩

ਕਾਨ੍ਹਗੜ ਵਾਲੀ (ਕਰਤਾਰਪੁਰੀ ਅਸਲ) ਬੀੜ ਵਿੱਚ ਪਾਠ 'ਰੁਣ' : ਚਿਤ੍ਰ ਨੰ. ੬-੪



ਕੁਠਾਲੇ ਵਾਲੀ ਦਮਦਮੀ ਬੀੜ ਦੇ ਪਤਰਾ ਨੰ. ੪੯੪ ਵਿੱਚ ਪਾਠ - 'ਰੁਣ' : ਚਿਤ੍ਰ ਨੰ. ੬-੫



ਕਾਨਗੜ੍ਹ ਵਾਲੀ (ਕਰਤਾਰਪੁਰੀ) ਬੀੜ ਵਿੱਚ ਪਾਠ 'ਉਪਾਤਿ' : ਚਿਤ੍ਰ ਨੰ. ੬-੬



ਸੁਨਹਿਰੀ ਬੀੜ (ਦਮਦਮੀ) ਵਿੱਚ ਪਾਠ 'ਉਪਾਤਿ' : ਚਿਤ੍ਰ ਨੰ. ੬-੭



ਸ੍ਰੀ ਕਰਤਾਰਪੁਰੀ ਬੀੜ ਵਿੱਚਲਾ ਅਧੂਰਾ ਪਦਾ 'ਛਾਡਿ ਮਨ...॥' : ਚਿਤ੍ਰ ਨੰ. ੬-੮

ਦਮਦਮੀ ਸ਼ਾਖ਼ ਦੀ 'ਸੁਨਹਿਰੀ ਬੀੜ' ਵਿੱਚ 'ਮਃ ੧੦' ਸਿਰਲੇਖ ਨਹੀਂ : ਚਿਤ੍ਰ ਨੰ. ੬-੧੧

**ਗਿਆਨੀ ਜਗਤਾਰ ਸਿੰਘ ਜਾਚਕ** (ਜਨਮ ੧੯੫੪) ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਤੋਂ ਸਿੱਖਿਆ ਪ੍ਰਾਪਤ ਕਰ ਕੇ ਗੁਰੂ ਨਾਨਕ ਪਾਤਿਸ਼ਾਹ ਦੇ ਮਾਨਵ ਕਲਿਆਣਕਾਰੀ ਉਪਦੇਸ਼ਾਂ ਦੇ ਪ੍ਰਚਾਰ ਲਈ ਆਪਣਾ ਜੀਵਨ ਸਮਰਪਿਤ ਕੀਤਾ ਹੋਇਆ ਹੈ। ਵੱਖ-ਵੱਖ ਗੁਰ-ਅਸਥਾਨਾਂ 'ਤੇ ਗੁਰੂ ਕੀ ਸੇਵਾ ਨਿਭਾਉਂਦਿਆਂ ਆਪ ਨੇ ਗੁਰ-ਸ਼ਬਦ ਦੀ ਕਰੜੀ ਘਾਲ-ਕਮਾਈ ਕੀਤੀ ਹੈ ਤੇ ਬੇਸ਼ੁਮਾਰ ਸੰਗਤਾਂ ਦੀ ਗੁਰੂ ਨਾਲ ਪੀਡੀ ਗੰਢ ਪਵਾਉਣ ਦਾ ਵਸੀਲਾ ਵੀ ਬਣ ਰਹੇ ਹਨ। ਵੱਡੇ ਭਾਗਾਂ ਨਾਲ ਆਪ ਨੂੰ ਕੁਝ ਸਮੇਂ ਲਈ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਵਜੋਂ ਵੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਦੇਸ਼-ਵਿਦੇਸ਼ ਵਿੱਚ ਗੁਰਮਤਿ ਪ੍ਰਚਾਰ ਲਈ ਆਪ ਵੱਲੋਂ ਨਿਭਾਈ ਬੇਮਿਸਾਲ ਸੇਵਾ ਦੇ ਸਤਿਕਾਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੯੯੪ ਵਿਚ ਆਪ ਨੂੰ 'ਆਨਰੇਰੀ ਇੰਟਰਨੈਸ਼ਨਲ ਸਿੱਖ ਮਿਸ਼ਨਰੀ' ਦੇ ਸਤਿਕਾਰਤ ਪਦ ਨਾਲ ਨਿਵਾਜ ਕੇ ਆਪ ਉਪਰ ਗੁਰੂ-ਪੰਥ ਦੀਆਂ ਖ਼ੁਸ਼ੀਆਂ ਹੋਣ ਦਾ ਪ੍ਰਗਟਾਵਾ ਕੀਤਾ।

ਆਪ ਜੀ ਨੇ ਡੂੰਘੇ ਅਧਿਐਨ, ਸਿਦਕ-ਸਾਧਨਾ ਤੇ ਅਭਿਆਸ ਨਾਲ ਗੁਰੂ ਨਾਨਕ ਪਾਤਿਸ਼ਾਹ ਦੇ ਨਿਰਮਲ ਉਪਦੇਸ਼ਾਂ ਦੀ ਵਿਆਖਿਆ ਕਰਨ ਵਿਚ ਚੋਖੀ ਮੁਹਾਰਤ ਹਾਸਲ ਕਰ ਲਈ ਹੈ, ਜੋ ਹਰ ਵਰਗ ਦੇ ਸਰੋਤੇ ਨੂੰ ਕੀਲ ਲੈਣ ਦੀ ਸਮਰੱਥਾ ਰੱਖਦੀ ਹੈ। ਆਪ ਜੀ ਜਦੋਂ ਗੁਰ-ਅਦਬ ਵਿਚ ਰਹਿੰਦਿਆਂ ਗੁਰ-ਸ਼ਬਦ ਦੀ ਵਿਆਖਿਆ ਕਰਦੇ ਹਨ ਤਾਂ ਆਪ ਦੀ ਰਸਨਾ ਵਿੱਚੋਂ ਅੰਮ੍ਰਿਤ ਝਰਦਾ ਹੈ, ਜਿਸ ਨਾਲ ਜਗਿਆਸੂ ਮਨ ਦ੍ਰਵਦਾ ਜਾਂਦਾ ਹੈ ਤੇ ਗੁਰੂ-ਪ੍ਰੀਤ ਲਈ ਬਿਹਬਲ ਹੋ ਉੱਠਦਾ ਹੈ। ਗੁਰਬਾਣੀ ਅਰਥ-ਬੋਧ, ਉਚਾਰਣ, ਗੁਰ-ਇਤਿਹਾਸ, ਤੱਤ ਗੁਰਮਤੀ ਫ਼ਲਸਫ਼ੇ ਅਤੇ ਚਲੰਤ ਪੰਥਕ ਮੁੱਦਿਆਂ ਬਾਰੇ ਆਪ ਦੇ ਅਨੇਕਾਂ ਖੋਜ ਭਰਪੂਰ ਤੇ ਸੰਤੁਲਿਤ ਲੇਖ ਦੇਸ਼-ਵਿਦੇਸ਼ ਦੇ ਰਸਾਲਿਆਂ ਆਦਿ ਵਿਚ ਛਪ ਚੁੱਕੇ ਹਨ ਤੇ ਪਾਠਕਾਂ ਵੱਲੋਂ ਬੇਹੱਦ ਸਲਾਹੇ ਗਏ ਹਨ।



ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਅਤੇ ਜਾਚਕ ਜੀ
ਗੁਰਬਾਣੀ ਪਾਠ ਭੇਦ ਵਿਚਾਰਦੇ ਹੋਏ